ਰਾਸ਼ਟਰੀ ਜੀਵਨੀਆਂ ਦੀ ਲੜੀ

# ਡਾ. ਬਾਬਾ ਸਾਹਿਬ ਅੰਬੇਡਕਰ


ਵਸੰਤ ਮੂਨ

ਅਨੁਵਾਦਕ

ਅਮਰਜੀਤ ਸਿੰਘ ਕਾਂਗ





ਨੈਸ਼ਨਲ ਬੁਕ ਟਰੱਸਟ, ਇੰਡੀਆ

ISBN 81-237-2990-1

2000 (ਸ਼ੱਕ ਸੰਮਤ 1921)

Dr. BABA SAHAB AMBEDKAR (*Punjabi*)
**ਮੁੱਲ : 50.00**
ਨਿਰਦੇਸ਼ਕ. ਨੈਸ਼ਨਲ ਬੁਕ ਟਰੱਸਟ. ਇੰਡੀਆ, ਏ-5, ਗਰੀਨ ਪਾਰਕ,
ਨਵੀਂ ਦਿੱਲੀ - 110016 ਵਲੋਂ ਪ੍ਰਕਾਸ਼ਿਤ।

# 1

ਵਿਅਕਤੀ ਦਾ ਜਨਮ ਉਸਦੇ ਵੱਸ ਦੀ ਗੱਲ ਨਹੀਂ ਹੈ। ਉਸਦੇ ਪੈਦਾ ਹੁੰਦਿਆਂ ਹੀ ਜਾਤ, ਖ਼ਾਨਦਾਨ ਅਤੇ ਧਰਮ ਉਸ ਨਾਲ ਜੁੜ ਜਾਂਦੇ ਹਨ। ਇਨ੍ਹਾਂ ਤੋਂ ਉਸਦੀ ਮੁਕਤੀ ਸੰਭਵ ਹੀ ਨਹੀਂ। ਧਰਮ ਹੀ ਉਸਦੇ ਜੀਵਨ ਨੂੰ ਬਣਾਉਂਦਾ ਅਤੇ ਵਿਗਾੜਦਾ ਹੈ। ਕੰਮ ਕਰਨ ਦੀ ਯੋਗਤਾ, ਉਸਦਾ ਕਰਮ ਜਾਂ ਤਾਂ ਉਸਨੂੰ ਬਦਨਾਮੀ ਦੇ ਟੋਏ ਵਿਚ ਸੁੱਟਦਾ ਹੈ ਜਾਂ ਫਿਰ ਉਸਨੂੰ ਪ੍ਰਸਿੱਧੀ ਦੀ ਟੀਸੀ 'ਤੇ ਪਹੁੰਚਾਉਣ ਦਾ ਸੁਭਾਗ ਪ੍ਰਦਾਨ ਕਰਦਾ ਹੈ। ਸੰਸਾਰ ਦੇ ਮਹਾਂਪੁਰਸ਼ਾਂ ਦੀਆਂ ਸ਼ਖ਼ਸੀਅਤਾਂ ਦਾ ਅਧਿਐਨ ਕਰਦੇ ਸਮੇਂ ਇਹ ਗੱਲ ਸਾਡੇ ਧਿਆਨ ਵਿਚ ਜ਼ਰੂਰ ਆਉਂਦੀ ਹੈ ਕਿ ਕੋਈ ਵੀ ਵਿਅਕਤੀ ਜਨਮ ਤੋਂ ਮਹਾਨ ਨਹੀਂ ਹੁੰਦਾ, ਇਹ ਮਹਾਨਤਾ ਤਾਂ ਉਸਨੂੰ ਆਪਣੇ ਜੀਵਨ ਵਿਚ ਤਿਆਗ ਅਤੇ ਮਿਹਨਤ ਦਾ ਭਰਵਾਂ ਸਰਮਾਇਆ ਲਾ ਕੇ ਪ੍ਰਾਪਤ ਕਰਨੀ ਹੁੰਦੀ ਹੈ। ਇਸੇ ਲਈ ਮਹਾਂਭਾਰਤ ਵਿਚ ਕਰਣ ਦੇ ਮੂੰਹੋਂ ਜੋ ਸ਼ਬਦ ਕਹਾਏ ਹਨ ਬੜੇ ਪ੍ਰਾਸੰਗਿਕ ਹਨ :

ਦੈਵਾਯਤੰ ਕੁਲੇ ਜਨਮ
ਮਦਾਯਤੰ ਤੁ ਪੌਰੁਸ਼ਮ

ਕਰਣ ਨੂੰ 'ਰਾਧੇਯ' ਕਹਿ ਕੇ ਜਾਂ 'ਸੂਤਪੁੱਤਰ' ਵਿਸ਼ੇਸ਼ਣ ਨਾਲ ਸੰਬੋਧਿਤ ਕਰਕੇ ਅਪਮਾਣਿਤ ਕੀਤਾ ਜਾਂਦਾ ਸੀ ਪਰੰਤੂ ਜਿਸ ਖ਼ਾਨਦਾਨ ਵਿਚ ਉਸਦਾ ਜਨਮ ਹੋਇਆ, ਉਸਨੂੰ ਭਾਵੇਂ ਕਿੰਨਾ ਹੀ ਛੋਟਾ ਕਰਾਰ ਦਿੱਤਾ ਗਿਆ ਹੋਵੇ ਪਰ ਉਸ ਵਿੱਚ ਕਰਣ ਦਾ ਕੀ ਦੋਸ਼ ਹੈ? ਕਰਣ ਨੂੰ ਇਸਦਾ ਪੂਰਾ ਗਿਆਨ ਸੀ ਕਿ ਆਪਣਾ ਉੱਦਮ ਦਿਖਾਉਣਾ ਤਾਂ ਉਸਦੇ ਹੱਥ ਵਿਚ ਹੈ। ਇਸੇ ਲਈ ਜਦ ਵੀ ਦਾਨਸ਼ੀਲਤਾ ਅਤੇ ਉੱਦਮ ਦੀ ਸਰੇਸ਼ਟਤਾ ਦੀ ਉਪਮਾ ਦੇਣੀ ਹੋਵੇ ਤਾਂ ਕਰਣ ਨੂੰ ਹੀ ਯਾਦ ਕੀਤਾ ਜਾਂਦਾ ਹੈ। ਅਮਰੀਕਾ ਅਤੇ ਰੂਸ ਸੰਸਾਰ ਦੇ ਸ਼ਕਤੀਸ਼ਾਲੀ ਦੇਸ਼ ਹਨ। ਇਨ੍ਹਾਂ ਦੋਵਾਂ ਦੇਸ਼ਾਂ ਦੇ ਪ੍ਰਮੁੱਖ ਨਿਰਮਾਤਾਵਾਂ ਦੇ ਰੂਪ ਵਿੱਚ ਰੂਸ ਦੇ ਇਕ ਸਮੇਂ ਦੇ ਮੁੱਖ ਕਰਤਾ-ਧਰਤਾ ਸਟਾਲਿਨ ਅਤੇ ਅਮਰੀਕਾ ਦੇ ਰਾਸ਼ਟਰਪਤੀ ਅਬਰਾਹਿਮ ਲਿੰਕਨ ਦਾ ਨਾਂ ਲੈਣਾ ਪੈਂਦਾ ਹੈ। ਇਹ ਦੋਵੇਂ ਹੀ ਮਹਾਂਪੁਰਖ ਇਕ ਸਾਧਾਰਣ ਜਿਹੇ ਪਰਿਵਾਰ ਵਿਚ ਪੈਦਾ ਹੋਏ ਸਨ। ਸਟਾਲਿਨ ਦਾ ਜਨਮ ਚਮੜੇ ਦਾ ਕੰਮ ਕਰਦੇ ਇਕ ਪਰਿਵਾਰ 'ਚ ਹੋਇਆ ਸੀ। ਲਿੰਕਨ ਵੀ ਇਕ ਫਲਾਂ ਦੇ ਬਾਗ਼ ਵਿਚ ਬਾਗ਼ਵਾਨੀ ਕਰਨ ਵਾਲੀ ਇਕ ਜਾਰਜ ਔਰਤ ਦੀ ਔਲਾਦ ਸੀ। ਪਰ ਇਨ੍ਹਾਂ ਦੋਵੇਂ ਵਿਅਕਤੀਆਂ ਦੇ ਵਿਕਾਸ ਵਿਚ ਸਮਾਜਿਕ ਗੁਲਾਮੀ ਦੀਆਂ ਬੇੜੀਆਂ ਨੇ ਰੁਕਾਵਟ ਨਹੀਂ ਸੀ ਪਾਈ। ਬਾਬਾ ਸਾਹਿਬ ਅੰਬੇਡਕਰ ਅਛੂਤ ਮੰਨੀ ਜਾਣ ਵਾਲੀ ਮਹਾਰ ਜਾਤੀ ਵਿਚ ਪੈਦਾ ਹੋਏ ਸਨ। ਇਸ ਲਈ ਉਨ੍ਹਾਂ ਲਈ ਸਮਾਜਿਕ ਵਾਤਾਵਰਣ ਜਨਮ ਤੋਂ ਲਿੰਕਨ ਅਤੇ ਸਟਾਲਿਨ ਤੋਂ ਉਲਟ ਸੀ। ਫਿਰ ਵੀ ਉਨ੍ਹਾਂ ਨੇ ਇਸ ਦੇਸ਼ ਦੇ ਜਨ-ਜੀਵਨ ਵਿਚ ਜੋ ਕ੍ਰਾਂਤੀ ਪੈਦਾ ਕੀਤੀ, ਉਸਦੀ ਕੋਈ

ਮਿਸਾਲ ਨਹੀਂ ਹੈ। ਉਸਨੂੰ ਅਦੁੱਤੀ ਹੀ ਕਹਿਣਾ ਹੋਵੇਗਾ। ਲਿੰਕਨ ਨੇ ਅਮਰੀਕਾ ਦੇ ਉੱਤਰੀ ਅਤੇ ਦੱਖਣੀ ਭਾਗਾਂ ਨੂੰ ਏਕਤਾ ਦੇ ਸੂਤਰ ਵਿਚ ਬੰਨ੍ਹ ਕੇ ਉਥੋਂ ਦੇ ਕਾਲੇ ਅਤੇ ਗੋਰੇ ਦੇ ਭੇਦ ਨੂੰ ਸਭ ਤੋਂ ਪਹਿਲਾਂ ਸਮਾਪਤ ਕੀਤਾ ਅਤੇ ਅਮਰੀਕਾ ਵਿਚ ਪਹਿਲੀ ਵਾਰ ਲੋਕਤਾਂਤਰਿਕ ਰਾਜ ਪ੍ਰਣਾਲੀ ਦੀ ਨੀਂਹ ਰੱਖੀ। ਇਸਦੇ ਉਲਟ ਸਟਾਲਿਨ ਨੇ ਵਿਅਕਤੀ ਸੁਤੰਤਰਤਾ ਦਾ ਵਿਰੋਧ ਕਰਦਿਆਂ ਸਾਰੇ ਰਾਜ ਵਿਚ ਸਮਾਜ ਸੱਤਾਵਾਦੀ ਅਰਥ ਵਿਵਸਥਾ ਨੂੰ ਸਥਾਪਿਤ ਕੀਤਾ। ਡਾ. ਅੰਬੇਡਕਰ ਨੇ ਪਰਜਾਤੰਤਰ ਤੇ ਸਮਾਜਵਾਦ ਵਿਚ ਏਕਤਾ ਸਥਾਪਤ ਕਰਨ ਦਾ ਸੁਪਨਾ ਸਾਕਾਰ ਕਰਨ ਦਾ ਯਤਨ ਕੀਤਾ। ਉਨ੍ਹਾਂ ਨੇ ਹਜ਼ਾਰਾਂ ਸਾਲਾਂ ਤੋਂ ਹਿੰਦੂ ਧਰਮ ਦੁਆਰਾ ਮੰਨੀ ਜਾਂਦੀ ਛੂਤਛਾਤ ਨੂੰ ਕਾਨੂੰਨ ਦੇ ਜ਼ੋਰ 'ਤੇ ਸਮਾਪਤ ਕਰਾਇਆ। ਉਨ੍ਹਾ ਨੇ ਇਸ ਦੇਸ਼ ਦੇ ਲੋਕਾਂ ਵਿਚ ਪੈਦਾ ਕੀਤੇ ਗਏ ਭਿੰਨ ਭੇਦਾਂ ਨੂੰ ਖ਼ਤਮ ਕਰਕੇ ਬਰਾਬਰ ਅਧਿਕਾਰਾਂ ਨੂੰ ਸਥਾਪਿਤ ਕਰਨ ਵਾਲਾ ਸੰਵਿਧਾਨ ਪ੍ਰਦਾਨ ਕੀਤਾ ਅਤੇ ਢਾਈ ਹਜ਼ਾਰ ਸਾਲਾਂ ਦੇ ਬਾਅਦ ਪਹਿਲੀ ਵਾਰ ਪਰਜਾਤੰਤਰ ਦੇ ਮੁੱਲਾਂ ਦੀ ਨੀਂਹ ਰੱਖੀ। ਅਜਿਹੇ ਅਨੋਖੇ ਵਿਅਕਤਿਤਵ ਦੇ ਧਨੀ ਡਾ. ਅੰਬੇਡਕਰ ਦਾ ਜੀਵਨ ਜਿੰਨਾ ਦਿਲਟੁੰਬਵਾਂ ਅਤੇ ਸੰਘਰਸ਼ਮਈ ਹੈ ਓਨਾ ਹੀ ਉਹ ਸਿੱਖਿਆਦਾਇਕ ਵੀ ਹੈ।

ਡਾ. ਬਾਬਾ ਸਾਹਿਬ ਅੰਬੇਡਕਰ ਦਾ ਪੂਰਾ ਨਾਂ ਹੈ ਭੀਮਰਾਵ ਰਾਮਜੀ ਅੰਬੇਡਕਰ। ਉਨ੍ਹਾਂ ਦਾ ਪਿਤਰੀ ਸਥਾਨ ਰਤਨਾਗਿਰੀ ਜ਼ਿਲ੍ਹੇ ਦੇ ਮੰਡਨਗੜ੍ਹ ਤਹਿਸੀਲ ਵਿਚ ਇਕ ਛੋਟਾ ਜਿਹਾ ਪਿੰਡ ਅੰਬਵਡੇ ਹੈ। ਭੀਮਰਾਵ ਦੀ ਮਾਤਾ ਦਾ ਨਾਮ ਭੀਮਾ ਬਾਈ ਅਤੇ ਪਿਤਾ ਜੀ ਦਾ ਰਾਮਜੀ ਵਲਦ ਮਾਲੋਜੀ ਸਕਪਾਲ ਸੀ। ਮਹਾਂਰਾਸ਼ਟਰ ਵਿਚ ਆਪਣੀ ਵੀਰਤਾ, ਤਾਕਤ ਅਤੇ ਈਮਾਨਦਾਰੀ ਲਈ ਪ੍ਰਸਿੱਧ, ਪ੍ਰਭਾਵਸ਼ਾਲੀ, ਅਛੂਤ ਕਹਾਈ ਜਾਣ ਵਾਲੀ ਮਹਾਰ ਜਾਤੀ ਵਿਚ ਬਾਬਾ ਸਾਹਿਬ ਨੇ ਜਨਮ ਲਿਆ ਸੀ।

ਭੀਮਰਾਵ ਦੇ ਦਾਦਾ ਮਾਲੋਜੀ ਫੌਜ ਵਿਚ ਹੌਲਦਾਰ ਦੀ ਪਦਵੀ ਤੱਕ ਪਹੁੰਚੇ ਸਨ। ਪਿੰਡ ਦੇ ਮੁੰਡੇ ਕੁੜੀਆਂ ਲਈ ਦਿਨ ਵੇਲੇ ਸਕੂਲ ਲੱਗਦਾ ਸੀ ਅਤੇ ਵੱਡੀ ਉਮਰ ਵਾਲਿਆਂ ਲਈ ਰਾਤ ਨੂੰ ਕਲਾਸਾਂ ਲਗਦੀਆਂ ਸਨ। ਇਸ ਸਕੂਲ ਵਿਚ ਰਾਮ ਜੀ ਸੂਬੇਦਾਰ ਨੇ ਮੁਖ ਅਧਿਆਪਕ ਦੇ ਰੂਪ ਵਿਚ ਚੌਦ੍ਹਾਂ ਸਾਲਾਂ ਤੱਕ ਕੰਮ ਕੀਤਾ। ਜਦੋਂ ਉਹ ਫ਼ੌਜ ਵਿਚ ਸਨ ਉਦੋਂ ਲਕਸ਼ਮਣ ਮੁਰਬਾਡਕਰ ਨਾਲ ਉਨ੍ਹਾਂ ਦੀ ਨੇੜਤਾ ਹੋਈ ਅਤੇ ਮੁਰਬਾਡਕਰ ਨੇ ਆਪਣੀ ਧੀ ਭੀਮਾਬਾਈ ਦਾ ਵਿਆਹ ਰਾਮਜੀ ਨਾਲ ਕਰ ਦਿੱਤਾ।

ਭੀਮਾਬਾਈ ਰੱਜੇਪੁੱਜੇ ਪਰਿਵਾਰ ਵਿਚ ਪਲੀ ਸੀ ਪਰੰਤੂ ਰਾਮਜੀ ਨੂੰ ਪੂਨੇ ਸ਼ਹਿਰ ਵਿਚ ਅਧਿਆਪਕ-ਸਿੱਖਿਆ ਕੇਂਦਰ ਵਿਚ ਅਧਿਆਪਕ ਦਾ ਕੰਮ ਕਰਦੇ ਸਮੇਂ ਬਹੁਤ ਘੱਟ ਤਨਖਾਹ ਮਿਲਦੀ ਸੀ। ਉਸ ਵਿਚੋਂ ਕੁਝ ਹੀ ਰਕਮ ਉਹ ਭੀਮਾਬਾਈ ਨੂੰ ਮੁੰਬਈ ਭਿਜਵਾ ਸਕਦੇ ਸਨ। ਇਸੇ ਲਈ ਭੀਮਾਬਾਈ ਨੇ ਬਹੁਤ ਹੀ ਤੰਗੀਆਂ-ਥੁੜਾਂ ਵਾਲੇ ਹਾਲਾਤਾਂ ਵਿਚ ਦਿਨ ਕੱਟੇ। ਸੰਨ 1890 ਤੱਕ ਰਾਮਜੀ ਦੇ ਘਰ 13 ਬੱਚੇ ਪੈਦਾ ਹੋਏ।

ਜਦੋਂ ਰਾਮਜੀ ਸੂਬੇਦਾਰ ਦੀ ਫੌਜੀ ਟੁਕੜੀ ਮੱਧ ਪ੍ਰਦੇਸ਼ ਸਥਿਤ ਮਹੂ ਦੀ ਛਾਉਣੀ ਵਿਚ ਸੀ ਉਦੋਂ 14 ਅਪ੍ਰੈਲ 1891 ਈਸਵੀ ਨੂੰ ਭੀਮਾਬਾਈ ਨੂੰ ਪੁੱਤਰ ਦੀ ਪ੍ਰਾਪਤੀ ਹੋਈ। ਉਸ ਨਵਜੰਮੇ ਬੱਚੇ ਦਾ ਨਾਂ ਭੀਮ ਰੱਖਿਆ ਗਿਆ। ਘਰ ਵਾਲੇ ਉਸਨੂੰ 'ਭੀਵਾ' ਕਹਿ ਕੇ ਬੁਲਾਉਂਦੇ ਸਨ। ਇਕ ਦੋ ਸਾਲ ਬਾਅਦ ਰਾਮਜੀ ਫ਼ੌਜ 'ਚੋਂ ਸੇਵਾ-ਮੁਕਤ ਹੋਏ ਅਤੇ

ਉਹ ਰਤਨਾਗਿਰੀ ਤਹਿਸੀਲ ਵਿਚ ਕਾਪਦਾਪੋਲੀ ਪਿੰਡ ਵਿਚ ਦੂਸਰੇ ਸੇਵਾ ਮੁਕਤ ਫੌਜੀਆਂ ਨਾਲ ਸਥਾਈ ਰੂਪ ਵਿਚ ਰਹਿਣ ਲਈ ਰਵਾਨਾ ਹੋਏ।

ਸੰਨ 1894 ਦੇ ਨੇੜੇ ਤੇੜੇ ਦਾਪੋਲੀ ਨਗਰ ਪਰੀਸ਼ਦ ਦੇ ਸਕੂਲਾਂ ਵਿਚ ਅਛੂਤ ਵਿੱਦਿਆਰਥੀਆਂ ਨੂੰ ਦਾਖ਼ਲੇ ਦੀ ਮਨਾਹੀ ਸੀ। ਉਸਦੇ ਖ਼ਿਲਾਫ਼ ਅਛੂਤ ਪੈਨਸ਼ਨਰਾਂ ਨੇ ਡੀ.ਸੀ. ਦੇ ਕੋਲ ਅਰਜ਼ੀ ਪੇਸ਼ ਕੀਤੀ। ਆਪਣੀ ਅਰਜ਼ੀ ਵਿੱਚ ਰਾਮਜੀ ਸੂਬੇਦਾਰ ਨੇ ਆਪਣੇ ਰਹਿਣ ਲਈ ਜਗ੍ਹਾ ਦੀ ਵੀ ਮੰਗ ਕੀਤੀ। ਜਦੋਂ ਉਨ੍ਹਾਂ ਨੂੰ ਇਹ ਵਿਸ਼ਵਾਸ ਹੋ ਗਿਆ ਕਿ ਦਾਪੋਲੀ ਵਿਚ ਆਪਣੇ ਬੱਚਿਆਂ ਨੂੰ ਸਕੂਲ ਵਿਚ ਭਰਤੀ ਕਰਾਉਣਾ ਸੰਭਵ ਨਹੀਂ ਹੈ ਤਾਂ ਰਾਮਜੀ ਸੂਬੇਦਾਰ ਆਪਣੇ ਪਰਿਵਾਰ ਸਮੇਤ ਮੁੰਬਈ ਆ ਵੱਸੇ। ਉਥੋਂ ਉਨ੍ਹਾਂ ਨੇ ਫੌਜ ਦੇ ਅਧਿਕਾਰੀਆਂ ਨੂੰ ਬੇਨਤੀ-ਪੱਤਰ ਭੇਜੇ ਅਤੇ ਫਲਸਰੂਪ ਸਾਤਾਰਾ ਪੀ.ਡਬਲਿਊ.ਡੀ. ਦੇ ਦਫ਼ਤਰ ਵਿੱਚ ਸਟੋਰਕੀਪਰ ਦੀ ਨੌਕਰੀ ਪ੍ਰਾਪਤ ਕੀਤੀ। ਸਾਤਾਰਾ ਦੀ ਫੌਜੀ ਛਾਉਣੀ ਵਿਚ ਕੌਂਕਣ ਵਾਸੀ ਮਹਾਰ ਪੈਨਸ਼ਨਰ ਪਰਿਵਾਰਾਂ ਨਾਲ ਰਹਿੰਦਿਆਂ ਭੀਮ ਦਾ ਬਚਪਨ ਬੀਤਿਆ। ਉਨ੍ਹਾਂ ਦੀ ਮੁਢਲੀ ਸਿੱਖਿਆ ਵੀ ਏਥੇ ਪੂਰੀ ਹੋਈ।

ਬਚਪਨ ਵਿਚ ਭੀਮ ਬਹੁਤ ਹੀ ਸ਼ਰਾਰਤੀ ਸੀ। ਨੇੜੇ ਦੇ ਬੋਹੜ ਦੇ ਰੁੱਖ 'ਤੇ ਰੋਜ਼ ਹੀ 'ਸੂਰਪਾਰਬਿਆ' ਖੇਡ ਖੇਡਣ ਅਤੇ ਲੜਾਈਆਂ ਮੁੱਲ ਲੈਣ, ਕੁੱਟਮਾਰ ਕਰਨ, ਊਧਮ ਮਚਾਉਣਾ ਅਤੇ ਉਸਦੇ ਪਾਏ ਬਖੇੜਿਆਂ ਨੂੰ ਸੁਲਝਾਉਂਦੇ ਸੁਲਝਾਉਂਦੇ ਘਰਦਿਆਂ ਦੀ ਬਸ ਹੋ ਜਾਂਦੀ। ਜਦੋਂ ਭੀਮ ਛੇ ਸਾਲ ਦਾ ਹੋਇਆ ਤਾਂ ਮਾਂ ਦੀ ਮੌਤ ਹੋ ਜਾਣ ਨਾਲ ਉਹ ਮਮਤਾ ਦੀ ਛਾਂ ਤੋਂ ਸੱਖਣਾ ਹੋ ਗਿਆ। ਉਸਤੋਂ ਬਾਅਦ ਅਪਾਹਜ ਭੂਆ ਮੀਰਾਬਾਈ ਨੇ ਹੀ ਭੀਮ ਦਾ ਪਾਲਣ ਪੋਸ਼ਣ ਕੀਤਾ।

ਸੂਬੇਦਾਰ ਰਾਮਜੀ ਕਬੀਰ ਪੰਥੀ ਸੀ। ਉਹ ਰੋਜ਼ ਆਪਣੇ ਬੱਚਿਆਂ ਤੋਂ ਭਜਨ, ਅਭੰਗ ਅਤੇ ਦੋਹਿਆਂ ਦਾ ਪਾਠ ਕਰਵਾਉਂਦੇ ਸੀ। ਸਵੇਰੇ ਉੱਠ ਕੇ ਉਹ ਬੱਚਿਆਂ ਤੋਂ ਉਨ੍ਹਾਂ ਦਾ ਅਭਿਆਸ ਕਰਵਾ ਲੈਂਦੇ ਜਿਸ ਸਦਕਾ ਭੀਮਰਾਵ ਦੇ ਮਨ ਤੇ ਧਾਰਮਿਕ ਸਿੱਖਿਆ ਦੇ ਸੰਸਕਾਰਾਂ ਦੀ ਵੀ ਗਹਿਰੀ ਛਾਪ ਪਈ ਸੀ।

ਭੀਮਰਾਵ ਦੇ ਅਛੂਤ ਹੁੰਦੇ ਹੋਏ ਵੀ ਉਨ੍ਹਾਂ ਪ੍ਰਤੀ ਸਨੇਹ ਰੱਖਣ ਵਾਲੇ ਕੁਝ ਅਧਿਆਪਕ ਵੀ ਸਨ। ਅੰਬੇਡਕਰ ਉਪਨਾਮ ਵਾਲੇ ਇੱਕ ਬ੍ਰਾਹਮਣ ਅਧਿਆਪਕ ਨੇ ਉਨ੍ਹਾਂ ਨੂੰ ਆਪਣਾ ਕੁਲ-ਨਾਮ ਹੀ ਨਹੀਂ ਦਿੱਤਾ ਬਲਕਿ ਦੁਪਹਿਰ ਦੀ ਛੁੱਟੀ ਵਿਚ ਉਹ ਭੀਮਰਾਵ ਨੂੰ ਖਾਣ ਲਈ ਖਾਣਾ ਵੀ ਦੇਂਦੇ ਸਨ। ਸੰਨ 1927 ਈਸਵੀ ਦੇ ਕਰੀਬ ਜਦੋਂ ਅੰਬੇਡਕਰ ਮਾਸਟਰ ਉਨ੍ਹਾਂ ਨੂੰ ਮਿਲਣ ਆਏ ਤਾਂ ਬਾਬਾ ਸਾਹਿਬ ਉਨ੍ਹਾਂ ਨੂੰ ਦੇਖ ਕੇ ਗਦਗਦ ਹੋ ਗਏ, ਉਨ੍ਹਾਂ ਦਾ ਗਲਾ ਭਰ ਆਇਆ। ਬਾਬਾ ਸਾਹਿਬ ਨੇ ਬਹੁਤ ਦਿਨਾਂ ਤੱਕ ਮਾਸਟਰ ਸਾਹਿਬ ਦਾ ਸਨੇਹ ਭਰਪੂਰ ਇਕ ਪੱਤਰ ਆਪਣੇ ਕੋਲ ਸੰਭਾਲ ਕੇ ਰਖਿਆ ਸੀ।

7 ਨਵੰਬਰ 1900 ਈਸਵੀ ਦੇ ਦਿਨ 'ਭੀਵਾ' ਨੂੰ ਉਥੋਂ ਦੇ ਹਾਈ ਸਕੂਲ ਵਿਚ ਅੰਗ੍ਰੇਜ਼ੀ ਦੀ ਪਹਿਲੀ ਕਲਾਸ ਵਿਚ ਦਾਖ਼ਲਾ ਮਿਲਿਆ। ਇਕ ਦਿਨ ਸਕੂਲ ਤੋਂ ਛੁੱਟੀ ਲੈਣ ਲਈ 'ਭੀਵਾ' ਮੀਂਹ ਵਿਚ ਭਿੱਜਦਾ ਹੋਇਆ ਸਕੂਲ ਪਹੁੰਚਿਆ। ਪੇਂਡਸੇ ਨਾਮਕ ਅਧਿਆਪਕ ਨੇ ਉਸਨੂੰ ਆਪਣੇ ਘਰ ਭੇਜ ਕੇ ਪਹਿਨਣ ਲਈ ਲੰਗੋਟੀ ਅਤੇ ਉਪਰ ਲੈਣ ਲਈ ਪਰਨਾ ਦਵਾਇਆ ਅਤੇ ਫਿਰ ਉਸਨੂੰ ਕਲਾਸ ਵਿਚ ਬੈਠਣ ਦਾ ਆਦੇਸ਼ ਦਿੱਤਾ। ਉਸ ਦਿਨ

'ਭੀਵਾ' ਨੇ ਆਪਣੇ ਸੁਭਾਅ ਦੀ ਕਠੋਰਤਾ ਨੂੰ ਤਿਆਗਣ ਦਾ ਨਿਸ਼ਚਾ ਕੀਤਾ, ਪਰੰਤੂ ਉਨ੍ਹਾਂ ਦੇ ਜੀਵਨ ਦੀਆਂ ਘਟਨਾਵਾਂ ਤੋਂ ਇਹ ਜ਼ਾਹਿਰ ਨਹੀਂ ਹੁੰਦਾ ਕਿ ਉਨ੍ਹਾਂ ਦੇ ਸੁਭਾਅ ਅੰਦਰਲੇ ਹਠ ਨੇ ਕਦੀ ਹਾਰ ਮੰਨੀ ਹੋਵੇ।

ਬਚਪਨ ਵਿਚ 'ਭੀਵਾ' ਨੂੰ ਸਾਤਾਰਾ ਵਿਚ ਰਹਿੰਦਿਆਂ ਹੋਇਆਂ ਛੂਤ-ਛਾਤ ਦੇ ਹਮਲਿਆਂ ਨੂੰ ਸਹਿਣ ਕਰਨਾ ਪੈਂਦਾ ਸੀ। ਉਸਦੇ ਸਿਰ ਦੇ ਵਾਲ ਕੱਟਣ ਲਈ ਕੋਈ ਨਾਈ ਤਿਆਰ ਨਹੀਂ ਸੀ ਹੁੰਦਾ। ਇਸ ਲਈ ਉਸਦੀ ਵੱਡੀ ਭੈਣ ਹੀ ਉਸਦੀ ਹਜਾਮਤ ਕਰਦੀ ਹੁੰਦੀ ਸੀ। ਕਾਲ ਦੇ ਦਿਨਾਂ ਵਿਚ ਰਾਮਜੀ ਸੂਬੇਦਾਰ ਨੂੰ ਗੋਰੇਗਾਂਵ ਦੇ ਕੋਲ ਕੰਮ ਤੇ ਤੈਨਾਤ ਕੀਤਾ ਗਿਆ। ਉਸਦੇ ਬੱਚੇ ਸਾਤਾਰਾ ਵਿਚ ਰਹਿੰਦੇ ਸਨ। ਇਕ ਵਾਰ ਭੀਮ ਆਪਣੇ ਭਰਾ ਅਤੇ ਭਾਣਜਿਆਂ ਨੂੰ ਨਾਲ ਲੈ ਕੇ ਰੇਲਗੱਡੀ ਰਾਹੀਂ ਗੋਰੇਗਾਂਵ ਪਹੁੰਚਿਆ। ਪਰ ਸਟੇਸ਼ਨ ਤੋਂ ਪਿੰਡ ਤਕ ਪਹੁੰਚਣ ਲਈ ਉਸਨੂੰ ਤੇ ਉਸਦੇ ਸਾਥੀਆਂ ਨੂੰ ਅਛੂਤ ਹੋਣ ਕਾਰਣ ਕੋਈ ਵੀ ਗੱਡੀਵਾਲਾ ਆਪਣੀ ਗੱਡੀ ਵਿਚ ਲੈ ਜਾਣ ਲਈ ਤਿਆਰ ਨਾ ਹੋਇਆ। ਆਖਿਰ ਇਕ ਬੈਲਗੱਡੀ ਵਾਲਾ ਮੰਨ ਗਿਆ, ਪਰ ਬੈਲਗੱਡੀ ਭੀਮ ਨੂੰ ਹੱਕਣੀ ਪਈ। ਗੱਡੀਵਾਲਾ ਗੱਡੀ 'ਤੇ ਬੈਠਿਆ ਜ਼ਰੂਰ ਸੀ, ਪਰ ਅਛੂਤ ਲਈ ਗੱਡੀ ਹੱਕਣਾ ਉਸਨੂੰ ਆਪਣੀ ਸ਼ਾਨ ਦੇ ਖ਼ਿਲਾਫ਼ ਲੱਗ ਰਿਹਾ ਸੀ। ਕਿਸੇ ਨੂੰ ਵੀ ਇਨ੍ਹਾਂ ਬੱਚਿਆਂ 'ਤੇ ਤਰਸ ਨਾ ਆਇਆ। ਉਨ੍ਹਾਂ ਨੂੰ ਡੇਢ ਦਿਨ ਬਿਨਾਂ ਪਾਣੀ ਦੇ ਗੁਜ਼ਾਰਾ ਕਰਨਾ ਪਿਆ ਕਿਉਂਕਿ ਅਛੂਤ ਹੋਣ ਕਾਰਣ ਉਨ੍ਹਾਂ ਨੂੰ ਕਿਸੇ ਵੀ ਖੂਹ ਤੋਂ ਪੀਣ ਲਈ ਪਾਣੀ ਨਾ ਮਿਲ ਸਕਿਆ। ਦੂਸਰੇ ਦਿਨ ਭੀਮ ਅਤੇ ਉਸਦੇ ਸਾਥੀ ਭੁੱਖੇ-ਪਿਆਸੇ ਅੱਧਮਰੇ ਜਿਹੇ ਆਪਣੇ ਘਰ ਵਾਪਿਸ ਪਹੁੰਚੇ। ਇਕ ਵਾਰ ਅਧਿਆਪਕ ਨੇ ਭੀਮ ਨੂੰ ਬਲੈਕਬੋਰਡ 'ਤੇ ਰੇਖਾਗਣਿਤ ਦੇ ਇਕ ਸਿਧਾਂਤ ਨੂੰ ਸਿੱਧ ਕਰਨ ਲਈ ਬੁਲਾਇਆ ਤਾਂ ਸਾਰੇ ਵਿੱਦਿਆਰਥੀਆਂ ਨੇ ਰੌਲਾ-ਰੱਪਾ ਪਾ ਕੇ ਉਸ ਬਲੈਕਬੋਰਡ ਦੇ ਕੋਲ ਰੱਖੇ ਹੋਏ ਆਪਣੀ ਰੋਟੀ ਦੇ ਡੱਬਿਆਂ ਨੂੰ ਉਥੋਂ ਝਟਪਟ ਹਟਾ ਲਿਆ ਤਾਂ ਕਿ ਉਹ ਅਪਵਿੱਤਰ ਨਾ ਹੋ ਜਾਣ ਅਤੇ ਉਸ ਤੋਂ ਬਾਅਦ ਹੀ ਭੀਮ ਉਸ ਸਿਧਾਂਤ ਨੂੰ ਬਲੈਕਬੋਰਡ 'ਤੇ ਸਿੱਧ ਕਰ ਸਕਿਆ। ਇਸ ਤਰ੍ਹਾਂ ਦੀਆਂ ਅਪਮਾਨਜਨਕ ਘਟਨਾਵਾਂ ਨਾਲ ਭੀਮ ਦਾ ਮਨ ਵਿਦਰੋਹ ਕਰਨ ਲਈ ਦ੍ਰਿੜ੍ਹ ਹੋ ਗਿਆ ਸੀ। 1904 ਈਸਵੀ ਵਿਚ ਭੀਵਾ ਦੇ ਚੌਥੀ ਅੰਗਰੇਜ਼ੀ ਦੀ ਪ੍ਰੀਖਿਆ ਪਾਸ ਕਰਦਿਆਂ ਹੀ ਸੂਬੇਦਾਰ ਰਾਮਜੀ ਆਪਣੇ ਪਰਿਵਾਰ ਨੂੰ ਮੁੰਬਈ ਲੈ ਗਏ ਅਤੇ 'ਪਰੇਲ ਮੁਹੱਲੇ' ਵਿਚ 'ਡਬਕ ਕੀ ਚਾਲ' ਵਿਚ ਘਰ ਲੈ ਕੇ ਉਥੇ ਪਹਿਲਾਂ ਤੋਂ ਵੱਸੇ ਹੋਏ ਕੋਂਕਣ ਵਾਸੀ ਮਹਾਰ ਪਰਿਵਾਰ ਨਾਲ ਰਹਿਣ ਲੱਗੇ। ਭੀਵਾ ਨੂੰ ਸਰਕਾਰੀ ਐਲਿੰਫਸਟਨ ਹਾਈ ਸਕੂਲ ਵਿਖੇ ਨੌਵੀਂ ਜਮਾਤ ਵਿਚ ਭਰਤੀ ਕਰਵਾ ਦਿੱਤਾ ਗਿਆ।

ਇਸੇ ਦੌਰਾਨ ਰਾਮਜੀ ਨੇ ਦੂਸਰਾ ਵਿਆਹ ਕਰਵਾ ਲਿਆ। ਭੀਵਾ ਨੂੰ ਆਪਣੀ ਮਾਂ ਦੇ ਗਹਿਣੇ ਮਤਰੇਈ ਮਾਂ ਦੇ ਸਰੀਰ 'ਤੇ ਵੇਖ ਕੇ ਬੜੀ ਚਿੜ੍ਹ ਹੋਈ। ਉਦੋਂ ਤੋਂ ਉਸ ਦਾ ਮਨ ਘਰ ਤੋਂ ਖੱਟਾ ਰਹਿਣ ਲੱਗ ਪਿਆ ਸੀ ਅਤੇ ਇਕ ਦਿਨ ਆਪਣੇ ਜੀਵਨ ਤੋਂ ਉਪਰਾਮ ਹੋ ਕੇ ਸਿਧਾਰਥ ਦੀ ਤਰ੍ਹਾਂ ਉਹ ਘਰ ਛੱਡ ਕੇ ਚਲਾ ਗਿਆ। ਪਰ ਫਿਰ ਉਸ ਨੂੰ ਆਪਣੇ ਜੀਵਨ ਦੇ ਉਦੇਸ਼ ਦੀ ਪਹਿਚਾਣ ਦਾ ਗਿਆਨ ਹੋਇਆ ਅਤੇ ਉਹ ਜਲਦੀ ਘਰ ਵਾਪਸ ਮੁੜ ਆਇਆ। ਜਦ ਉਹ ਘਰ ਮੁੜਿਆ ਤਾਂ ਆਪਣੇ ਸਾਥੀਆਂ ਅਤੇ ਰਿਸ਼ਤੇਦਾਰਾਂ ਦੇ

ਫਿਕਰਮੰਦ ਚਿਹਰਿਆਂ ਅਤੇ ਭਰੀਆਂ ਅੱਖਾਂ ਨੂੰ ਵੇਖਣਾ ਉਸ ਲਈ ਅਸਹਿ ਹੋ ਗਿਆ।

ਜਿਵੇਂ ਜਿਵੇਂ ਉਹ ਉਪਰਲੀਆਂ ਜਮਾਤਾਂ ਵਿਚ ਦਾਖ਼ਲ ਹੋ ਰਿਹਾ ਸੀ ਤਿਵੇਂ ਤਿਵੇਂ ਉਸਦੇ ਸੁਭਾਅ ਦਾ ਜ਼ਿੱਦੀਪਨ, ਕਾਹਲਾਪਨ ਅਤੇ ਸ਼ਰਾਰਤੀ-ਪਨ ਘਟਦਾ ਗਿਆ ਅਤੇ ਉਹ ਅਧਿਐਨ ਵੱਲ ਧਿਆਨ ਦੇਣ ਲੱਗਾ। ਸਕੂਲ ਸਮੇਂ ਤੋਂ ਬਾਅਦ ਉਹ ਚਰਨੀਰੋਡ ਗਾਰਡਨ ਵਿਚ ਜਾ ਕੇ ਆਪਣੀ ਪੜ੍ਹਾਈ ਤੋਂ ਇਲਾਵਾ ਹੋਰ ਕਿਤਾਬਾਂ ਦਾ ਅਧਿਐਨ ਕਰਦਾ ਰਹਿੰਦਾ ਸੀ। ਉਸੇ ਬਾਗ਼ ਵਿਚ ਕ.ਅ. ਕੇਲੂਸਕਰ ਗੁਰੂ ਜੀ ਵੀ ਸ਼ਾਮ ਵੇਲੇ ਪਹੁੰਚਿਆ ਕਰਦੇ ਸਨ ਅਤੇ ਆਪਣੇ ਅਧਿਐਨ ਵਿਚ ਮਸਤ ਰਹਿੰਦੇ। ਇਕ ਦਿਨ ਉਨ੍ਹਾਂ ਨੇ ਭੀਮ ਤੋਂ ਪੁੱਛਗਿੱਛ ਕੀਤੀ ਅਤੇ ਉਸਨੂੰ ਪੜ੍ਹਨ-ਪੜ੍ਹਾਉਣ ਲਈ ਕਿਤਾਬਾਂ ਦੀ ਚੋਣ ਦਾ ਤਰੀਕਾ ਦੱਸਿਆ।

ਐਲਿੰਫਸਟਨ ਹਾਈ ਸਕੂਲ ਵਿਚ ਪੜ੍ਹਦੇ ਸਮੇਂ ਹੀ ਉਸਦੇ ਪਿਤਾ ਰਾਮਜੀ ਸੂਬੇਦਾਰ ਨੇ ਭੀਵਾ ਦਾ ਵਿਆਹ ਭਿਕੂ ਵਲੰਗਕਰ ਦੀ ਧੀ ਰਮਾਬਾਈ ਨਾਲ ਕਰ ਦਿੱਤਾ। ਵਿਆਹ ਸਮੇਂ ਰਮਾ ਦੀ ਉਮਰ 9-10 ਵਰ੍ਹੇ ਦੀ ਸੀ ਅਤੇ ਭੀਵਾ 17 ਵਰ੍ਹੇ ਦਾ ਸੀ।

ਉਨ੍ਹਾਂ ਦਿਨਾਂ ਵਿਚ ਮੈਟ੍ਰਿਕ ਦੀ ਪ੍ਰੀਖਿਆ ਬੜੀ ਔਖੀ ਮੰਨੀ ਜਾਂਦੀ ਸੀ। ਅਛੂਤ ਵਿਦਿਆਰਥੀਆਂ ਵਿਚੋਂ ਮੈਟ੍ਰਿਕ ਦੀ ਪ੍ਰੀਖਿਆ ਪਾਸ ਕਰਨ ਵਾਲਾ ਭੀਮਰਾਵ ਪਹਿਲਾ ਵਿਦਿਆਰਥੀ ਸੀ। 'ਡਬਕ ਕੀ ਚਾਲ' ਦੇ ਨਿਵਾਸੀਆਂ ਨੇ ਉਸਦਾ ਸਵਾਗਤ ਕਰਨ ਲਈ ਇਕ ਸਮਾਰੋਹ ਦਾ ਆਯੋਜਨ ਕੀਤਾ। ਇਸ ਸਤਿਕਾਰ ਸਮਾਰੋਹ ਵਿਚ ਕੇਲੂਸਕਰ ਗੁਰੂ ਜੀ ਨੇ ਮਰਾਠੀ ਵਿਚ ਸ੍ਵੈ-ਰਚਿਤ ਭਗਵਾਨ ਬੁੱਧ ਦੇ ਆਤਮਚਰਿਤਰ ਦੀ ਪੁਸਤਕ ਭੀਵਾ ਨੂੰ ਪੁਰਸਕਾਰ ਦੇ ਰੂਪ ਵਿਚ ਭੇਟਾ ਕੀਤੀ। ਨਾਲ ਹੀ ਉਨ੍ਹਾਂ ਨੇ ਯਕੀਨ ਦੁਆਇਆ ਕਿ ਉਹ ਉਸਦੀ ਅਗਲੀ ਪੜ੍ਹਾਈ ਲਈ ਬੜੌਦਾ ਨਰੇਸ਼ ਸ੍ਰੀਮੰਤ ਸਇਆਜੀਰਾਵ ਗਾਇਕਵਾੜ ਤੋਂ ਮਾਇਕ ਸਹਾਇਤਾ ਦਵਾ ਦੇਣਗੇ। ਉਨ੍ਹਾਂ ਨੇ ਇਸ ਤੋਂ ਬਾਅਦ ਭੀਮਰਾਵ ਦੀ ਬੜੌਦਾ ਨਰੇਸ਼ ਨਾਲ ਭੇਂਟ ਵੀ ਕਰਵਾ ਦਿੱਤੀ। ਸ੍ਰੀਮੰਤ ਗਾਇਕਵਾੜ ਨੇ ਵੀਹ ਰੁਪਏ ਮਹੀਨਾ ਵਜ਼ੀਫ਼ੇ ਦੀ ਮਨਜ਼ੂਰੀ ਦੇ ਦਿੱਤੀ।

3 ਜਨਵਰੀ 1908 ਨੂੰ ਭੀਵਾ ਨੂੰ ਐਲਿੰਫਸਟਨ ਕਾਲਜ ਵਿਚ ਦਾਖ਼ਲਾ ਮਿਲ ਗਿਆ। ਹੁਣ ਉਸਨੂੰ ਆਪਣੀ ਜ਼ਿੰਮੇਵਾਰੀ ਦਾ ਅਹਿਸਾਸ ਹੋਣ ਲੱਗਾ ਸੀ ਅਤੇ ਉਸਦਾ ਮਨ ਖੇਡ ਵਿਚ ਵੀ ਘੱਟ ਹੀ ਲਗਦਾ ਸੀ। ਉਸਨੇ ਸ਼ੈਕਸਪੀਅਰ ਦੇ ਨਾਟਕ 'ਕਿੰਗਲੀਅਰ' ਉੱਤੇ 'ਸ਼ਹਾਣੀ ਮੁਲਗੀ' ਨਾਂ ਦਾ ਇਕ ਹਾਸਰਸੀ ਰੂਪਕ ਵੀ ਇਕ ਵਾਰ ਪੇਸ਼ ਕੀਤਾ। ਸ਼ਾਮ ਵੇਲੇ ਉਹ ਕ੍ਰਿਕੇਟ ਖੇਡਣ ਲਈ ਜਾਂਦਾ ਸੀ। ਪ੍ਰੀਖਿਆ ਦੇ ਦਿਨਾਂ ਵਿਚ ਉਸਦੇ ਪਿਤਾ ਜੀ ਅੱਧੀ ਰਾਤ ਨੂੰ ਦੋ ਵਜੇ ਉਸਨੂੰ ਨੀਂਦ ਤੋਂ ਜਗਾ ਕੇ ਪੜ੍ਹਾਈ ਕਰਨ ਲਈ ਬਿਠਾ ਦਿੰਦੇ ਸਨ, ਤਾਂਕਿ ਉਸਦਾ ਅਧਿਐਨ ਚੰਗੀ ਤਰ੍ਹਾਂ ਹੋ ਸਕੇ। ਭੀਵਾ ਦੀ ਪੁਸਤਕਾਂ ਦੀ ਇੱਛਾ ਨੂੰ ਪੂਰਿਆਂ ਕਰਨ ਲਈ ਉਹ ਕਦੀ-ਕਦੀ ਆਪਣੀ ਧੀ ਦੇ ਘਰ ਜਾ ਕੇ ਉਸਦੇ ਗਹਿਣੇ ਗਿਰਵੀ ਰਖ ਦਿੰਦੇ ਸਨ।

ਉਨ੍ਹਾਂ ਦਿਨਾਂ ਵਿਚ ਐਲਿੰਫਸਟਨ ਕਾਲਜ ਵਿਚ ਅਮੀਰ ਅਤੇ ਉੱਚੇ ਵਰਗ ਦੇ ਵਿੱਦਿਆਰਥੀਆਂ ਦੀ ਗਿਣਤੀ ਬਹੁਤ ਜ਼ਿਆਦਾ ਹੁੰਦੀ ਸੀ। ਭੀਵਾ ਨੂੰ ਅੰਗਰੇਜ਼ੀ ਅਤੇ ਫ਼ਾਰਸੀ ਵਿਚ ਚੰਗੀ ਨਿਪੁੰਨਤਾ ਸੀ। ਇਸ ਲਈ ਫ਼ਾਰਸੀ ਦੇ ਉਪ-ਅਧਿਆਪਕ ਕੇ.ਵੀ. ਇਰਾਨੀ ਅਤੇ ਅੰਗਰੇਜ਼ੀ ਦੇ ਅਧਿਆਪਕ ਪ੍ਰੋ. ਮੁੱਲਰ ਭੀਵਾ ਨਾਲ ਬਹੁਤ ਸਨੇਹ ਕਰਦੇ

ਸਨ। ਪ੍ਰੋ. ਮੁੱਲਰ ਤਾਂ ਭੀਵਾ ਨਾਲ ਇੰਨਾ ਪਿਆਰ ਕਰਦੇ ਸਨ ਕਿ ਉਸਨੂੰ ਆਪਣੀ ਕਮੀਜ਼ ਵੀ ਦੇ ਦਿੰਦੇ ਸੀ। ਉਨ੍ਹਾਂ ਦਿਨਾਂ ਵਿਚ ਐਲਿੰਫਸਟਨ ਕਾਲਜ ਵਿਚ ਪ੍ਰੋ. ਔਸਵਾਲਡ, ਮੁੱਲਰ, ਜਾਰਜ ਅੰਡਰਸਨ, ਪ੍ਰਿੰਸੀਪਲ ਕਾਵਰਨਟਨ ਵਰਗੇ ਪ੍ਰਸਿੱਧ ਪ੍ਰੋਫ਼ੈਸਰ ਸਨ। ਫਿਰ ਵੀ ਭੀਵਾ ਦੇ ਅੰਤਰਮਨ ਵਿਚ ਨਵੀਂ ਚੇਤਨਾ ਦੀ ਉਸਾਰੀ ਨਾ ਹੋ ਸਕੀ, ਇਹ ਗੱਲ ਓਨੀ ਹੀ ਸੱਚ ਹੈ। ਬਾਬਾ ਸਾਹਿਬ ਦੇ ਸ਼ਬਦਾਂ ਵਿਚ ਭਾਵੇਂ ਮੈਂ ਯੂਨੀਵਰਸਿਟੀ ਦੀਆਂ ਪ੍ਰੀਖਿਆਵਾਂ ਵਿਚ ਹਰ ਸਾਲ ਸਫਲ ਹੁੰਦਾ ਰਿਹਾ ਫਿਰ ਵੀ ਕਦੀ ਦੂਜੀ ਸ਼੍ਰੇਣੀ ਨਾ ਮਿਲੀ। ਬੀ.ਏ. ਦੀ ਪ੍ਰੀਖਿਆ ਵਿਚ ਤਾਂ ਮੇਰੀ ਦੂਜੀ ਸ਼੍ਰੇਣੀ ਕੁਝ ਹੀ ਨੰਬਰਾਂ ਕਾਰਣ ਮਿਲਣੋਂ ਰਹਿ ਗਈ।[1]

ਉਸ ਸਮੇਂ ਅਛੂਤ ਸਮਾਜ ਦੀ ਤਰਸਯੋਗ ਹਾਲਤ ਅਤੇ ਵਿੱਦਿਆ ਪ੍ਰਤੀ ਉਨ੍ਹਾਂ ਦੀ ਉਪਰਾਮਤਾ ਉੱਤੇ ਜੇਕਰ ਧਿਆਨ ਦਿੱਤਾ ਜਾਏ ਤਾਂ ਰਾਮਜੀ ਸੂਬੇਦਾਰ ਨੇ ਜਿਸ ਲਗਨ ਅਤੇ ਉਤਸ਼ਾਹ ਦੇ ਨਾਲ ਭੀਵਾ ਨੂੰ ਬੀ.ਏ. ਤਕ ਪੜ੍ਹਾਇਆ ਉਹ ਸੱਚਮੁਚ ਹੀ ਸਲਾਹੁਣਯੋਗ ਹੈ। ਸੰਨ 1912 ਈਸਵੀ ਦੇ ਨਵੰਬਰ ਮਹੀਨੇ ਵਿਚ ਭੀਵਾ ਬੀ.ਏ. ਦੀ ਪ੍ਰੀਖਿਆ.ਵਿਚ ਸਫਲ ਹੋਇਆ।

ਉਸਨੂੰ 750 ਨੰਬਰਾਂ ਵਿਚੋਂ 280 ਨੰਬਰ ਮਿਲੇ। ਸਾਰੇ ਬੜੇ ਖੁਸ਼ ਹੋਏ। ਉਸਦੀ ਪੜ੍ਹਾਈ ਉੱਤੇ ਪਿਤਾ ਜੀ ਨੇ ਜਿਹੜੀ ਅਣਥੱਕ ਮਿਹਨਤ ਕੀਤੀ ਅਤੇ ਜੀਅ ਜਾਨ ਨਾਲ ਕੋਸ਼ਿਸ਼ ਕਰਕੇ ਖਰਚੇ ਦਾ ਅਸਹਿ ਭਾਰ ਵੀ ਚੁੱਕਿਆ, ਉਸਦੇ ਲਈ ਬਾਬਾ ਸਾਹਿਬ ਨੇ ਉਨ੍ਹਾਂ ਤੋਂ ਬਾਅਦ ਆਪਣੇ ਪਿਤਾ ਜੀ ਪ੍ਰਤੀ ਅਨੇਕਾਂ ਵਾਰੀ ਦਿਲੀ ਧੰਨਵਾਦ ਕੀਤਾ ਹੈ।

ਭੀਮਰਾਵ ਅੰਬੇਡਕਰ ਨੂੰ ਕਾਲਜ ਵਿਚ ਜੋ ਹਾਸਲ ਕੀਤੇ ਨੰਬਰਾਂ ਦਾ ਕਾਰਡ[2] ਮਿਲਿਆ ਉਸਨੂੰ ਜੇ ਦੇਖਿਆ ਜਾਵੇ ਤਾਂ ਇਹ ਸਪਸ਼ਟ ਹੈ ਕਿ ਉਸਦੀ ਕਦੀ ਵੀ ਪਹਿਲੀ ਸ਼੍ਰੇਣੀ ਦੇ ਵਿੱਦਿਆਰਥੀਆਂ ਵਿਚ ਗਿਣਤੀ ਸੰਭਵ ਨਹੀਂ ਸੀ। ਪਰ ਸਿਰਫ਼ ਕਾਲਜ ਦੀ ਪੜ੍ਹਾਈ ਹੀ ਇਨਸਾਨ ਦੀ ਕਿਸਮਤ ਦਾ ਸ਼ੀਸ਼ਾ ਨਹੀਂ ਹੈ। ਜੇ ਬੀ.ਏ. ਦੀ ਸਨਾਤਕ ਪ੍ਰੀਖਿਆ ਦੇ ਹਾਸਲ

1. ਭੀਵਾ ਨੇ ਪ੍ਰਿੰਸੀਪਲ ਨੂੰ ਇਹ ਦੱਸ ਦਿੱਤਾ ਸੀ ਕਿ ਗਣਿਤ ਵਿਚ ਮੈਂ ਕਮਜ਼ੋਰ ਹੋਣ ਦੇ ਕਾਰਣ ਇਸ ਨਵੰਬਰ 1908 ਦੀ ਪ੍ਰੀਖਿਆ ਵਿਚ ਨਹੀਂ ਬੈਠਾਂਗਾ। ਇਸ ਕਾਰਣ ਉਸਦਾ ਇਕ ਸਾਲ ਬੇਅਰਥ ਗਿਆ। (ਕਾਲਜ ਰਿਕਾਰਡ)
2. 1909 ਈਸਵੀ ਵਿਚ ਪ੍ਰੀਵਿਅਸ ਦੇ ਤੇਰਾਂ ਪਾਸ ਵਿਦਿਆਰਥੀਆਂ ਵਿਚੋਂ 884 ਨੰਬਰਾਂ 'ਚੋ 282 ਨੰਬਰ ਪ੍ਰਾਪਤ ਹੋਏ। 1910 ਦੀ ਇੰਟਰਮੀਡਿਅਟ ਪ੍ਰੀਖਿਆ ਵਿਚ ਭੀਮਰਾਵ ਦੀ ਵਿਸ਼ੇ ਅਨੁਸਾਰ ਨੰਬਰ-ਸੂਚੀ ਇਸ ਤਰ੍ਹਾਂ ਹੈ :

| | ਅੰਗ੍ਰੇਜ਼ੀ | ਫਾਰਸੀ | ਹਿਸਾਬ | ਤਰਕ ਸ਼ਾਸਤਰ |
|---|---|---|---|---|
| ਕੁਲ ਨੰਬਰ | 200 | 100 | 200 | 100 |
| ਪਾਸ ਹੋਣ ਲਈ ਜਰੂਰੀ ਨੰਬਰ | 60 | 30 | 60 | 30 |
| ਪ੍ਰਾਪਤ ਨੰਬਰ | 69 | 52 | 60 | 42 |
| | | | | ਕੁਲ - 223/600 |

(ਐਲਿਫਸਟਨ ਕਾਲਜ - ਰਿਕਾਰਡ ਦੀਆਂ ਫਾਈਲਾਂ ਵਿਚੋਂ)

ਨੰਬਰਾਂ ਦੇ ਕਾਰਡ ਦੇ ਆਧਾਰ 'ਤੇ ਕਿਸੇ ਨੇ ਇਹ ਭਵਿੱਖਬਾਣੀ ਕੀਤੀ ਹੁੰਦੀ ਕਿ ਇਹ ਭੀਮਰਾਵ ਅੰਬੇਡਕਰ ਨਾਂ ਦਾ ਵਿੱਦਿਆਰਥੀ ਸੰਸਾਰ ਪ੍ਰਸਿੱਧ ਵਿਦਵਾਨ ਹੋਵੇਗਾ, ਨਾਮ ਕਮਾਏਗਾ ਤਾਂ ਉਸਨੂੰ ਪਾਗਲ ਕਰਾਰ ਕਰ ਦਿੱਤਾ ਜਾਂਦਾ। ਪਰ ਜਦੋਂ ਮਨੁੱਖ ਦੀ ਸਮਝਦਾਰੀ ਅਤੇ ਨਿਪੁੰਨਤਾ ਨੂੰ ਵਿਸ਼ਾਲ ਘੇਰਾ ਮਿਲਦਾ ਹੈ ਤਾਂ ਉਹ ਕਿਵੇਂ ਖਿੜ ਜਾਂਦੀ ਹੈ, ਇਸਦਾ ਅੰਦਾਜ਼ਾ ਭੀਮਰਾਵ ਦੇ ਭਾਵੀ ਜੀਵਨ ਤੋਂ ਨਜ਼ਰ ਆਉਂਦਾ ਹੈ।

ਬੀ.ਏ. ਦੀ ਪ੍ਰੀਖਿਆ ਪਾਸ ਕਰਨ ਤੋਂ ਬਾਅਦ ਭੀਮ ਰਾਵ ਨੇ ਆਪਣੇ ਪਿਤਾ ਦੀ ਮਰਜ਼ੀ ਦੇ ਖ਼ਿਲਾਫ਼ ਨੌਕਰੀ ਕਰਨ ਦਾ ਨਿਸ਼ਚਾ ਕੀਤਾ। ਉਨ੍ਹਾਂ ਨੇ ਬੜੌਦਾ ਰਿਆਸਤ ਵਿਚ ਅਰਜ਼ੀ ਭੇਜੀ। ਜੁਆਬ ਵਿਚ ਉਨ੍ਹਾਂ ਨੂੰ ਫ਼ੌਰਨ ਹੀ ਬੜੌਦਾ ਰਿਆਸਤ ਦੀ ਸੈਨਾ ਵਿਚ ਲੈਫਟੀਨੈਂਟ ਦੀ ਨੌਕਰੀ ਉਤੇ ਆਉਣ ਦਾ ਹੁਕਮ ਮਿਲਿਆ। ਉਨ੍ਹਾਂ ਨੂੰ ਉਥੇ ਕੰਮ ਉਤੇ ਲੱਗਿਆਂ ਲਗਭਗ ਪੰਦਰਾਂ ਦਿਨ ਹੀ ਹੋਏ ਸਨ ਕਿ ਜਨਵਰੀ 1913 ਈਸਵੀ ਵਿਚ ਉਨ੍ਹਾਂ ਨੂੰ ਆਪਣੇ ਪਿਤਾ ਦੀ ਗੰਭੀਰ ਬਿਮਾਰੀ ਦੀ ਸੂਚਨਾ ਤਾਰ ਰਾਹੀਂ ਮਿਲੀ। ਉਹ ਫ਼ੌਰਨ ਹੀ ਰੇਲਗੱਡੀ ਰਾਹੀਂ ਬੜੌਦਾ ਰਵਾਨਾ ਹੋਏ। ਰਸਤੇ ਵਿਚ ਸੂਰਤ ਸਟੇਸ਼ਨ 'ਤੇ ਜਦ ਗੱਡੀ ਰੁਕੀ ਤਾਂ ਉਹ ਪਰਿਵਾਰ ਲਈ ਮਠਿਆਈ ਖਰੀਦਣ ਗੱਡੀ ਤੋਂ ਉੱਤਰੇ। ਇੰਨੇ ਵਿਚ ਹੀ ਗੱਡੀ ਚੱਲ ਪਈ ਅਤੇ ਉਹ ਦੂਜੇ ਦਿਨ ਹੀ ਮੁੰਬਈ ਪਹੁੰਚ ਸਕੇ। ਘਰ ਆਉਣ ਤੇ ਉਹਨਾਂ ਨੂੰ ਮੌਤ ਦੇ ਬਿਸਤਰ ਉੱਤੇ ਪਏ ਆਪਣੇ ਪਿਤਾ ਦੇ ਦਰਸ਼ਨ ਹੋਏ। ਇੰਝ ਜਾਪਿਆ ਜਿਵੇਂ ਉਨ੍ਹਾਂ ਦੇ ਪਿਤਾ ਦੇ ਪ੍ਰਾਣ ਆਪਣੇ ਪੁੱਤਰ ਦੀ ਰਾਹ ਦੇਖਣ ਲਈ ਹੀ ਅਟਕੇ ਹੋਏ ਸਨ। 2 ਫਰਵਰੀ 1913 ਨੂੰ ਰਾਮਜੀ ਸੂਬੇਦਾਰ ਸਵਰਗਵਾਸ ਹੋ ਗਏ।

ਰਾਮਜੀ ਸੂਬੇਦਾਰ ਦੀ ਮੌਤ ਤੋਂ ਬਾਅਦ ਭੀਮਰਾਵ ਨੂੰ ਹੁਣ ਆਪਣੇ ਪੈਰਾਂ ਤੇ ਖੜ੍ਹੇ ਰਹਿਣਾ ਜ਼ਰੂਰੀ ਹੋ ਗਿਆ ਸੀ। ਪਰ ਉਹ ਹੁਣ ਆਪਣੀ ਨੌਕਰੀ ਉੱਤੇ ਬੜੌਦਾ ਨਹੀਂ ਜਾਣਾ ਚਾਹੁੰਦੇ ਸਨ। ਇਨ੍ਹੀਂ ਦਿਨੀਂ ਬੜੌਦਾ ਨਰੇਸ਼ ਨੇ ਕੁਝ ਵਿੱਦਿਆਰਥੀਆਂ ਨੂੰ ਉਚੇਰੀ ਵਿੱਦਿਆ ਲਈ ਅਮਰੀਕਾ ਭਿਜਵਾਉਣ ਦਾ ਫ਼ੈਸਲਾ ਕੀਤਾ। ਭੀਮਰਾਵ ਨੇ ਨਰੇਸ਼ ਦੇ ਮੁੰਬਈ ਸਥਿਤ ਨਿਵਾਸ ਤੇ ਉਹਨਾਂ ਨਾਲ ਭੇਂਟ ਕੀਤੀ। ਮਹਾਰਾਜਾ ਨੇ ਅਰਜ਼ੀ ਭੇਜਣ ਲਈ ਕਿਹਾ ਅਤੇ ਉਨ੍ਹਾਂ ਨੂੰ 4 ਜੂਨ 1913 ਦੇ ਦਿਨ ਬੜੌਦਾ ਜਾ ਕੇ ਸਿੱਖਿਆ ਉਪ-ਮੰਤਰੀ ਦੇ ਦਫ਼ਤਰ ਵਿਚ ਸ਼ਰਤਨਾਮੇ ਉੱਤੇ ਹਸਤਾਖ਼ਰ ਕਰਨੇ ਪਏ। ਇਸ ਸ਼ਰਤਨਾਮੇ ਅਨੁਸਾਰ ਆਪਣੀ ਉੱਚ-ਸਿੱਖਿਆ ਪੂਰੀ ਹੁੰਦੇ ਹੀ ਭੀਮਰਾਵ ਨੂੰ ਦਸ ਸਾਲ ਲਈ ਬੜੌਦਾ ਰਾਜ ਦੀ ਨੌਕਰੀ ਕਰਨੀ ਜ਼ਰੂਰੀ ਸੀ।

ਇਸ ਤੋਂ ਬਾਅਦ ਭੀਮਰਾਵ ਨੇ ਤੁਰੰਤ ਅਮਰੀਕਾ ਜਾਣ ਦੀ ਤਿਆਰੀ ਕੀਤੀ। ਬਾਈ ਸਾਲ ਦੇ ਇਕ ਅਛੂਤ ਨੌਜਵਾਨ ਨੂੰ ਅਮਰੀਕਾ ਵਰਗੇ ਉੱਨਤ ਦੇਸ਼ ਵਿਚ ਉੱਚੀ ਪੜ੍ਹਾਈ ਦਾ ਮੌਕਾ ਮਿਲੇ, ਇਹ ਆਪਣੇ ਆਪ ਵਿਚ ਹੀ ਇਕ ਅਦੁੱਤੀ ਪ੍ਰਾਪਤੀ ਸੀ। ਸੰਸਾਰ ਵਿਚ ਜਿੱਥੇ ਵੱਡੀਆਂ ਯੂਨੀਵਰਸਿਟੀਆਂ ਹਨ, ਸਭ ਤੋਂ ਉੱਚੀਆਂ ਆਕਾਸ਼ ਨੂੰ ਛੋਹਣ ਵਾਲੀਆਂ ਇਮਾਰਤਾਂ ਹਨ, ਅਜਿਹੇ ਦੇਸ਼ ਦੀ ਮਹਾਨ ਯੂਨੀਵਰਸਿਟੀ ਵਿਚ ਵਿੱਦਿਆ ਪ੍ਰਾਪਤ ਕਰਨ ਲਈ ਭਾਰਤ ਦੇਸ਼ ਦਾ ਇਕ ਗਰੀਬ ਜਿਹਾ ਵਿਦਿਆਰਥੀ ਜਾ ਰਿਹਾ ਹੈ।[1] ਸਿੱਖਿਆ ਸ਼ਾਸਤ੍ਰੀ ਅਮਰਨਾਥ ਝਾਅ ਨੇ ਉਸ ਸਮੇਂ ਇਹ ਕਿਹਾ ਸੀ।

---

1. ਬਨੌਧਾ, ਰਾਮਚੰਦਰ : ਅੰਬੇਡਕਰ ਦਾ ਜੀਵਨ ਸੰਘਰਸ਼, ਪੰਨਾ 19

ਜੁਲਾਈ ਦੀ 12 ਤਾਰੀਖ਼ ਨੂੰ ਅੰਬੇਡਕਰ ਨਿਊਯਾਰਕ ਪਹੁੰਚੇ। ਉਨ੍ਹਾਂ ਨੇ ਆਪਣੇ ਪ੍ਰਵਾਸ ਦੌਰਾਨ ਅਧਿਐਨ ਲਈ ਬੁੱਧ ਧਰਮ ਦੇ ਗ੍ਰੰਥ ਨਾਲ ਰਖੇ ਸਨ।[1] ਉਹ ਕੁਝ ਦਿਨ ਕੋਲੰਬੀਆ ਯੂਨੀਵਰਸਿਟੀ ਦੇ ਹਾਰਟਲੇ ਹਾਲ ਨਾਂ ਦੇ ਹੋਸਟਲ ਵਿਚ ਰਹੇ। ਫਿਰ ਉਹ 554 ਵੈਸਟ, ਮਾਰਗ 144 ਸਥਿਤ ਕਾਸਮਾਪਾਲਿਟਿਨ ਕਲੱਬ ਵਿਚ ਭਾਰਤੀ ਵਿੱਦਿਆਰਥੀਆਂ ਦੇ ਨਾਲ ਰਹਿਣ ਗਏ। ਇਸ ਤੋਂ ਬਾਅਦ ਉਹ ਨਵਲ ਭਤਨਾ ਨਾਂ ਦੇ ਇਕ ਪਾਰਸੀ ਵਿੱਦਿਆਰਥੀ ਦੇ ਨਾਲ ਲਿਵਿੰਗਸਟਨ ਹਾਲ ਹੋਸਟਲ ਵਿਚ ਰਹਿਣ ਲੱਗੇ।

ਸ੍ਰੀ ਭਤਨਾ ਨਾਲ ਉਨ੍ਹਾਂ ਦੀ ਇਹ ਦੋਸਤੀ ਜੀਵਨ ਭਰ ਕਾਇਮ ਰਹੀ। ਵੈਸੇ ਅਮਰੀਕਾ ਵਿਚ ਉਨ੍ਹਾਂ ਦੇ ਇਕੋ-ਇਕ ਮਿੱਤਰ ਸੀ.ਐੱਸ. ਦੇਵਲ ਸਨ, ਜਿਨ੍ਹਾਂ ਨਾਲ ਉਹ ਘੰਟਿਆਂ ਬੱਧੀ ਚਰਚਾ ਕਰਿਆ ਕਰਦੇ ਸਨ।[2]

---

1. ਬਨੌਧਾ, ਰਾਮਚੰਦਰ, ਅੰਬੇਡਕਰ ਦਾ ਜੀਵਨ ਸੰਘਰਸ਼, ਪੰਨਾ 17
2. ਉਹੀ, ਪੰਨਾ 17
   ਹੋਰ ਚਰਿਤਰ ਗ੍ਰੰਥਾਂ ਵਿਚ ਸ੍ਰੀ ਦੇਵਲ ਦਾ ਵਰਣਨ ਨਹੀਂ ਹੈ। ਪਰ ਬਨੌਧਾ ਨੂੰ ਦਿੱਤੀ ਜਾਣਕਾਰੀ ਖੁਦ ਡਾਕਟਰ ਅੰਬੇਡਕਰ ਨੇ ਉਸ ਨੂੰ ਦੱਸੀ, ਇਹ ਬਨੌਧਾ ਨੇ ਲਿਖਿਆ ਹੈ।

# 2

ਜਿਸ ਸਮੇਂ ਦੂਜੇ ਵਿੱਦਿਆਰਥੀ ਸਿਨੇਮਾ, ਸ਼ਰਾਬ ਅਤੇ ਸਿਗਰਟ ਉੱਤੇ ਪੈਸਾ ਬਰਬਾਦ ਕਰਦੇ ਸਨ, ਉਨ੍ਹਾਂ ਦਿਨਾਂ ਵਿਚ ਭੀਮ ਰਾਵ ਪੁਸਤਕਾਂ ਖ਼ਰੀਦਣ ਤੋਂ ਸਿਵਾਏ ਹੋਰ ਕੋਈ ਖ਼ਰਚਾ ਨਹੀਂ ਕਰਦੇ ਸੀ। ਸ਼ਰਾਬ ਅਤੇ ਸਿਗਰਟ ਨੂੰ ਉਨ੍ਹਾਂ ਨੇ ਕਦੇ ਹੱਥ ਵੀ ਨਹੀਂ ਲਾਇਆ ਸੀ। ਸਿਰਫ਼ ਬਚਪਨ ਤੋਂ ਲੱਗੀ ਚਾਹ ਪੀਣ ਦੀ ਆਦਤ ਕੁਝ ਜ਼ਰੂਰ ਵਧ ਗਈ ਸੀ। ਉਨ੍ਹਾਂ ਦਿਨਾਂ ਵਿਚ ਉਨ੍ਹਾਂ ਨੂੰ ਨਜ਼ਰ ਦੀ ਐਨਕ ਲਾਉਣੀ ਪਈ ਸੀ।

ਅਮਰੀਕਾ ਵਿਚ ਰਹਿੰਦੇ ਸਮੇਂ ਆਪਣੇ ਜੀਵਨ ਵਿਚ ਉਨ੍ਹਾਂ ਨੂੰ ਇਕਦਮ ਤਬਦੀਲੀ ਹੁੰਦੀ ਲੱਗੀ। ਇਥੋਂ ਦਾ ਜੀਵਨ ਉਨ੍ਹਾਂ ਦੇ ਮਨ ਨੂੰ ਨਵੇਂ ਅਨੁਭਵਾਂ ਨਾਲ ਭਰ ਰਿਹਾ ਸੀ। ਉਨ੍ਹਾਂ ਦੇ ਮਨ ਦੀਆਂ ਸੀਮਾਵਾਂ ਵਿਸ਼ਾਲ ਹੋ ਰਹੀਆਂ ਸਨ। ਉਹਨਾਂ ਦੀਆਂ ਠੋਸ ਬਾਹਾਂ, ਗੱਠਿਆ ਹੋਇਆ ਤੇ ਤੰਦਰੁਸਤ ਸਰੀਰ ਵੇਖ ਕੇ ਅਮਰੀਕੀ ਵਿੱਦਿਆਰਥੀ ਉਨ੍ਹਾਂ ਨੂੰ ਆਦਰਯੋਗ ਮੰਨਣ ਲੱਗੇ। ਜਦੋਂ ਉਨ੍ਹਾਂ ਨੂੰ ਪਤਾ ਲੱਗਿਆ ਕਿ ਭੀਮਰਾਵ ਭਾਰਤੀ ਪ੍ਰਣਾਲੀ ਦੀ ਕਸਰਤ ਕਰਦੇ ਹਨ ਤਾਂ ਉਹ ਉਨ੍ਹਾਂ ਤੋਂ ਕਸਰਤ-ਵਿਧੀ ਸਿੱਖਣ ਲਈ ਵੀ ਆਉਣ ਲੱਗੇ।[1]

ਇਸ ਤਰ੍ਹਾਂ ਦੀ ਗੁਰੂਤਾ ਪ੍ਰਾਪਤ ਹਾਲਤ ਵਿਚ ਉਨ੍ਹਾਂ ਦੀ ਕਲਮ ਬਜ਼ੁਰਗ ਵਿਅਕਤੀ ਵਾਂਗ ਉਪਦੇਸ਼ਾਤਮਕ ਪੱਤਰ ਲਿਖਣ ਲੱਗੀ ਸੀ ਤਾਂ ਇਸ ਵਿਚ ਹੈਰਾਨੀ ਦੀ ਕੋਈ ਗੱਲ ਨਹੀਂ। ਜਮੇਦਾਰ ਨਾਂ ਦੇ ਵਿਅਕਤੀ ਨੂੰ ਲਿਖੇ ਗਏ ਪੱਤਰ ਵਿਚ[2] ਉਨ੍ਹਾਂ ਨੇ ਸ਼ੈਕਸਪੀਅਰ ਦੇ ਨਾਟਕ ਦੀਆ ਕੁਝ ਸਤਰਾਂ ਦਾ ਹਵਾਲਾ ਦਿੰਦੇ ਦੱਸਿਆ ਕਿ "ਵਿਅਕਤੀ ਦੇ ਜੀਵਨ ਵਿਚ ਮੌਕਿਆਂ ਦਾ ਸਮੁੰਦਰ ਲਹਿਰਾਉਂਦਾ ਹੈ। ਜੇ ਉਹ ਉਨ੍ਹਾਂ ਮੌਕਿਆਂ ਦੀ ਸਹੀ ਵਰਤੋਂ ਕਰੇ ਤਾਂ ਉਸ ਵਿਅਕਤੀ ਨੂੰ ਮਾਣ ਪ੍ਰਾਪਤ ਹੁੰਦਾ ਹੈ।" ਸਮਾਜਕ ਬੁਰਾਈਆਂ ਦੇ ਰੋਗ ਦੇ ਇਲਾਜ ਕਰਦੇ ਹੋਏ ਉਹ ਕਹਿੰਦੇ "ਮਾਤਾ ਪਿਤਾ ਆਪਣੀ ਔਲਾਦ ਦੇ ਕੇਵਲ ਜਨਮਦਾਤਾ ਹਨ, ਉਹ ਉਸਦੇ ਭਾਗ ਲਿਖਣ ਵਾਲੇ ਨਹੀਂ ਹਨ। ਇਹ ਦੈਵੀ ਵਿਧਾਨ ਸਾਨੂੰ ਛੱਡਣਾ ਪਵੇਗਾ। ਸਾਨੂੰ ਆਪਣੇ ਮਨ ਵਿਚ ਪੱਕੀ ਗੰਢ ਬੰਨ੍ਹ ਲੈਣੀ ਚਾਹੀਦੀ ਹੈ ਕਿ ਔਲਾਦ ਦਾ ਭਵਿੱਖ ਮਾਤਾ-ਪਿਤਾ ਦੇ ਹੱਥ ਵਿਚ ਹੈ। ਪੁੱਤਰਾਂ ਵਾਂਗ ਹੀ ਜੇ ਆਪਣੀਆਂ ਧੀਆਂ ਨੂੰ ਲਿਖਾਇਆ-ਪੜ੍ਹਾਇਆ ਜਾਵੇ ਤਾਂ ਸਾਡਾ ਵਿਕਾਸ ਤੇਜ਼ ਗਤੀ ਨਾਲ ਹੋ ਸਕਦਾ ਹੈ। ਇਹ ਨਿਸ਼ਚਿਤ ਹੈ।" ਅੰਬੇਡਕਰ ਦੇ ਇਸ ਪੱਤਰ ਵਿਚ ਉਨ੍ਹਾਂ ਦਾ ਸ੍ਵੈ-ਮਾਣ, ਸ੍ਵੈ-ਨਿਰਭਰਤਾ ਅਤੇ ਆਤਮਉਧਾਰ ਲਈ ਮਚੀ ਹਲਚਲ ਦਾ ਬੀਜ ਸਪਸ਼ਟ ਵਿਖਾਈ ਦਿੰਦਾ ਹੈ।

---

1. ਬਨੌਧਾ, ਰਾਮਚੰਦਰ : ਅੰਬੇਡਕਰ ਦਾ ਜੀਵਨ ਸੰਘਰਸ਼, ਪੰਨਾ 18
2. ਖੈਰਮੋਡੇ : ਖੰਡ I, ਪੰਨੇ 66-67, ਪੱਤਰ ਮਿਤੀ 4.8.1913

ਉਨ੍ਹਾਂ ਦੇ ਕੋਲ ਧਨ ਦੀ ਕਮੀ ਸੀ। ਇਸ ਲਈ ਸੈਰ-ਸਪਾਟੇ 'ਤੇ ਜਾਣਾ, ਸਿਨੇਮਾ ਵੇਖਣਾ ਆਦਿ ਗੱਲਾਂ ਵਲ ਉਨ੍ਹਾਂ ਦਾ ਮਨ ਕਦੀ ਨਹੀਂ ਦੌੜਿਆ। ਉਨ੍ਹਾਂ ਨੂੰ ਆਪਣੀ ਰੋਟੀ ਲਈ ਇਕ ਡਾਲਰ ਅਤੇ ਦਸ ਸੈਂਟ ਖਰਚ ਕਰਨੇ ਪੈਂਦੇ ਸਨ। ਇਸ ਵਿਚ ਇਕ ਕੱਪ ਕਾਫ਼ੀ ਅਤੇ ਦੋ ਕੇਕ, ਇਕ ਪਲੇਟ ਮੱਛੀ ਜਾਂ ਸਬਜ਼ੀ ਮਿਲ ਜਾਂਦੀ ਸੀ। ਜਦੋਂ ਤੱਕ ਤਿੱਖੀ ਭੁੱਖ ਨਾ ਲਗਦੀ ਤਦ ਤਕ ਉਹ ਖਾਣ ਉੱਤੇ ਕੁਝ ਵੀ ਖਰਚ ਨਹੀਂ ਕਰਦੇ ਸਨ। ਉਨ੍ਹਾਂ ਨੂੰ ਜਿਹੜਾ ਵਜ਼ੀਫ਼ਾ ਮਿਲਦਾ ਸੀ, ਉਸ ਵਿਚੋਂ ਉਹ ਆਪਣੀ ਪਤਨੀ ਨੂੰ ਘਰ ਦਾ ਖਰਚ ਚਲਾਉਣ ਲਈ ਕੁਝ ਰਕਮ ਭਾਰਤ ਵੀ ਭੇਜਦੇ ਸਨ। ਉਨ੍ਹਾਂ ਦੇ ਸਹਿਪਾਠੀਆਂ ਦਾ ਇਹ ਕਹਿਣਾ ਹੈ ਕਿ ਅੰਬੇਡਕਰ ਨੇ ਆਪਣੇ ਵਿੱਦਿਆਰਥੀ ਜੀਵਨ ਦਾ ਇਕ-ਇਕ ਪਲ ਅਧਿਐਨ ਵਿਚ ਹੀ ਬਿਤਾਇਆ।

ਭੀਮਰਾਵ 1913 ਤੋਂ 1916 ਈਸਵੀ ਤਕ ਨਿਊਯਾਰਕ ਸ਼ਹਿਰ ਵਿਚ ਹੀ ਰਹੇ। 'ਸੁਤੰਤਰਤਾ ਦੀ ਦੇਵੀ' ਦਾ ਬੁੱਤ ਇਸ ਸ਼ਹਿਰ ਦੇ ਨੇੜੇ ਹੀ ਹੈ। ਮੁੰਬਈ ਦੇ ਐਲਿੰਫਸਟਨ ਕਾਲਜ ਦੇ ਪਵਿੱਤਰ ਵਾਤਾਵਰਣ ਅਤੇ ਨਿਊਯਾਰਕ ਦੇ ਆਜ਼ਾਦੀ ਪਸੰਦ ਅਤੇ ਬੰਧਨ ਰਹਿਤ ਜੀਵਨ ਦਾ ਤੁਲਨਾਤਮਕ ਅਧਿਐਨ, ਉਨ੍ਹਾਂ ਦਾ ਮਨ ਜ਼ਰੂਰ ਕਰਦਾ ਰਿਹਾ ਹੋਵੇਗਾ।

ਉਨ੍ਹਾਂ ਦਿਨਾਂ ਵਿਚ ਕੋਲੰਬੀਆ ਯੂਨੀਵਰਸਿਟੀ ਵਿਚ ਜਾਨ ਡਿਊਈ, ਜੇਮਜ਼ ਸ਼ਾਟਵੈਲ, ਐਡਵਿਨ ਸੇਲਿੰਗਮਨ, ਜੇਮਸ ਹਾਵੇ ਰਾਬਿੰਸਨ, ਫਰੈਂਕਲਿਨ, ਗਿਡਿਗਜ ਅਤੇ ਅਲੈਗਜੈਂਡਰ, ਗੋਲਡਨ ਵੇਝਰ ਵਰਗੇ ਉਚਕੋਟੀ ਦੇ ਵਿਦਵਾਨ ਵਿੱਦਿਆ ਦਿੰਦੇ ਸਨ। ਅਮਰੀਕਾ ਦੀ ਵਿਚਾਰਧਾਰਾ ਨਾਲ ਸੰਬੰਧਿਤ ਜੀਵਨ ਉੱਤੇ ਉਨ੍ਹਾਂ ਸਭਨਾਂ ਦਾ ਬੜਾ ਪ੍ਰਭਾਵ ਸ਼ੀ। ਇਨ੍ਹਾਂ ਮਹਾਨ ਅਧਿਆਪਕਾਂ ਦੇ ਨਾਲ ਬਿਤਾਏ ਗਏ ਸਮੇਂ ਵਿਚ ਉਨ੍ਹਾਂ ਨੂੰ ਆਸ਼ਾਵਾਦੀ, ਪ੍ਰਗਤੀਸ਼ੀਲ ਅਤੇ ਵਿਆਪਕ ਵਿਚਾਰਾਂ ਦਾ ਗੁਰਮੰਤਰ ਮਿਲਣਾ ਸੁਭਾਵਕ ਹੀ ਸੀ।[1]

ਉਨ੍ਹਾਂ ਨੇ ਉੱਥੇ ਇਤਿਹਾਸ, ਸਮਾਜ ਸ਼ਾਸਤ੍ਰ, ਮਾਨਵ-ਵੰਸ਼ ਸ਼ਾਸਤ੍ਰ, ਤੱਤ ਗਿਆਨ, ਮਾਨਸ ਸ਼ਾਸਤ੍ਰ ਅਤੇ ਅਰਥ ਸ਼ਾਸਤ੍ਰ ਦਾ ਅਧਿਐਨ ਪੂਰਾ ਕੀਤਾ।

ਜਾਨ ਡਿਊਈ ਦੇ ਵਿਚਾਰਾਂ ਦੀ ਛਾਪ ਉਨ੍ਹਾਂ ਦੀਆਂ ਅਨੇਕ ਪੁਸਤਕਾਂ ਵਿਚ ਨਜ਼ਰ ਆਉਂਦੀ ਹੈ। ਉਹ ਜਮਾਤ ਵਿਚ ਅਧਿਆਪਨ ਕਰਦੇ ਸਮੇਂ ਵੀ ਜਾਨ ਡਿਊਈ ਦੀ ਸ਼ੈਲੀ ਦੀ ਨਕਲ ਕਰਦੇ ਸਨ।[2] 'ਅਨਹੀਲੇਸ਼ਨ ਆਫ਼ ਕਾਸਟ' ਜਾਤ ਪਾਤ ਤੋੜਨ ਦੇ ਵਿਸ਼ੇ ਉੱਤੇ ਲਿਖੀ ਗਈ ਆਪਣੀ ਕਿਤਾਬ ਵਿਚ ਉਨ੍ਹਾਂ ਨੇ ਸਪੱਸ਼ਟ ਰੂਪ ਵਿਚ ਲਿਖਿਆ, 'ਜਾਨ ਡਿਊਈ ਮੇਰੇ ਅਧਿਆਪਕ ਸਨ। ਮੈਂ ਉਨ੍ਹਾਂ ਕੋਲੋਂ ਬਹੁਤ ਕੁਝ ਸਿੱਖਿਆ ਹੈ।' 1939 ਈਸਵੀ ਦੀ 20 ਅਕਤੂਬਰ ਨੂੰ ਜਾਨ ਡਿਊਈ ਨੇ ਆਪਣੇ 80ਵੇਂ ਜਨਮ ਦਿਨ ਦੇ ਮੌਕੇ 'ਤੇ ਜਨਤੰਤਰ ਸ਼ਾਸਨ ਉੱਤੇ ਇਕ ਮਹੱਤਵਪੂਰਣ ਲੇਖ ਲਿਖ ਕੇ ਆਪਣੇ ਵਿੱਦਿਆਰਥੀਆਂ ਨੂੰ ਸੰਦੇਸ਼ ਦੇ ਰੂਪ ਵਿਚ ਪੇਸ਼ ਕੀਤਾ ਸੀ। ਇਸ ਸਮਾਰੋਹ ਵਿਚ ਡਾ. ਅੰਬੇਡਕਰ ਆਪ ਸ਼ਾਮਲ ਨਾ ਹੋ ਸਕੇ, ਪਰ ਇਸ ਲੇਖ ਦੀ ਨਕਲ-ਕਾਪੀ ਬਣਾ ਕੇ ਉਸਨੂੰ ਉਨ੍ਹਾਂ ਨੇ ਖ਼ਾਸ ਤੌਰ ਤੇ ਆਪਣੇ ਕੋਲ ਸੰਭਾਲ ਕੇ ਰਖਿਆ ਸੀ।[3]

---

1. ਡੇਲਿਅਟ; 81
2. ਉਹੀ 81.
3. ਡੇਲਿਅਟ : 88 ਹਾਈਕੋਰਟ ਕਾਗਜ਼; ਮਿਤੀ 24.8.54 ਨੂੰ ਡਾ. ਅੰਬੇਡਕਰ ਨੇ ਡਿਊਟੀ ਦੇ 'ਜਨਤੰਤਰ ਸ਼ਾਸਨ' ਤੇ ਲਿਖੇ ਲੇਖ ਦੀ ਨਕਲ ਕਾਪੀ ਬਣਾ ਕੇ ਭੇਜਣ ਦੇ ਲਈ ਚਿੱਠੀ ਲਿਖੀ ਸੀ।

ਪਰ ਆਪਣੇ ਪ੍ਰਾਧਿਆਪਕ ਨਾਲ ਉਹਨਾਂ ਨੇ ਭਾਰਤ ਵਾਪਸ ਆਉਣ ਉਤੇ ਵੀ ਪੱਤਰ-ਵਿਹਾਰ ਜਾਰੀ ਰਖਿਆ। ਉਹ ਸਨ ਡਾ. ਸੇਲਿੰਗਮਨ। ਜਦੋਂ ਉਹ ਸਿਡਨਹਮ ਵਿਚ ਪ੍ਰਾਧਿਆਪਕ ਸਨ ਤਦ ਉਨ੍ਹਾਂ ਨੇ ਆਪਣੇ ਕੁਝ ਵਿਦਿਆਰਥੀਆਂ ਨੂੰ ਡਾ. ਸੇਲਿੰਗਮਨ ਦੇ ਕੋਲ ਭੇਜਿਆ ਸੀ।[1]

ਉਹ ਅਮਰੀਕਾ ਵਿਚ ਅਧਿਐਨ ਕਰਦੇ ਸਮੇਂ ਵੀ ਭਾਰਤੀ ਸਮੱਸਿਆਵਾਂ ਉੱਤੇ ਵਿਚਾਰ ਕਰਿਆ ਕਰਦੇ ਸਨ। ਉਨ੍ਹਾਂ ਦੇ ਪੜ੍ਹੇ ਨਿਬੰਧਾਂ ਤੇ ਪੇਸ਼ ਕੀਤੇ ਖੋਜ-ਪ੍ਰਬੰਧਾਂ ਦਾ ਭਾਰਤ ਨਾਲ ਡੂੰਘਾ ਸਰੋਕਾਰ ਹੁੰਦਾ ਸੀ। ਉਨ੍ਹਾਂ ਨੇ ਅਮਰੀਕਾ ਵਾਸੀ ਨੀਗਰੋ ਸਮਾਜ ਦੇ ਸਵਾਲਾਂ ਦਾ ਭਾਰਤੀ ਅਛੂਤਾਂ ਦੀ ਸਮੱਸਿਆ ਨਾਲ ਕਦੀ ਵੀ ਸੰਬੰਧ ਨਹੀਂ ਜੋੜਿਆ।[2] ਆਪਣੇ 'ਭਾਰਤੀ ਜਾਤੀ' ਨਿਬੰਧ ਵਿਚ ਉਨ੍ਹਾਂ ਨੇ ਇਹ ਸਿਧਾਂਤ ਪੇਸ਼ ਕੀਤਾ ਹੈ ਕਿ ਅਛੂਤ, ਸਮਾਜ ਨਾਲ ਸੰਬੰਧਿਤ ਭੇਦਭਾਵ ਵੰਸ਼ਕ ਨਹੀਂ ਹੈ, ਵਰਣ ਭਾਰਤੀ ਸੰਸਕ੍ਰਿਤੀ ਦਾ ਇਕ ਅਖੰਡ ਅੰਗ ਹੈ। ਉਨ੍ਹਾਂ ਦੀ ਸਾਰੀ ਖੋਜ ਦਾ ਇਹੀ ਮੂਲ ਸਰੋਤ ਰਿਹਾ ਹੈ।

ਇਸ ਤਰ੍ਹਾਂ ਭੀਮ ਰਾਵ ਅੰਬੇਡਕਰ ਆਪਣੀ ਗਿਆਨ ਸਾਧਨਾ ਵਿਚ ਜੁੱਟੇ ਰਹੇ। ਉਹ ਹਰ ਰੋਜ਼ ਲਗਾਤਾਰ 18 ਘੰਟੇ ਆਰਾਮ ਰਹਿਤ ਸਾਧਨਾ ਵਿਚ ਲੀਨ ਰਹਿੰਦੇ। 1915 ਈਸਵੀ ਵਿਚ ਉਨ੍ਹਾਂ ਨੇ 'ਐਡਮਿਨਿਸਟ੍ਰੇਸ਼ਨ ਐਂਡ ਫਾਇਨਾਸਿੰਗ ਆਫ ਈਸਟ ਇੰਡੀਆ ਕੰਪਨੀ' ਵਿਸ਼ੇ ਉਤੇ ਆਪਣਾ ਸ਼ੋਧ-ਪ੍ਰਬੰਧ ਪੇਸ਼ ਕਰਕੇ ਐੱਮ.ਏ. ਦੀ ਪਦਵੀ ਪ੍ਰਾਪਤ ਕੀਤੀ।[3] ਉਨ੍ਹਾਂ ਦਿਨਾਂ ਵਿਚ ਹੀ ਉਹ 'ਨੈਸ਼ਨਲ ਡਿਵੀਡੈਂਡ ਆਫ ਇੰਡੀਆ - ਏ ਹਿਸਟੋਰੀਕਲ ਐਂਡ ਐਨੇਲੇਟਿਕਲ ਸਟੱਡੀ' ਵਿਸ਼ੇ ਉਤੇ ਵੀ ਖੋਜ ਕਾਰਜ ਕਰਦੇ ਰਹੇ। ਉਨ੍ਹਾਂ ਨੇ ਇਹ ਸ਼ੋਧ-ਪ੍ਰਬੰਧ 1916 ਈਸਵੀ ਵਿਚ ਕੋਲੰਬੀਆ ਯੂਨੀਵਰਸਿਟੀ ਨੂੰ ਵਿਚਾਰਨ ਲਈ ਪੇਸ਼ ਕੀਤਾ ਅਤੇ ਇਸਨੂੰ ਸੰਨ 1925 ਈਸਵੀ ਵਿਚ ਲੰਦਨ ਦੀ ਪੀ.ਐਸ. ਕਿੰਗ ਐਂਡ ਕੰਪਨੀ ਨੇ 'ਦਿ ਇਵੋਲਿਊਸ਼ਨ ਆਫ ਪ੍ਰਵਿਨਿਸ਼ਅਲ ਫਾਇਨਾਂਸ ਇਨ ਬ੍ਰਿਟਿਸ਼ ਇੰਡੀਆ' ਨਾਂ ਨਾਲ ਪ੍ਰਕਾਸ਼ਿਤ ਕੀਤਾ। (ਬਾਅਦ ਵਿਚ ਕੋਲੰਬੀਆ ਯੂਨੀਵਰਸਿਟੀ ਨੇ ਉਨ੍ਹਾਂ ਨੂੰ ਪੀ.ਐੱਚ.ਡੀ. ਦੀ ਪਦਵੀ ਨਾਲ ਸਨਮਾਨਿਤ ਕੀਤਾ) ਇਸੇ ਸਮੇਂ 1916 ਈਸਵੀ ਵਿਚ ਡਾ. ਗੋਲਡਨ ਵੇਝਰ ਨੇ ਮਾਨਵ ਵੰਸ਼ ਸ਼ਾਸਤ੍ਰ ਉਤੇ ਇਕ ਵਿਚਾਰ-ਵਟਾਂਦਰੇ ਦਾ ਆਯੋਜਨ ਕੀਤਾ ਸੀ। ਇਸ ਗੋਸ਼ਟੀ ਵਿਚ ਭੀਮਰਾਵ ਅੰਬੇਡਕਰ ਨੇ 'ਕਾਸਟਸ ਇੰਨ ਇੰਡੀਆ, ਦੇਅਰ ਮੈਕਨਿਜ਼ਮ, ਜੇਨੇਸਿਸ ਐਂਡ ਡਿਵੈਲਪਮੈਂਟ' ਨਾਂ ਦਾ ਨਿਬੰਧ ਮਈ 1916 ਈਸਵੀ ਨੂੰ ਪੜ੍ਹਿਆ। ਸਿਰਫ਼ ਤਿੰਨ ਸਾਲਾਂ ਵਿਚ ਡਾ. ਅੰਬੇਡਕਰ ਨੇ ਅਮਰੀਕਾ ਵਿਚ ਜੋ ਕੰਮ ਕਰ ਵਿਖਾਇਆ, ਉਸ ਵਿਦਵਤਾ ਦੀ ਉੱਚੀ ਉਡਾਨ ਅਤੇ ਗਿਆਨ ਦੀ ਮਹਾਨ ਪ੍ਰਗਤੀ ਪ੍ਰਤੀ ਆਪਣਾ ਆਦਰ ਪ੍ਰਗਟ ਕਰਨ ਲਈ ਯੂਨੀਵਰਸਿਟੀ ਦੇ ਕਲਾ ਵਿਭਾਗ ਦੇ ਪ੍ਰਾਧਿਆਪਕਾਂ ਅਤੇ ਵਿੱਦਿਆਰਥੀਆਂ ਨੇ ਉਨ੍ਹਾਂ ਦਾ ਸਤਿਕਾਰ ਕੀਤਾ। 1917 ਈਸਵੀ ਤਕ ਉਹਨਾਂ ਨੇ ਜਿਹੜੀਆਂ ਪਦਵੀਆਂ ਹਾਸਲ ਕੀਤੀਆਂ ਅਤੇ ਇਨ੍ਹਾਂ ਤੋਂ ਵੀ ਵਧੇਰੇ ਉਹ ਗਿਆਨ ਦੀਆਂ ਵਡੇਰੀਆਂ ਪ੍ਰਾਪਤੀਆਂ ਨੂੰ ਅਮਾਨਤ ਵਜੋਂ ਆਪਣੇ ਨਾਲ ਲਿਆਏ।[4]

---

1. ਡੇਲੀਅਟ : 87
2. ਡੇਲਿਅਟ : 81
3. ਖੋਜਾਰਥੀ ਡਾ. ਕਾਂਨਲਾਨ ਨੇ ਇਸ ਅਪ੍ਰਕਾਸ਼ਿਤ ਪ੍ਰਬੰਧ ਦੀ ਕਾਪੀ 1979 ਵਿਚ ਕੋਲੰਬੀਆ ਯੂਨੀਵਰਸਿਟੀ ਤੋਂ ਪਹਿਲਾਂ ਪ੍ਰਾਪਤ ਕਰਕੇ ਲੇਖਕ ਨੂੰ ਪ੍ਰਾਪਤ ਕਰਵਾਈ।
4. ਬਲੇਕ ਕਲਰਕ : ਰੀਡਰਜ਼ ਡਾਈਜੈਸਟ, ਮਾਰਚ 1950

# 3

ਪੀ.ਐੱਚ.ਡੀ. ਲਈ ਲਿਖੇ ਆਪਣੇ ਸ਼ੋਧ-ਪ੍ਰਬੰਧ ਦੀ ਪ੍ਰਕਾਸ਼ਿਤ ਪੁਸਤਕ ਭੀਮ ਰਾਵ ਨੇ ਬੜੌਦਾ ਨਰੇਸ਼, ਸਰ ਸਇਆਜੀ ਰਾਵ ਗਾਯਕਵਾੜ ਨੂੰ 'ਮੇਰੀ ਵਿੱਦਿਆ ਪ੍ਰਾਪਤੀ ਦੇ ਲਈ ਆਪ ਨੇ ਜੋ ਮਦਦ ਦਿੱਤੀ, ਉਸਦੀ ਕ੍ਰਿਤੱਗਤਾ ਦੇ ਰੂਪ ਵਿਚ' ਸਾਦਰ ਭੇਂਟ ਕੀਤੀ। ਇਸ ਪੁਸਤਕ ਦੀ ਭੂਮਿਕਾ ਵਿਚ, ਉਨ੍ਹਾਂ ਨੇ ਆਪਣੇ ਪ੍ਰਾਧਿਆਪਕ ਮਿਸਟਰ ਐਡਵਿਨ, ਆਰ.ਏ. ਸੇਲਿੰਗਮਨ ਦੇ, "ਪਬਲਿਕ ਫਾਇਨੈਂਸ ਦੇ ਆਰੰਭਲੇ ਪਾਠ" ਸਿਖਾਉਣ ਲਈ ਦਿਲੀ ਅਹਿਸਾਨ ਮੰਨਿਆ ਹੈ। ਸੇਲਿੰਗਮਨ ਨੇ ਵੀ ਪੁਸਤਕ ਦੀ ਭੂਮਿਕਾ ਵਿਚ ਲਿਖਿਆ ਹੈ, "ਇਸ ਵਿਸ਼ੇ ਦੇ ਮੂਲਭੂਤ ਤੱਤਾਂ ਦਾ ਏਨਾ ਵਿਸਤ੍ਰਿਤ ਵਰਣਨ ਹੋਰ ਕਿਧਰੇ ਮਿਲੇਗਾ, ਇਸਦਾ ਮੈਨੂੰ ਗਿਆਨ ਨਹੀਂ ਹੈ।" ਇਸ ਕਿਤਾਬ ਨੂੰ ਲਿਖਦੇ ਸਮੇਂ ਅੰਬੇਡਕਰ ਨੇ 'ਮਾਂਟਫੋਰਡ ਸੁਧਾਰ' ਨੂੰ ਵੀ ਜੋੜ ਕੇ ਆਪਣੇ ਪ੍ਰਬੰਧ ਨੂੰ ਹੋਰ ਵਿਸ਼ਾਲ ਕੀਤਾ ਹੈ। "ਬਰਤਾਨਵੀ ਹਕੂਮਤ ਦੇ ਉਦਯੋਗਪਤੀਆਂ ਦੇ ਲਾਭ ਲਈ ਇਹ ਨੌਕਰਸ਼ਾਹੀ ਇਥੋਂ ਦੀ ਅਰਥ ਵਿਵਸਥਾ ਨੂੰ ਨਿਚੋੜ ਰਹੀ ਹੈ।" ਅੰਬੇਡਕਰ ਇਸ ਤਰ੍ਹਾਂ ਹਕੂਮਤ ਉੱਤੇ ਟਿੱਪਣੀ ਕਰਨਾ ਵੀ ਨਹੀਂ ਭੁੱਲੇ।

ਭਾਰਤੀ ਅਰਥ ਵਿਵਸਥਾ 'ਤੇ ਲਿਖੀ ਗਈ ਇਹ ਕਿਤਾਬ ਉਨ੍ਹੀ ਦਿਨੀਂ ਕੇਂਦਰੀ ਵਿਧਾਨ ਸਭਾ ਦੇ ਮੈਂਬਰਾਂ ਲਈ, ਬਜਟ ਉੱਤੇ ਚਰਚਾ ਕਰਨ ਸਮੇਂ ਸੰਦਰਭ-ਗ੍ਰੰਥ ਦੇ ਰੂਪ ਵਿਚ ਜ਼ਰੂਰੀ ਮੰਨੀ ਜਾਂਦੀ ਸੀ।[1] ਉਨ੍ਹਾਂ ਨੇ ਕਿਤਾਬ ਦਾ ਸਾਰਾਂਸ਼ ਕਰਦੇ ਸਮੇਂ ਆਪਣਾ ਮਨਪਸੰਦ ਸੁਆਲ ਪੇਸ਼ ਕੀਤਾ ਹੈ। ਉਹ ਲਿਖਦੇ ਹਨ, "ਰਾਜਨੀਤਕ ਆਜ਼ਾਦੀ ਹਾਸਿਲ ਕਰਨ ਦੇ ਦੋ ਰਸਤੇ ਹਨ। ਇਕ ਹੈ ਸੈਨਿਕ ਸ਼ਕਤੀ ਅਤੇ ਦੂਜਾ ਹੈ ਨੈਤਿਕ ਯੋਗਤਾ। ਜਿਸ ਦੇਸ਼ ਕੋਲ ਸੈਨਿਕ ਸਮਰੱਥਾ ਨਹੀਂ ਹੈ, ਉਨ੍ਹਾਂ ਨੂੰ ਆਪਣੀ ਨੈਤਿਕ ਸਮਰੱਥਾ ਨੂੰ ਵਧਾਉਣਾ ਚਾਹੀਦਾ ਹੈ। ਭਾਰਤ ਦਾ ਰਾਜਨੀਤਕ ਪ੍ਰਸ਼ਨ ਪੂਰੀ ਤਰ੍ਹਾਂ ਇਕ ਸਮਾਜਕ ਮਸਲਾ ਹੈ, ਅਤੇ ਸਮਾਜਕ ਸੁਆਲ ਨੂੰ ਅੱਗੇ ਕਰਦੇ ਰਹਿਣਾ ਵੀ ਇਹੀ ਜ਼ਾਹਿਰ ਕਰਦਾ ਹੈ ਕਿ ਲੋਕਮਤ ਅਧਾਰਿਤ ਸੁਤੰਤਰ ਸਰਕਾਰ ਦੀ ਸਥਾਪਨਾ ਹੋਣ ਤਕ ਰਾਜਨੀਤਕ ਪ੍ਰਸ਼ਨ ਹੱਲ ਨਹੀਂ ਹੋ ਸਕਦਾ।[2]

ਨਿਊਯਾਰਕ ਵਿਚ ਰਹਿੰਦੇ ਸਮੇਂ ਅੰਬੇਡਕਰ ਨੇ ਆਪਣੇ ਛੁੱਟੀ ਦੇ ਸਮੇਂ ਵਿਚ ਪੁਰਾਣੀਆਂ ਕਿਤਾਬਾਂ ਦੀਆਂ ਦੁਕਾਨਾਂ 'ਤੇ ਜਾ ਕੇ ਬਹੁਤ ਸਾਰੀਆਂ ਕਿਤਾਬਾਂ ਖਰੀਦੀਆਂ ਸਨ। ਉਨ੍ਹਾਂ

---

1. ਜਨਤਾ : ਵਿਸ਼ੇਸ਼ ਅੰਕ 1942 ਈਸਵੀ ਪ੍ਰਿੰ. ਐੱਮ.ਵੀ. ਦੋਂਦੇ ਲਿਖਿਤ "ਸਾਹਿਤਿਯਕ ਡਾ. ਅੰਬੇਡਕਰ"
2. ਅੰਬੇਡਕਰ ਬੀ.ਆਰ., 'ਦਿ ਐਵੇਲਯੁਸ਼ਨ ਆਫ ਪ੍ਰਾਇਵਿੰਸ਼ਯਲ ਫਾਇਨਾਂਸ ਇੰਨ ਬ੍ਰਿਟਿਸ਼ ਇੰਡੀਆ', 1925, ਪੰਨਾ 280.

ਕਰੀਬ ਦੋ ਹਜ਼ਾਰ ਕਿਤਾਬਾਂ ਭਾਰਤ ਵਾਪਸ ਆਉਣ ਵਾਲੇ ਇੱਕ ਮਿੱਤਰ ਨੂੰ ਦੇ ਕੇ ਹੀ ਉਹ ਲੰਦਨ ਲਈ ਰਵਾਨਾ ਹੋਏ। ਪਰ ਕੁਝ ਸਮੇਂ ਬਾਅਦ ਭਾਰਤ ਵਾਪਸ ਆਉਣ 'ਤੇ ਉਨ੍ਹਾਂ ਨੂੰ ਉਨ੍ਹਾਂ ਕਿਤਾਬਾਂ ਵਿਚੋਂ ਬਹੁਤ ਘੱਟ ਹੀ ਹੱਥ ਲੱਗੀਆਂ।

ਡਾ. ਅੰਬੇਡਕਰ ਨੂੰ ਆਪਣੀ ਚੜ੍ਹਦੀ ਜਵਾਨੀ ਤੋਂ ਹੀ ਕਿਤਾਬਾਂ ਨਾਲ ਬਹੁਤ ਲਗਾਓ ਸੀ, ਪਿਆਰ ਸੀ। ਉਨ੍ਹਾਂ ਦੀ ਇਹ ਲਗਨ 'ਬਾਂਬੇ ਕ੍ਰਾਨੀਕਲ' ਨੂੰ ਲਿਖੇ ਗਏ ਇਕ ਪੱਤਰ ਤੋਂ ਪ੍ਰਗਟ ਹੁੰਦੀ ਹੈ। ਭਾਰਤ ਦੇ ਸੁਤੰਤਰਤਾ ਅੰਦੋਲਨ ਦੀ ਪਹਿਲੀ ਪੀੜ੍ਹੀ ਦੇ ਸੁਤੰਤਰਤਾ ਸੈਨਾਨੀ, ਸਰ ਫ਼ਿਰੋਜ਼ਸ਼ਾਹ ਮੇਹਤਾ ਦਾ ਸੰਨ 1915 ਈਸਵੀ ਵਿਚ ਸਵਰਗਵਾਸ ਹੋਇਆ। ਇਹ ਖਬਰ ਅਮਰੀਕਾ ਵਿਚ ਬਹੁਤ ਸਮੇਂ ਬਾਅਦ ਪਹੁੰਚੀ। ਭਾਰਤ ਪ੍ਰਤੀ ਸ਼ਰਧਾ ਨਾਲ ਖੋਜ ਖ਼ਬਰ ਰੱਖਣ ਵਾਲੇ ਅੰਬੇਡਕਰ ਨੂੰ ਜਦੋਂ ਇਹ ਪਤਾ ਚਲਿਆ ਕਿ ਮੇਹਤਾ ਦੀ ਯਾਦ ਵਿਚ ਉਨ੍ਹਾਂ ਦਾ ਇਕ ਬੁੱਤ ਖੜ੍ਹਾ ਕੀਤਾ ਜਾਵੇਗਾ ਤਾਂ ਉਨ੍ਹਾਂ ਨੇ 'ਕ੍ਰਾਨੀਕਲ' ਨੂੰ ਆਪਣੇ ਵਿਚਾਰ ਇਕ ਪੱਤਰ ਰਾਹੀਂ ਦੱਸੇ ਸੀ।[1] ਉਨ੍ਹਾਂ ਨੇ ਲਿਖਿਆ ਸੀ - "ਮੇਹਤਾ ਦੀ ਯਾਦ ਵਿਚ ਸਿਰਫ਼ ਬੁੱਤ ਖੜ੍ਹਾ ਕਰਕੇ ਹੀ ਯਾਦਗਾਰ ਸਥਾਪਤ ਨਾ ਕਰਕੇ ਉਨ੍ਹਾਂ ਦੀ ਯਾਦ ਵਿਚ ਇਕ ਲੋਕ ਕਿਤਾਬ ਘਰ ਦੀ ਯੋਜਨਾ ਸਾਕਾਰ ਕਰਨੀ ਚਾਹੀਦੀ ਹੈ ਕਿਉਂਕਿ ਕਿਸੇ ਵੀ ਰਾਸ਼ਟਰ ਦੀ ਬੌਧਿਕ ਅਤੇ ਸਮਾਜਕ ਤਰੱਕੀ ਦੇ ਲਈ ਇਕ ਗ੍ਰੰਥ ਘਰ ਦਾ ਬਹੁਤ ਵੱਡਾ ਯੋਗਦਾਨ ਹੁੰਦਾ ਹੈ। ਇਸ ਤਰ੍ਹਾਂ ਉਸ ਯਾਦਗਾਰ ਦੀ ਵਰਤੋਂ ਲਾਹੇਵੰਦ ਤਾਂ ਹੋਵੇਗੀ ਹੀ, ਨਾਲ ਹੀ ਉਹ ਉਨ੍ਹਾ ਦੀ ਯਾਦ ਨੂੰ ਵੀ ਸਦੀਵੀ ਬਣਾਈ ਰਖੇਗਾ।"

ਉਨ੍ਹਾਂ ਦੇ ਅਮਰੀਕਾ ਨਿਵਾਸ ਸਮੇਂ ਲਾਲਾ ਲਾਜਪਤ ਰਾਏ ਨੇ ਉਨ੍ਹਾਂ ਨੂੰ ਭਾਰਤ ਦੇ ਸੁਤੰਤਰਤਾ ਸੰਗ੍ਰਾਮ ਵਿਚ ਲਿਆਉਣ ਦਾ ਬੜਾ ਯਤਨ ਕੀਤਾ, ਪਰ ਅੰਬੇਡਕਰ ਨੇ ਬੜੀ ਨਿਮਰਤਾ ਨਾਲ ਆਪਣੀ ਅਧਿਐਨ ਦੀ ਮਜਬੂਰੀ ਦੱਸ ਕੇ ਆਪਣੀ ਨਾਂਹ ਪ੍ਰਗਟ ਕੀਤੀ।

ਲੰਦਨ ਦੀ ਯੂਨੀਵਰਸਿਟੀ ਵਿਚ ਦਾਖ਼ਲਾ ਮਿਲ ਜਾਣ ਉੱਤੇ ਡਾ. ਅੰਬੇਡਕਰ ਨੇ ਜੂਨ 1916 ਨੂੰ ਅਮਰੀਕਾ ਤੋਂ ਵਿਦਾ ਲਈ। ਉਨ੍ਹੀਂ ਦਿਨੀਂ ਲਾਲਾ ਹਰਦਿਆਲ ਦੀ 'ਗ਼ਦਰ ਪਾਰਟੀ' ਇਕ ਕ੍ਰਾਂਤੀਕਾਰੀ ਸੰਗਠਨ ਦਾ ਰੂਪ ਲੈ ਰਹੀ ਸੀ। ਡਾ. ਅੰਬੇਡਕਰ ਦਾ ਵੀ ਇਸ ਪਾਰਟੀ ਨਾਲ ਸੰਬੰਧ ਸੰਭਵ ਹੈ, ਇਸ ਸ਼ੱਕ ਕਾਰਣ ਲੰਦਨ ਦੇ ਹਵਾਈ ਅੱਡੇ 'ਤੇ ਉਨ੍ਹਾ ਦੀ ਭਰਵੀਂ ਤਲਾਸ਼ੀ ਲਈ ਗਈ।

ਅਕਤੂਬਰ ਸੰਨ 1916 ਈਸਵੀ ਵਿਚ ਉਨ੍ਹਾਂ ਨੂੰ ਕਾਨੂੰਨ ਦੀ ਪੜ੍ਹਾਈ ਲਈ 'ਗ੍ਰੇਜ਼ ਇਨ' ਅਤੇ ਅਰਥ ਸ਼ਾਸਤਰ ਦੇ ਅਧਿਐਨ ਲਈ 'ਲੰਦਨ ਸਕੂਲ ਆਫ ਇਕਨਾਮਿਕਸ ਐਂਡ ਪੋਲਿਟਿਕਲ ਸਾਇੰਸ' ਵਿਚ ਦਾਖ਼ਲਾ ਮਿਲਿਆ। ਉਨ੍ਹਾ ਨੇ ਆਪਣਾ ਸ਼ੋਧ ਪ੍ਰਬੰਧ ਲਿਖਣਾ ਸ਼ੁਰੂ ਕੀਤਾ ਹੀ ਸੀ ਕਿ ਬੜੌਦਾ ਰਿਆਸਤ ਦੇ ਦੀਵਾਨ ਨੇ ਉਹਨਾਂ ਨੂੰ ਇਤਲਾਹ ਭੇਜੀ ਕਿ ਉਹਨਾਂ ਦਾ ਵਜ਼ੀਫ਼ਾ ਖ਼ਤਮ ਕਰ ਦਿਤਾ ਗਿਆ ਹੈ ਅਤੇ ਉਹ ਵਾਪਸ ਭਾਰਤ ਆ ਜਾਣ। ਇਸ ਲਈ ਆਪਣੀ ਪੜ੍ਹਾਈ ਅਧੂਰੀ ਛੱਡ ਕੇ ਵਾਪਸ ਆਉਣਾ ਜਰੂਰੀ ਸੀ। ਆਪਣੀ ਇਸ ਲਾਚਾਰੀ ਵਿਚ ਉਨ੍ਹਾ ਨੇ ਆਪਣੇ ਪ੍ਰਾਧਿਆਪਕ ਪ੍ਰੋ. ਐਡਵਿਨ ਕੇਨਨ ਦੀ ਮਦਦ ਅਤੇ ਸਿਫ਼ਾਰਿਸ਼ ਨਾਲ ਚਾਰ ਸਾਲ ਦੇ ਵਿਚ ਦੁਬਾਰਾ ਅਧਿਐਨ ਸ਼ੁਰੂ ਕਰਨ ਦੀ

1. ਬਾਂਬੇ ਕ੍ਰਾਨਿਕਲ : 25 ਮਾਰਚ 1916

ਲੰਦਨ ਦੀ ਯੂਨੀਵਰਸਿਟੀ ਤੋਂ ਆਗਿਆ ਲੈ ਲਈ।

ਇਹ ਆਗਿਆ ਸੰਨ 1917 ਤੋਂ ਪ੍ਰਾਪਤ ਹੋਈ ਸੀ। ਉਨ੍ਹਾਂ ਨੇ ਆਪਣਾ ਨਿਕ-ਸੁਕ ਸਮੇਟ ਕੇ, ਸਾਰਾ ਸਮਾਨ 'ਥਾਮਸ ਕੁਕ ਐਂਡ ਸਨ ਕੰਪਨੀ' ਦੇ ਹਵਾਲੇ ਕਰਦਿਆਂ ਉਸਨੂੰ ਮੁੰਬਈ ਭਿਜਵਾਣ ਲਈ ਕਿਹਾ। ਉਹ ਖੁਦ ਮਾਰਸੇਲਿਸ ਬੰਦਰਗਾਹ ਤਕ ਮੋਟਰ ਰਾਹੀਂ ਆਏ ਅਤੇ ਫਿਰ ਉਥੋਂ ਕੇਸਰ-ਏ-ਹਿੰਦ ਜਹਾਜ਼ ਰਾਹੀਂ ਭਾਰਤ ਵਲ ਚਾਲੇ ਪਾਏ। ਉਨ੍ਹਾਂ ਦਿਨਾਂ ਵਿਚ ਪਹਿਲੀ ਸੰਸਾਰ ਜੰਗ ਛਿੜੀ ਹੋਈ ਸੀਂ। ਖਬਰ ਉੱਡੀ ਕਿ ਭੂਮੱਧ ਸਾਗਰ ਵਿਚ ਸੁਰੰਗ ਫੱਟਣ ਨਾਲ ਇਕ ਜਹਾਜ਼ ਡੁੱਬ ਗਿਆ ਹੈ। ਇਸ ਡਰ ਨਾਲ ਸਭ ਦਾ ਦਿਲ ਕੰਬ ਉਠਿਆ ਕਿ ਕਿਤੇ ਅੰਬੇਡਕਰ ਇਸ ਹਾਦਸੇ ਦਾ ਸ਼ਿਕਾਰ ਤਾਂ ਨਹੀਂ ਹੋ ਗਏ। ਪਰ ਉਸ ਜਹਾਜ਼ ਵਿਚ ਸਿਰਫ਼ ਅੰਬੇਡਕਰ ਦਾ ਸਾਰਾ ਸਾਮਾਨ ਹੀ ਸੀ, ਇਹ ਪਤਾ ਲਗਦਿਆਂ ਹੀ ਲੋਕਾਂ ਦੀ ਜਾਨ ਵਿਚ ਜਾਨ ਆਈ। ਡਾ. ਅੰਬੇਡਕਰ 21 ਅਗਸਤ 1917 ਨੂੰ ਕੋਲੰਬੋ ਹੁੰਦੇ ਹੋਏ ਮੁੰਬਈ ਪਹੁੰਚੇ।

# 4

ਪਹਿਲੀ ਸੰਸਾਰ ਜੰਗ ਨੇ ਬਰਤਾਨੀਆਂ ਦੀ ਹਕੂਮਤ ਦੇ ਨੱਕ ਵਿਚ ਦਮ ਕੀਤਾ ਹੋਇਆ ਸੀ। ਭਾਰਤ ਵਿਚ ਆਜ਼ਾਦੀ ਦੀ ਮੰਗ ਜ਼ੋਰ ਫੜ ਰਹੀ ਸੀ। ਮਿਤੀ 20.8.1917 ਨੂੰ ਇਹ ਜ਼ਾਹਿਰ ਕੀਤਾ ਗਿਆ ਕਿ ਭਾਰਤ ਨੂੰ ਉਤਰਦਾਈ ਸਰਕਾਰ ਪ੍ਰਾਪਤ ਕਰਵਾਉਣ ਲਈ ਕ੍ਰਮ ਅਨੁਸਾਰ ਸ਼ਾਸਨ ਦੇ ਅਧਿਕਾਰ ਦੇਣ ਦਵਾਉਣ ਦੀ ਪ੍ਰਕਿਰਿਆ ਛੇਤੀ ਸ਼ੁਰੂ ਕਰਨ ਦੀ ਬ੍ਰਿਟਿਸ਼ ਸਾਮਰਾਜ ਇੱਛੁਕ ਹੈ। ਫਿਰ ਬਰਤਾਨੀਆਂ ਦੇ ਸੈਕਟਰੀ ਆਫ ਸਟੇਟ ਸ੍ਰੀ ਮਾਂਗਟੇਗਯੂ ਨੇ ਭਾਰਤ ਦੀ ਰਾਜਨੀਤਕ ਸਥਿਤੀ ਦਾ ਅਧਿਐਨ ਕਰਨ ਲਈ ਭਾਰਤ ਦਾ ਦੌਰਾ ਕੀਤਾ। ਭਾਰਤ ਦੇ ਇਤਿਹਾਸ ਵਿਚ ਪਹਿਲੀ ਵਾਰ ਅਛੂਤ ਸਮਾਜ ਦੀਆਂ ਭਿੰਨ-ਭਿੰਨ ਸੰਸਥਾਵਾਂ ਨੇ ਉਨ੍ਹਾਂ ਨੂੰ ਆਪਣੀਆਂ ਆਪਣੀਆਂ ਮੰਗਾਂ ਅਤੇ ਬੇਨਤੀਆਂ ਪੇਸ਼ ਕੀਤੀਆਂ।

ਅੰਬੇਡਕਰ ਦੇ ਭਾਰਤ ਆਉਂਦਿਆਂ ਹੀ ਸੰਭਾ ਜੀ ਵਾਘਮਰੇ ਅਤੇ ਉਨ੍ਹਾਂ ਦੇ ਨਾਲ ਕੰਮ ਕਰਨ ਵਾਲਿਆਂ ਨੇ ਡਾ. ਅੰਬੇਡਕਰ ਦਾ ਸੁਆਗਤ ਕਰਨ ਦਾ ਨਿਸ਼ਚਾ ਕੀਤਾ। ਪਰ ਅੰਬੇਡਕਰ ਨੇ ਇਹ ਕਹਿ ਕੇ ਆਪਣੀ ਸਹਿਮਤੀ ਨਹੀਂ ਦਿੱਤੀ ਕਿ 'ਅਜੇ ਤਾਂ ਮੈਂ ਕੁਛ ਕੀਤਾ ਹੀ ਨਹੀਂ ਹੈ, ਫੇਰ ਮੇਰਾ ਇਹ ਸਤਿਕਾਰ ਕਿਸ ਲਈ ਕੀਤਾ ਜਾਏ?'

ਬੜੌਦਾ ਸਰਕਾਰ ਦੇ ਨਾਲ ਹੋਏ ਇਕਰਾਰਨਾਮੇ ਮੁਤਾਬਕ ਅੰਬੇਡਕਰ ਦਾ ਬੜੌਦਾ ਪਹੁੰਚਣਾ ਜ਼ਰੂਰੀ ਸੀ। ਪਰ ਉਨ੍ਹਾਂ ਕੋਲ ਪੈਸਿਆਂ ਦੀ ਥੋੜ੍ਹ ਸੀ। ਉਸ ਸਮੇਂ ਥਾਮਸ ਕੁੱਕ ਕੰਪਨੀ ਨੇ ਉਨ੍ਹਾਂ ਨੂੰ ਸਮਾਨ ਸਮੁੰਦਰ ਵਿਚ ਡੁੱਬ ਜਾਣ ਕਰਕੇ ਹਰਜਾਨੇ ਦੇ ਰੂਪ ਵਿਚ ਕੁਝ ਰਕਮ ਦਿੱਤੀ। ਮੁਸੀਬਤ ਦੇ ਸਮੇਂ ਮਿਲੀ ਹੋਈ ਇਸ ਰਕਮ ਨੂੰ ਲੈ ਕੇ ਅੰਬੇਡਕਰ ਖੁਸ਼ ਹੋਏ ਅਤੇ ਆਪਣੀ ਪਤਨੀ ਨੂੰ ਘਰ ਦਾ ਖਰਚ ਚਲਾਉਣ ਲਈ ਕੁਝ ਰੁਪਏ ਦੇ ਕੇ ਉਹ ਸਤੰਬਰ ਮਹੀਨੇ ਵਿਚ ਬੜੌਦਾ ਲਈ ਰਵਾਨਾ ਹੋਏ।

ਆਪਣੇ ਵਾਅਦੇ ਮੁਤਾਬਕ ਅੰਬੇਡਕਰ ਨੂੰ ਦਸ ਸਾਲ ਰਿਆਸਤ ਦੀ ਨੌਕਰੀ ਕਰਨਾ ਜ਼ਰੂਰੀ ਸੀ। ਵੈਸੇ ਤਾਂ ਜਦੋਂ ਰਿਆਸਤ ਦਾ ਕੋਈ ਵੱਡਾ ਅਧਿਕਾਰੀ ਸਟੇਸ਼ਨ ਪਹੁੰਚਦਾ ਤਾਂ ਉਸਦੇ ਸੁਆਗਤ ਲਈ ਦਰਬਾਰ ਦੇ ਕਈ ਲੋਕ ਹਾਜ਼ਰ ਰਹਿੰਦੇ। ਪਰ ਅੰਬੇਡਕਰ ਦੀ ਮਹਾਰ ਜਾਤੀ ਕਾਰਣ ਸਟੇਸ਼ਨ ਉਤੇ ਉਸਦੀ ਅਗਵਾਈ ਕਰਨ ਕੋਈ ਨਾ ਆਇਆ। ਅੰਬੇਡਕਰ ਆਪਣੇ ਭਰਾ ਦੇ ਨਾਲ ਕਿਸੇ ਹੋਟਲ ਜਾਂ ਰਹਿਣ ਦੀ ਥਾਂ ਲੈਣ ਲਈ ਸਾਰੇ ਸ਼ਹਿਰ ਵਿਚ ਭਟਕੇ, ਪਰ ਜਾਤ ਦੱਸਦਿਆਂ ਹੀ ਉਨ੍ਹਾਂ ਦੇ ਨਾਲ ਕੋਈ ਸਿੱਧੇ ਮੂੰਹ ਗੱਲ ਨਾ ਕਰਦਾ ਅਤੇ ਉਨ੍ਹਾਂ ਨੂੰ ਬਾਹਰ ਕੱਢ ਦੇਂਦੇ। ਆਖ਼ਰ ਉਹ ਇਕ ਪਾਰਸੀ ਦੇ ਹੋਟਲ ਵਿਚ ਬਿਨਾਂ ਜਾਤ ਦੱਸੇ ਰਹਿਣ ਲੱਗੇ। ਪਰ ਕੁਝ ਹੀ ਦਿਨ੍ਹਾਂ ਵਿਚ ਗੱਲ ਚਾਰੇ ਪਾਸੇ ਫੈਲ ਗਈ ਅਤੇ ਪਾਰਸੀ ਲੋਕ ਹੱਥਾਂ ਵਿਚ ਡਾਂਗਾਂ ਸੋਟੇ ਲੈ ਕੇ ਉਸ ਹੋਟਲ ਵਿਚ ਅੰਬੇਡਕਰ ਨੂੰ ਮਾਰਨ

ਆ ਧਮਕੇ। ਉਨ੍ਹਾਂ ਨੇ ਅੰਬੇਡਕਰ ਤੋਂ ਉਨ੍ਹਾਂ ਦੀ ਜਾਤ ਪੁੱਛੀ ਅਤੇ ਫ਼ੌਰਨ ਹੋਟਲ ਖ਼ਾਲੀ ਕਰਨ ਦੀ ਚਿਤਾਵਨੀ ਦਿੱਤੀ।

ਬੜੌਦਾ ਨਰੇਸ਼ ਦੀ ਬੜੀ ਇੱਛਾ ਸੀ ਕਿ ਉਹ ਅੰਬੇਡਕਰ ਨੂੰ ਆਪਣੀ ਰਿਆਸਤ ਵਿਚ ਵਿੱਤ-ਮੰਤਰੀ ਬਣਾਉਣ। ਫਿਰ ਉਨ੍ਹਾਂ ਨੂੰ ਦੂਜੇ ਵਿਭਾਗਾਂ ਦਾ ਪ੍ਰਬੰਧਕੀ ਅਨੁਭਵ ਹੋ ਸਕੇ, ਇਸ ਨਜ਼ਰੀਏ ਤੋਂ ਅੰਬੇਡਕਰ ਨੂੰ ਆਪਣਾ ਮਿਲਟਰੀ ਸੱਕਤਰ ਬਣਾਇਆ। ਇੰਨੀ ਉੱਚੀ ਪਦਵੀ ਵਾਲੇ ਅਧਿਕਾਰੀ ਨੂੰ, ਉਥੋਂ ਦੇ ਕਲਰਕ, ਮੁਨਸ਼ੀ, ਇਥੋਂ ਤਕ ਕਿ ਅਰਦਲੀ ਵੀ ਦੂਰ ਤੋਂ ਫਾਈਲ ਸੁੱਟਦੇ ਸਨ। ਜਦੋਂ ਉਹ ਆਪਣੀ ਕੁਰਸੀ ਤੋਂ ਉਠ ਕੇ ਜਾਂਦੇ ਤਾਂ ਉਨ੍ਹਾਂ ਦੇ ਹੇਠਾਂ ਵਿਛੀ ਦਰੀ ਨੂੰ ਵੀ ਧੋਇਆ ਜਾਂਦਾ ਸੀ। ਦਫ਼ਤਰ ਵਿਚ ਉਨ੍ਹਾਂ ਨੂੰ ਪੀਣ ਦਾ ਪਾਣੀ ਵੀ ਨਹੀਂ ਮਿਲਦਾ ਸੀ। ਇਸ ਲਈ ਆਪਣੇ ਵਿਹਲੇ ਸਮੇਂ ਉਹ ਕਿਤਾਬ ਘਰ ਵਿਚ ਜਾ ਬੈਠਦੇ ਅਤੇ ਮਨ ਨੂੰ ਪਰਚਾਉਣ ਦੀ ਕੋਸ਼ਿਸ਼ ਕਰਦੇ।

ਇਸ ਤਰ੍ਹਾਂ ਅਪਮਾਨ ਦਾ ਘੁੱਟ ਪੀਂਦੇ ਹੋਏ ਉਹ ਕੰਮ ਕਰ ਰਹੇ ਸਨ ਕਿ ਤਦੇ ਹੀ ਉਨ੍ਹਾਂ ਨੂੰ ਪਾਰਸੀ ਦੇ ਹੋਟਲ ਤੋਂ ਵੀ ਬਾਹਰ ਕੱਢ ਦਿੱਤਾ ਗਿਆ। ਕੋਈ ਹਿੰਦੂ ਜਾਂ ਮੁਸਲਮਾਨ ਉਨ੍ਹਾਂ ਨੂੰ ਰਹਿਣ ਲਈ ਥਾਂ ਦੇਣ ਨੂੰ ਤਿਆਰ ਨਹੀਂ ਸੀ। ਇਹ ਗੱਲ ਉਨ੍ਹਾਂ ਨੇ ਇਕ ਪੱਤਰ ਰਾਹੀਂ ਬੜੌਦਾ ਨਰੇਸ਼ ਨੂੰ ਦੱਸ ਦਿੱਤੀ। ਮਹਾਰਾਜ ਨੇ ਆਪਣੇ ਮੰਤਰੀ ਨੂੰ ਉਨ੍ਹਾਂ ਦੇ ਰਹਿਣ ਦਾ ਪ੍ਰਬੰਧ ਕਰਨ ਲਈ ਕਿਹਾ। ਪਰ ਮੰਤਰੀ ਨੇ ਆਪਣੀ ਲਾਚਾਰੀ ਜ਼ਾਹਿਰ ਕੀਤੀ। ਭੁੱਖੇ-ਪਿਆਸੇ ਭਟਕਦੇ-ਭਟਕਦੇ ਅੰਬੇਡਕਰ ਇਕ ਦਰਖ਼ਤ ਦੀ ਛਾਂ ਵਿਚ ਜਾ ਬੈਠੇ। ਉਨ੍ਹਾਂ ਦੀਆਂ ਅੱਖਾਂ 'ਚੋਂ ਗੰਗਾ-ਜਮੁਨਾ ਵਹਿ ਉੱਠੀ ਅਤੇ ਉਹ ਭੁੱਬੀਂ ਰੋ ਪਏ। ਕਿਹੋ ਜਿਹੀ ਦਸ਼ਾ ਹੈ ਹਿੰਦੂ ਸਮਾਜ ਦੇ ਅਛੂਤ ਦੀ। ਉਹ ਕਿੰਨੀ ਵੀ ਉੱਚੀ ਵਿੱਦਿਆ ਹਾਸਲ ਕਰਕੇ ਕਿਉਂ ਨਾ ਆਇਆ ਹੋਵੇ, ਫੇਰ ਵੀ ਦੂਜੀਆਂ ਜਾਤੀਆਂ ਦੇ ਹੀਣ ਤੋਂ ਹੀਣ ਵਿਅਕਤੀ ਤੋਂ ਵੀ ਉਸਨੂੰ ਹੀਣਾ ਸਮਝਿਆ ਜਾਂਦਾ ਹੈ।

ਬਹੁਤ ਬੁਝੇ ਮਨ ਨਾਲ ਨਿਰਾਸ਼ਾ ਵਿਚ ਡੁੱਬੇ ਹੋਏ ਡਾ. ਅੰਬੇਡਕਰ ਸੰਨ 1917 ਈਸਵੀ ਦੇ ਨਵੰਬਰ ਮਹੀਨੇ ਵਿਚ ਮੁੰਬਈ ਵਾਪਸ ਪਰਤ ਆਏ। ਉਨ੍ਹਾਂ ਨੇ ਆਪਣਾ ਸਾਰਾ ਹਾਲ ਕੇਲੂਸਕਰ ਗੁਰੂ ਜੀ ਦੇ ਰਾਹੀਂ ਮਹਾਰਾਜ ਸਇਆਜੀ ਰਾਵ ਨੂੰ ਲਿਖ ਭੇਜਿਆ। ਕੇਲੂਸਕਰ ਗੁਰੂ ਜੀ ਦੇ ਇਕ ਮਿੱਤਰ ਬੜੌਦਾ ਨਿਵਾਸੀ ਸਨ। ਉਨ੍ਹਾਂ ਨੇ ਗੁਰੂ ਜੀ ਨੂੰ ਲਿਖਿਆ ਕਿ ਉਹ ਅੰਬੇਡਕਰ ਨੂੰ ਰਹਿਣ ਲਈ ਥਾਂ ਦੇਣ ਨੂੰ ਤਿਆਰ ਹਨ ਅਤੇ ਇਕ ਪੇਇੰਗ ਗੈਸਟ ਦੀ ਹੈਸੀਅਤ ਵਿਚ ਅੰਬੇਡਕਰ ਉਨ੍ਹਾਂ ਦੇ ਘਰ ਰਹਿ ਸਕਦੇ ਹਨ। ਅੰਬੇਡਕਰ ਫੇਰ ਬੜੌਦਾ ਪਹੁੰਚੇ, ਪਰ ਸਟੇਸ਼ਨ 'ਤੇ ਹੀ ਉਸ ਪ੍ਰਾਧਿਆਪਕ ਸਾਹਿਬ ਦਾ ਪੱਤਰ ਉਨ੍ਹਾਂ ਦੇ ਹੱਥ ਦੇ ਦਿੱਤਾ ਗਿਆ। ਉਸ ਪੱਤਰ ਵਿਚ ਲਿਖਿਆ ਸੀ, "ਸਾਡੀ ਪਤਨੀ ਨੂੰ ਆਪਦਾ ਸਾਡੇ ਨਾਲ ਰਹਿਣਾ ਪਸੰਦ ਨਹੀਂ ਹੈ।" ਅੰਬੇਡਕਰ ਨੇ ਸਟੇਸ਼ਨ ਤੋਂ ਹੀ ਬੜੌਦਾ ਰਿਆਸਤ ਨੂੰ ਅਲਵਿਦਾ ਕਿਹਾ ਤੇ ਵਾਪਸ ਮੁੰਬਈ ਪਰਤ ਆਏ।

ਸੰਨ 1917 ਈਸਵੀ ਵਿਚ ਕੁਲੀਨ ਸਮਾਜ ਨੇ ਅਛੂਤਾਂ ਦੀਆਂ ਦੋ ਸਭਾਵਾਂ ਦਾ ਆਯੋਜਨ ਕੀਤਾ, ਪਰ ਡਾ. ਅੰਬੇਡਕਰ ਕੁਲੀਨਾਂ ਦੁਆਰਾ ਆਯੋਜਤ ਕੀਤੀ ਕਿਸੇ ਵੀ ਪਰਿਸ਼ਦ ਵਿਚ ਸ਼ਾਮਲ ਨਹੀਂ ਹੋਏ। ਉਨ੍ਹਾਂ ਦੀ ਮਾਲੀ ਹਾਲਤ ਡਾਵਾਂਡੋਲ ਸੀ। ਆਪਣੇ ਪੈਰਾਂ ਉੱਤੇ ਖੜ੍ਹੇ ਹੋਣ ਦੀ ਕੋਸ਼ਿਸ਼ ਕਰਨਾ ਉਨ੍ਹਾਂ ਲਈ ਜ਼ਰੂਰੀ ਸੀ। ਇਹ ਉਨ੍ਹਾਂ ਦੀ ਪਹਿਲੀ ਲੋੜ ਸੀ।

ਇਸ ਲਈ ਉਨ੍ਹਾਂ ਨੇ ਤੀਲ੍ਹੇ ਦਾ ਸਹਾਰਾ ਹੀ ਸਹੀ, ਸਮਝ ਕੇ ਇਕ ਪਾਰਸੀ ਸੱਜਣ ਰਾਹੀਂ ਦੋ ਵਿੱਦਿਆਰਥੀਆਂ ਦਾ ਨਿੱਜੀ ਅਧਿਆਪਕ ਬਣਨਾ ਪ੍ਰਵਾਨ ਕਰ ਲਿਆ। ਨਾਲ ਹੀ, ਉਨ੍ਹਾਂ ਨੇ ਸ਼ੇਅਰ ਬਾਜ਼ਾਰ ਦੇ ਦਲਾਲਾਂ ਨੂੰ ਸਲਾਹ-ਮਸ਼ਵਰਾ ਦੇਣ ਲਈ ਇੱਕ ਕੰਪਨੀ ਵੀ ਖੋਲ੍ਹੀ। ਪਰ ਜਿਵੇਂ ਹੀ ਇਹ ਪਤਾ ਲਗਦਾ ਕਿ ਇਸ ਕੰਪਨੀ ਦਾ ਮਾਲਕ ਇੱਕ ਅਛੂਤ ਹੈ, ਲੋਕ ਫ਼ੌਰਨ ਹੀ ਉਥੋਂ ਕੰਨੀ ਕਤਰਾ ਜਾਂਦੇ। ਅੰਬੇਡਕਰ ਨੇ ਕੁਝ ਦਿਨਾਂ ਦੇ ਲਈ ਪਾਰਸੀ ਵਿਅਕਤੀ ਦਾ ਹਿਸਾਬ-ਕਿਤਾਬ ਰੱਖਣ ਅਤੇ ਪਰਖਣ ਦਾ ਕੰਮ ਵੀ ਕੀਤਾ।

ਇਨ੍ਹਾਂ ਦਿਨਾਂ ਵਿਚ ਅੰਬੇਡਕਰ ਨੇ ਬਰਟਰਡ ਰਸਲ ਦੀ ਪੁਸਤਕ 'ਰੀਕੰਸਟ੍ਰਕਸ਼ਨ ਆਫ ਸੋਸਾਇਟੀ' ਦਾ ਆਲੋਚਨਾਤਮਕ ਅਧਿਐਨ ਲਿਖ ਕੇ 'ਇੰਡੀਅਨ ਇਕਨਾਮਿਕ ਸੋਸਾਇਟੀ' ਮਾਸਿਕ ਵਿਚ ਛਪਵਾਇਆ ਸੀ।[1]

ਉਨ੍ਹਾਂ ਦਾ 'ਕਾਸਟ ਇਨ ਇੰਡੀਆ' ਨਿਬੰਧ ਦੁਬਾਰਾ ਛਾਪਿਆ ਗਿਆ। ਇਹ ਨਿਬੰਧ ਇੰਨਾ ਮੌਲਿਕ ਮੰਨਿਆ ਗਿਆ ਕਿ 'ਦਿ ਅਮੇਰੀਕਨ ਜਨਰਲ ਆਫ ਸੋਸ਼ਿਓਲੋਜੀ' ਦੇ ਸੰਪਾਦਕ ਨੇ ਉਸ ਨਿਬੰਧ ਦਾ ਬਹੁਤ ਸਾਰਾ ਹਿੱਸਾ 'ਵਰਲਡਜ਼ ਬੈਸਟ ਲਿਟਰੇਚਰ ਆਫ ਦੀ ਮੰਥ' ਨਾਂ ਦੇ ਮਾਸਿਕ ਵਿਚ ਲਿਆ।[2]

ਖੇਤੀ ਦਾ ਇੱਕਤਰੀਕਰਨ ਕਰਨ ਤੋਂ ਪਹਿਲਾਂ ਉਦਯੋਗੀਕਰਨ ਕਰਨਾ ਕਿੰਨਾ ਜ਼ਰੂਰੀ ਹੈ ਅਤੇ ਕਿਉਂ? ਇਸਦਾ ਅਧਿਐਨ ਕਰਨ ਵਾਲਾ ਉਨ੍ਹਾਂ ਦਾ ਨਿਬੰਧ 'ਸਮਾਲ ਹੋਲਡਿੰਗਸ ਇੰਨ ਇੰਡੀਆ ਐਂਡ ਦੇਅਰ ਰੇਮਡੀਜ਼' ਵੀ ਇਨ੍ਹੀ ਦਿਨੀਂ ਪ੍ਰਕਾਸ਼ਿਤ ਹੋਇਆ।[3]

ਇਸੇ ਸਮੇਂ ਮੁੰਬਈ ਦੇ ਸਿਡਨਹੈਮ ਕਾਲਜ ਵਿਚ ਇਕ ਪ੍ਰਾਧਿਆਪਕ ਦੀ ਥਾਂ ਖ਼ਾਲੀ ਹੋਈ। ਅੰਬੇਡਕਰ ਦੀ ਆਰਥਕ ਹਾਲਤ ਅਜੇ ਵੀ ਸੁਧਰੀ ਨਹੀਂ ਸੀ। ਇਸ ਲਈ ਉਨ੍ਹਾਂ ਨੇ ਇਸ ਨੌਕਰੀ ਦੇ ਲਈ 5.12.1917 ਈਸਵੀ ਨੂੰ ਆਪਣੀ ਅਰਜ਼ੀ ਭੇਜੀ।

ਇਸ ਅਸਾਮੀ ਲਈ 11 ਉਮੀਦਵਾਰ ਸਨ। ਪ੍ਰਿੰਸੀਪਲ ਅਨਸਟੀ ਦੀ ਸਲਾਹ ਸੀ ਕਿ ਇਨ੍ਹਾਂ 'ਚੋਂ ਆਰ.ਐਨ ਜੋਸ਼ੀ ਨੂੰ ਰਖਿਆ ਜਾਏ, ਪਰ ਜਦੋਂ ਉਨ੍ਹਾਂ ਨੇ ਇੰਗਲੈਂਡ ਤੋਂ ਪ੍ਰੋ. ਐਡਵਿਨ ਕੇਨਨ ਦੀ ਸਲਾਹ ਪੁੱਛੀ ਤਾਂ ਕੇਨਨ ਨੇ ਦੱਸਿਆ, "ਵਿੱਦਿਆਰਥੀਆਂ ਨੂੰ ਪਾਸ ਕਰਵਾਉਣ ਲਈ ਅੰਬੇਡਕਰ ਆਪਣੇ ਗਿਆਨ ਦਾ ਸਾਰਾ ਖਜ਼ਾਨਾ ਉਨ੍ਹਾਂ ਸਾਹਮਣੇ ਉਲਟਾ ਦੇਣਗੇ।"[4] ਅਧਿਕਾਰੀਆਂ ਨੇ ਵੀ ਉਨ੍ਹਾਂ ਦੇ ਬੇਨਤੀ ਪਤਰ ਉੱਤੇ ਇਹੀ ਟਿੱਪਣੀ ਲਿਖੀ ਕਿ 'ਮਹਾਰ' ਹੁੰਦੇ ਹੋਏ ਵੀ ਉਨ੍ਹਾਂ ਨੇ ਜੋ ਗਿਆਨ ਅਤੇ ਜੱਸ ਹਾਸਿਲ ਕੀਤਾ ਹੈ, ਇਸ ਤੋਂ ਹੀ ਇਹ ਸਪੱਸ਼ਟ ਹੈ ਕਿ ਉਹ ਅਸਾਧਾਰਣ ਗੁਣਾਂ ਦੇ ਸਆਮੀ ਹਨ। ਉਨ੍ਹਾਂ ਦਾ ਵਿਵਹਾਰ ਬਹੁਤ ਸਭਿਆ ਅਤੇ ਸ਼ਖ਼ਸੀਅਤ ਖਿੱਚ ਭਰਪੂਰ ਹੈ।[5]

---

1. ਬਾਬਾ ਸਾਹਿਬ ਅੰਬੇਡਕਰ : ਰਾਇਟਿੰਗਜ਼ ਐਂਡ ਸਪੀਚਜ਼, ਖੰਡ-1 1979 ਪੰਨੇ 481-492.
2. ਪ੍ਰਿੰ. ਐੱਮ.ਵੀ. ਦੋਂਦੇ, ਸਾਹਿਤਿਯਕ ਡਾ. ਅੰਬੇਡਕਰ - ਜਨਤਾ ਵਿਸ਼ੇਸ਼ ਅੰਕ, 1942.
3. ਡਾ. ਬਾਬਾ ਸਾਹਿਬ ਅੰਬੇਡਕਰ : ਰਾਇਟਿੰਗਜ਼ ਐਂਡ ਸਪੀਚਜ਼, ਖੰਡ-1, ਪੰਨੇ 453-479.
4. ਮਹਾਂਰਾਸ਼ਟਰ ਸ਼ਾਸਨ ਪੁਰਾਭਿਲੇਖ ਵਿਭਾਗ, ਅਭਿਲੇਖ ਸਿੱਖਿਆ ਵਿਭਾਗ, ਖੰਡ 651, 1918 ਪੰਨਾ-237, ਭਾਗ 1, ਐਡਵਿਨ ਕੇਨਨ ਦਾ ਪੱਤਰ, ਮਿਤੀ 25.4.1918,
5. ਫਾਈਲ ਵਿਚ ਲਿਖੀ ਟਿੱਪਣੀ 18.4.1918, ਪੰਨਾ 238.

ਸਿਡਨਹੈਮ ਕਾਲਜ ਵਿਚ ਪੋਲਿਟਿਕਲ ਇਕਾਨਮੀ ਵਿਸ਼ੇ ਦੇ ਪ੍ਰਾਧਿਆਪਕ ਦੇ ਰੂਪ ਵਿਚ ਡਾ. ਅੰਬੇਡਕਰ ਦੀ ਚੋਣ ਕੀਤੀ ਗਈ।

ਸਰਕਾਰ ਨੇ ਡਾ. ਅੰਬੇਡਕਰ ਨੂੰ ਨਵੰਬਰ 1918 ਈਸਵੀ ਤੋਂ 450 ਰੁਪਏ ਮਹੀਨਾ ਦੀ ਤਨਖਾਹ ਉਪਰ ਕੱਚੇ ਤੌਰ ਤੇ ਨਿਯੁਕਤ ਕੀਤਾ।[1]

ਸ਼ੁਰੂ ਸ਼ੁਰੂ ਵਿਚ ਕਿ ਡਾ. ਅੰਬੇਡਕਰ ਅਛੂਤ ਹੈ, ਇਹ ਪਤਾ ਲਗਦਿਆਂ ਹੀ ਵਿਦਿਆਰਥੀ ਉਨ੍ਹਾਂ ਦੀ ਜਮਾਤ ਵਿਚ ਖ਼ਾਸ ਦਿਲਚਸਪੀ ਨਾ ਲੈਂਦੇ। ਪਰ ਜਿਵੇਂ ਜਿਵੇਂ ਉਨ੍ਹਾਂ ਦੀ ਪੜ੍ਹਾਉਣ ਸ਼ੈਲੀ ਦੀ ਪ੍ਰਸੰਸਾ ਫੈਲਣ ਲੱਗੀ, ਤਿਵੇਂ-ਤਿਵੇਂ ਉਨ੍ਹਾਂ ਦੀ ਜਮਾਤ ਵਿਚ ਵਿਦਿਆਰਥੀਆਂ ਦੀ ਹਾਜ਼ਰੀ ਵਧਣ ਲਗੀ। ਅੰਬੇਡਕਰ ਦਾ ਡੂੰਘਾ ਅਧਿਐਨ, ਸਰਵਪੱਖੀ ਆਲੋਚਨਾ ਅਤੇ ਵਿਚਾਰਾਂ ਦਾ ਸਪਸ਼ਟੀਕਰਨ ਵਿਦਿਆਰਥੀਆਂ ਨੂੰ ਜਮਾਤ ਵਿਚ ਬੰਨ੍ਹੀ ਰਖਦਾ ਸੀ। ਇਥੋਂ ਤਕ ਕਿ ਦੂਜੇ ਕਾਲਜ ਦੇ ਵਿਦਿਆਰਥੀ ਵੀ ਅੰਬੇਡਕਰ ਦੀ ਆਗਿਆ ਲੈ ਕੇ ਉਨ੍ਹਾਂ ਦੀ ਜਮਾਤ ਵਿਚ ਉਨ੍ਹਾਂ ਦਾ ਵਿਖਿਆਨ ਸੁਣਨ ਲਈ ਹਾਜ਼ਰ ਰਹਿੰਦੇ। ਆਪਣੇ ਪੜ੍ਹਾਉਣ ਦੇ ਤਰੀਕੇ ਨਾਲ ਉਹ ਵਿਦਿਆਰਥੀਆਂ ਵਿਚ ਬਹੁਤ ਹੀ ਪਿਆਰੇ ਹੋ ਗਏ ਸਨ।

ਆਪਣੇ ਵਿਦਿਆਰਥੀਆਂ ਉੱਤੇ ਅੰਬੇਡਕਰ ਦਾ ਡੂੰਘਾ ਪ੍ਰਭਾਵ ਅਤੇ ਅਦਬ ਸੀ।[2] ਇਸ ਦਿਲੀ ਸ਼ਰਧਾ ਦੇ ਕਾਰਣ ਕੋਈ ਵੀ ਵਿਦਿਆਰਥੀ ਉਨ੍ਹਾਂ ਦਾ ਮਜ਼ਾਕ ਉਡਾਉਣ ਜਾਂ ਮਖ਼ੌਲ ਕਰਨ ਦੀ ਹਿੰਮਤ ਨਹੀਂ ਸੀ ਕਰਦਾ।

ਡਾ. ਅੰਬੇਡਕਰ ਦੀ ਨਜ਼ਰ ਵਿਚ ਤਤਕਾਲੀ ਵਿੱਦਿਆ-ਪ੍ਰਣਾਲੀ ਉਚਿਤ ਨਹੀਂ ਸੀ। ਮੁੱਲ ਨਿਰਧਾਰਣ ਇਸ ਗੱਲ ਉੱਤੇ ਹੋਣਾ ਚਾਹੀਦਾ ਹੈ ਕਿ ਵਿਦਿਆਰਥੀ ਜਮਾਤ ਵਿਚ ਕੀ ਸਿੱਖ ਰਿਹਾ ਹੈ। ਲਿਖਤ ਪ੍ਰੀਖਿਆ ਨਾਲੋਂ ਮੌਖਿਕ ਪ੍ਰੀਖਿਆ ਨੂੰ ਜ਼ਿਆਦਾ ਮਹੱਤਵ ਦੇਣਾ ਚਾਹੀਦਾ ਹੈ। ਡਾ. ਅੰਬੇਡਕਰ ਦੀ ਜੀਵਨੀ ਦੇ ਲੇਖਕ ਰਾਮਚੰਦਰ ਬਨੌਧਾ ਨੇ ਜਦੋਂ ਉਨ੍ਹਾਂ ਦੇ ਪ੍ਰੀਖਿਅਕ ਦੇ ਰੂਪ ਵਿਚ ਇਸ ਬਾਰੇ ਖੋਜੀ ਦ੍ਰਿਸ਼ਟੀ ਨਾਲ ਛਾਣ-ਬੀਣ ਕੀਤੀ[3] ਤਦ ਡਾ. ਅੰਬੇਡਕਰ ਨੇ ਕਿਹਾ - ਉੱਤਰ ਕਾਪੀਆਂ ਵੇਖਦੇ ਸਮੇਂ ਮੇਰੀਆਂ ਆਪਣੀਆਂ ਕੁਝ ਕਸੌਟੀਆਂ ਹਨ। ਮੈਂ 50% ਨੰਬਰ ਉੱਤਰ ਵਿਚ ਲਿਖੀ ਗਈ ਜਾਣਕਾਰੀ ਲਈ ਰੱਖਦਾ ਹਾਂ ਅਤੇ 50% ਨੰਬਰ ਉੱਤਰ ਦੇਣ ਦੇ ਢੰਗ ਲਈ ਰੱਖ ਛਡਦਾ ਹਾਂ। ਨਿਯਮ ਵਿਚ ਭਾਸ਼ਾ, ਲਿਖਣ ਸ਼ੈਲੀ ਅਤੇ ਪੇਸ਼ਕਾਰੀ ਸ਼ਾਮਲ ਹੈ। ਜਿਥੋਂ ਤਕ ਹੋ ਸਕੇ ਵਿਦਿਆਰਥੀ ਨੂੰ ਪਾਸ ਕਰਨ ਦੀ ਮੇਰੀ ਕੋਸ਼ਿਸ਼ ਹੁੰਦੀ ਹੈ। ਭਾਵ ਇਹ ਕੋਸ਼ਿਸ਼ ਰਹਿੰਦੀ ਹੈ ਕਿ 33% ਨੰਬਰ ਵੱਧ ਤੋਂ ਵੱਧ ਉੱਤਰ ਕਾਪੀਆਂ ਨੂੰ ਮਿਲ ਸਕਣ। ਇਸ ਤੋਂ ਬਾਅਦ ਜੋ ਉੱਤਰ ਕਾਪੀਆਂ ਚੰਗੀਆਂ ਲਗਦੀਆਂ ਹਨ, ਉਨ੍ਹਾਂ ਨੂੰ 45% ਨੰਬਰ ਦਿੱਤੇ ਜਾਂਦੇ ਹਨ, ਪਰ ਇਸ ਤੋਂ ਵੱਧ ਨੰਬਰਾਂ ਦੇ ਲਈ ਸਹੀ ਨਿਰਣੇ ਕਰਨਾ ਜ਼ਿਆਦਾ ਮੁਸ਼ਕਲ ਹੋ ਜਾਂਦਾ ਹੈ। 60% ਨੰਬਰ ਲੈਣ ਵਾਲੇ ਵਿਦਿਆਰਥੀ ਬਹੁਤ ਹੀ ਘੱਟ ਰਹਿੰਦੇ ਹਨ, ਕਿਉਂਕਿ ਅਜਿਹੀਆਂ ਉੱਤਰ ਕਾਪੀਆਂ ਬਹੁਤ ਸਖ਼ਤ ਨਜ਼ਰ ਨਾਲ ਵੇਖੀਆਂ ਜਾਂਦੀਆਂ ਹਨ।"

---

1. ਵਾਲਿਊਮ 65/1918, ਆਦੇਸ਼ ਕ੍ਰਮ 2559, ਮਿਤੀ 1.10.1918.
2. ਬਨੌਧਾ, ਪੰਨਾ 31.
3. ਉਹੀ, ਪੰਨੇ 32-34.

ਬਨੌਧਾ ਨੇ ਫੇਰ ਪੁੱਛਿਆ, "ਕੀ ਤੁਸੀਂ ਕਿਸੇ ਨੂੰ 60% ਤੋਂ ਵੱਧ ਨੰਬਰ ਦਿਤੇ ਹੀ ਨਹੀਂ?" ਇਸ 'ਤੇ ਡਾਕਟਰ ਸਾਹਿਬ ਨੂੰ ਇੱਕ ਪੁਰਾਣੀ ਘਟਨਾ ਯਾਦ ਆ ਗਈ ਅਤੇ ਗੰਭੀਰ ਹੁੰਦੇ ਹੋਏ ਉਨ੍ਹਾਂ ਕਿਹਾ "60% ਨੰਬਰ ਲੈਣ ਦੇ ਯੋਗ ਜੋ ਵਿਦਿਆਰਥੀ ਹੁੰਦੇ ਹਨ, ਉਨ੍ਹਾਂ ਨੂੰ ਮੈਂ 60% ਤੋਂ ਵਧ ਨੰਬਰ ਵੀ ਦਿੱਤੇ ਹਨ। ਇਕ ਵਾਰੀ ਮੈਂ ਇਕ ਵਿਦਿਆਰਥੀ ਨੂੰ 150 ਨੰਬਰਾਂ ਵਿਚੋਂ 144 ਨੰਬਰ ਦਿੱਤੇ ਸਨ। ਉਸ ਵਿਦਿਆਰਥੀ ਨੇ ਸੁਆਲਾਂ ਦੇ ਜੁਆਬ ਇਸ ਨਿਪੁੰਨਤਾ ਤੇ ਖੂਬੀ ਨਾਲ ਦਿੱਤੇ ਸਨ ਕਿ ਕਈ ਵਾਰ ਇਵੇਂ ਲਗਦਾ ਸੀ ਕਿ ਉਸਨੂੰ 150 ਵਿਚੋਂ ਪੂਰੇ ਹੀ ਨੰਬਰ ਦਿੱਤੇ ਜਾਣ। ਪਰ ਇਹ ਕੋਈ ਹਿਸਾਬ ਵਰਗਾ ਤਾਂ ਵਿਸ਼ਾ ਸੀ ਨਹੀਂ, ਇਸ ਲਈ ਉਸਦੀ ਉੱਤਰ-ਕਾਪੀ ਉਤੇ ਮੈਂ 6 ਨੰਬਰ ਘੱਟ ਦਿੱਤੇ ਸੀ।

"ਉਹ ਉੱਤਰ-ਕਾਪੀ ਜਦੋਂ ਮੈਂ ਪਦਵੀ ਦੇਣ ਵਾਲੇ ਕਾਲਜ ਦੇ ਅਧਿਕਾਰੀਆਂ ਨੂੰ ਵਾਪਸ ਭੇਜੀ ਤਾਂ ਕਈ ਅਧਿਕਾਰੀਆਂ ਨੂੰ ਇੰਝ ਲੱਗਿਆ ਕਿ ਇਹ ਵਿਦਿਆਰਥੀ ਤਾਂ ਦੂਜੇ ਕਾਲਜ ਦਾ ਵਿਦਿਆਰਥੀ ਹੈ ਅਤੇ ਉਸਨੂੰ ਪਹਿਲੀ ਥਾਂ ਮਿਲਣ ਦੀ ਸੰਭਾਵਨਾ ਹੈ। ਇਸ ਲਈ ਉਨ੍ਹਾਂ ਨੇ ਉਹ ਉੱਤਰ-ਕਾਪੀ ਦੁਬਾਰਾ ਵੇਖਣ ਲਈ ਮੈਨੂੰ ਭਿਜਵਾਈ। ਮੈਂ ਉਸ ਉੱਤਰ-ਕਾਪੀ ਨੂੰ ਉਵੇਂ ਹੀ ਵਾਪਸ ਭੇਜ ਦਿੱਤਾ ਅਤੇ ਨਾਲ ਹੀ ਇਹ ਲਿਖ ਭੇਜਿਆ ਕਿ ਇਹ ਮੇਰਾ ਆਖ਼ਰੀ ਫ਼ੈਸਲਾ ਹੈ। ਫੇਰ ਉਨ੍ਹਾਂ ਨੇ ਉਹ ਉੱਤਰ-ਕਾਪੀ ਦੂਜਿਆਂ ਪ੍ਰੀਖਿਅਕਾਂ ਕੋਲ ਭਿਜਵਾਈ। ਕਿਸੇ ਨੇ 144 ਨੰਬਰਾਂ ਤੋਂ ਕੁਝ ਨੰਬਰ ਵੱਧ ਕੀਤੇ, ਕੁਝ ਨੇ ਇਕ ਦੋ ਨੰਬਰ ਘੱਟ। ਆਖਰ ਉਨ੍ਹਾਂ ਅਧਿਕਾਰੀਆਂ ਨੂੰ ਮੇਰਾ ਫ਼ੈਸਲਾ ਮੰਨਣਾ ਪਿਆ।"

"ਕੀ ਕਦੀ ਕੋਈ ਆਪ ਕੋਲ ਸਿਫ਼ਾਰਸ਼ ਕਰਨ ਵੀ ਆਇਆ ਸੀ?"

ਡਾ. ਅੰਬੇਡਕਰ ਨੇ ਗੰਭੀਰ ਹੋ ਕੇ ਕਿਹਾ - "ਹਾਂ ਇਕ ਵਾਰ ਇਕ ਅਛੂਤ ਵਿਦਿਆਰਥੀ ਦੇ ਰਿਸ਼ਤੇਦਾਰ ਨੂੰ ਇਹ ਪਤਾ ਲੱਗਿਆ ਕਿ ਮੈਂ ਮੁੰਬਈ ਯੂਨੀਵਰਸਿਟੀ ਦੀ ਪ੍ਰੀਖਿਆ ਦਾ ਪ੍ਰੀਖਿਅਕ ਹਾਂ। ਉਹ ਵਿਅਕਤੀ ਮੇਰੇ ਕੋਲ ਆ ਕੇ ਆਪਣੇ ਉਸ ਵਿਦਿਆਰਥੀ ਨੂੰ ਪਾਸ ਕਰਨ ਦੀ ਬੇਨਤੀ ਕਰਨ ਲਗਾ। ਉਸਨੂੰ ਲਗਿਆ ਕਿ ਉਹ ਵਿਦਿਆਰਥੀ ਵੀ ਇਕ ਅਛੂਤ ਹੈ। ਇਸ ਲਈ ਮੈਂ ਉਸਦੀ ਬੇਨਤੀ ਮੰਨ ਕੇ ਇਹ ਮਦਦ ਜ਼ਰੂਰ ਕਰਾਂਗਾ। ਪਰ ਮੇਰੇ ਲਈ ਤਾਂ ਇਹ ਅਸੰਭਵ ਸੀ। ਮੈਂ ਉਸਨੂੰ ਸਾਫ਼-ਸਾਫ਼ ਕਹਿ ਦਿੱਤਾ ਕਿ 'ਮੰਨਿਆ ਕਿ ਮੈਂ ਚਾਹਾਂ ਤਾਂ ਇਹ ਸੰਭਵ ਹੈ, ਪਰ ਮੈਨੂੰ ਇਹ ਸ਼ੋਭਾ ਨਹੀਂ ਦਿੰਦਾ। ਦੂਜਾ, ਇਸ ਤਰ੍ਹਾਂ ਕਿਸੇ ਲਈ ਸਿਫ਼ਾਰਿਸ਼ ਕਰਨਾ ਮੈਨੂੰ ਘਿਰਣਾ-ਪੂਰਣ ਲਗਦਾ ਹੈ। ਮੇਰੀ ਤਾਂ ਸਗੋਂ ਇਹ ਧਾਰਨਾ ਹੈ ਕਿ ਅਛੂਤ ਵਿਦਿਆਰਥੀ ਦੀ ਤਰਫ਼ੋਂ ਅਜਿਹਾ ਵਿਵਹਾਰ ਹੀ ਨਹੀਂ ਹੋਣਾ ਚਾਹੀਦਾ ਕਿ ਜਿਸ ਨਾਲ ਆਪਣੀ ਬੌਧਿਕਤਾ ਅਤੇ ਯੋਗਤਾ ਵਿਚ ਕਿਸੇ ਪ੍ਰਕਾਰ ਦੀ ਖ਼ਾਮੀ ਪ੍ਰਗਟ ਹੋਵੇ। ਮੈਂ ਤਾਂ ਇਹੀ ਚਾਹੁੰਦਾ ਹਾਂ ਕਿ ਉਹ ਦੂਜੇ ਵਿਦਿਆਰਥੀਆਂ ਦੀ ਤੁਲਨਾ ਵਿਚ ਇਕ ਆਦਰਸ਼ ਵਿਦਿਆਰਥੀ ਦੇ ਰੂਪ ਵਿਚ ਹੀ ਆਪਣੀ ਹੋਂਦ ਸਥਾਪਤ ਕਰੇ।"

'ਮੇਰਾ ਇਹ ਜੁਆਬ ਸੁਣ ਕੇ ਉਹ ਵਿਅਕਤੀ ਚੁੱਪਚਾਪ ਵਾਪਸ ਪਰਤ ਗਿਆ।"[1] ਇਕ ਪ੍ਰੀਖਿਅਕ ਦੇ ਰੂਪ ਵਿਚ ਡਾ. ਅੰਬੇਡਕਰ ਦੀ ਇਹ ਦ੍ਰਿੜ੍ਹ ਧਾਰਨਾ ਮਹਾਨ ਅਤੇ ਆਦਰਸ਼ਕ ਸੀ।

---

1. ਬਨੌਧਾ, ਪੰਨੇ 32-34.

# 5

27 ਜਨਵਰੀ 1919 ਨੂੰ ਬਾਬਾ ਸਾਹਿਬ ਅੰਬੇਡਕਰ ਨੇ ਮਤਾਧਿਕਾਰ ਦੀ ਪੁੱਛਗਿਛ ਕਰਨ ਵਾਲੀ 'ਸਾਊਥਬਰੋ ਸਮਿਤੀ' ਦੇ ਸਾਮ੍ਹਣੇ ਆਪਣੀ ਗਵਾਹੀ ਦਿੱਤੀ। ਉਨ੍ਹਾਂ ਨੇ ਇਸ ਸਮਿਤੀ ਦੇ ਸਾਮ੍ਹਣੇ ਆਪਣਾ ਵਿਰੋਧ ਵੀ ਪੇਸ਼ ਕੀਤਾ ਸੀ।[1] ਇਸ ਵਿਰੋਧ ਵਿਚ ਵਿਸਤਾਰ ਪੂਰਵਕ ਇਹ ਵਿਵੇਚਨ ਕੀਤਾ ਸੀ ਕਿ ਜੇ ਲੋਕ ਪ੍ਰਤੀਨਿੱਧੀਆਂ ਦੀ ਸਰਕਾਰ ਸਹੀ ਅਰਥਾਂ ਵਿਚ ਬਣਾਉਣੀ ਹੈ ਤਾਂ ਅਛੂਤ ਸਮਾਜ ਨੂੰ ਉਸਦੀ ਜਨਸੰਖਿਆ ਦੇ ਸਮਾਨ ਪ੍ਰਤੀਨਿੱਧਤਾ ਦੇਣੀ ਕਿੰਨੀ ਜ਼ਰੂਰੀ ਹੈ। ਉਨ੍ਹਾਂ ਨੇ ਅਛੂਤਾਂ ਦੇ ਲਈ ਨੌ ਥਾਵਾਂ ਰੱਖਣ ਦੀ ਮੰਗ ਕੀਤੀ ਸੀ।

1919 ਈਸਵੀ ਦੇ ਕਰੀਬ ਡਾ. ਅੰਬੇਡਕਰ ਕੋਲਹਾਪੁਰ ਦੇ ਮਹਾਰਾਜਾ ਦੀ ਨੇੜਤਾ ਵਿਚ ਆਏ। ਇਹ ਮੇਲ ਉਨ੍ਹਾਂ ਨੇ ਕੋਲਹਾਪੁਰ ਨਿਵਾਸੀ ਦੱਤੋਬਾ ਪਵਾਰ ਦੇ ਰਾਹੀਂ ਸਥਾਪਤ ਕੀਤਾ ਸੀ। ਉਨ੍ਹਾਂ ਨੇ 'ਮੂਕ ਨਾਇਕ' ਨਾਂ ਦੇ ਅਰਧਮਾਸਿਕ ਪੱਤਰ ਆਰੰਭ ਕਰਨ ਦੀ ਇੱਛਾ ਨਾਲ ਮਹਾਰਾਜਾ ਸਾਹਿਬ ਨੂੰ ਮਾਲੀ ਮਦਦ ਦੇਣ ਦੀ ਬੇਨਤੀ ਕੀਤੀ। ਇਹ ਅਰਧਮਾਸਿਕ 'ਮੂਕ ਨਾਇਕ' ਦਲਿਤ ਅੰਦੋਲਨ ਦੇ ਮੁੱਖ ਪੱਤਰ ਦੇ ਰੂਪ ਵਿਚ ਆਰੰਭ ਹੋਇਆ ਸੀ। ਡਾ. ਅੰਬੇਡਕਰ ਸਰਕਾਰੀ ਕਾਲਜ ਵਿਚ ਪ੍ਰਾਧਿਆਪਕ ਹੋਣ ਦੇ ਕਾਰਣ ਉਸਦੇ ਸੰਪਾਦਕ ਨਹੀਂ ਬਣ ਸਕਦੇ ਸਨ। ਦਲਿਤ ਸਮਾਜ ਪ੍ਰਤੀ ਸਵਰਨ-ਜਾਤੀ ਦੇ ਹਿਰਦੇ ਵਿਚ ਇੰਨੀ ਘਿਰਣਾ ਸੀ ਕਿ 'ਮੂਕ ਨਾਇਕ' ਦਾ ਇਸ਼ਤਿਹਾਰ ਛਾਪਣ ਲਈ ਵੀ ਲੋਕਮਾਨਯ ਤਿਲਕ ਦੇ ਅਖ਼ਬਾਰ 'ਕੇਸਰੀ' ਨੇ ਮਨ੍ਹਾਂ ਕਰ ਦਿਤਾ। ਉਸ ਸਮੇਂ ਲੋਕਮਾਨਯ ਤਿਲਕ ਜਿਊਂਦੇ ਸਨ।

'ਮੂਕ ਨਾਇਕ' ਦੇ ਕੁਝ ਮੁੱਢਲੇ ਅੰਕਾਂ ਵਿਚ ਆਪ ਡਾ. ਅੰਬੇਡਕਰ ਨੇ ਸੰਪਾਦਕੀ ਲੇਖ ਲਿਖੇ। ਇਕ ਸੰਪਾਦਕੀ ਲੇਖ ਵਿਚ ਉਨ੍ਹਾਂ ਨੇ ਲਿਖਿਆ ਸੀ ਕਿ ਜੇ ਭਾਰਤ ਵਾਸੀਆਂ ਨੂੰ ਬ੍ਰਿਟਿਸ਼ ਰਾਜ ਤੋਂ ਮੁਕਤੀ ਚਾਹੀਦੀ ਹੈ - ਆਪਣਾ ਸਵਰਾਜ ਚਾਹੀਦਾ ਹੈ ਤਾਂ ਉਨ੍ਹਾਂ ਨੂੰ ਅਛੂਤਾਂ ਨੂੰ ਪਹਿਲਾਂ ਮੁਕਤ ਕਰਨਾ ਚਾਹੀਦਾ ਹੈ। ਇਹ ਅਰਧਮਾਸਿਕ ਪੱਤਰ ਬਹੁਤ ਥੋੜ੍ਹੇ ਸਮੇਂ ਤਕ ਚਲ ਕੇ ਬੰਦ ਹੋ ਗਿਆ ਸੀ।

21 ਮਾਰਚ 1926 ਨੂੰ ਕੋਲਹਾਪੁਰ ਰਿਆਸਤ ਵਿਚ ਮਾਨਗਾਂਵ ਵਿਖੇ ਅਛੂਤਾਂ ਦੀ ਇਕ ਸਭਾ ਆਯੋਜਿਤ ਕੀਤੀ ਗਈ ਸੀ। ਇਸ ਸਭਾ ਵਿਚ ਕੋਲਹਾਪੁਰ ਦੇ ਛੱਤਰਪਤੀ ਸ੍ਰੀ ਸ਼ਾਹੂ ਜੀ ਮਹਾਰਾਜ ਖੁਦ ਹਾਜ਼ਰ ਸਨ। ਮਹਾਰਾਜ ਨੇ ਆਪਣੇ ਭਾਸ਼ਨ ਵਿਚ ਕਿਹਾ ਸੀ, "ਆਮ ਲੋਕਾਂ ਨੂੰ ਅੰਬੇਡਕਰ ਦੇ ਰੂਪ ਵਿਚ ਆਪਣਾ ਉਧਾਰ ਕਰਨ ਵਾਲਾ ਮਿਲ ਗਿਆ ਹੈ। ਉਹ ਤੁਹਾਡੀਆਂ ਜ਼ੰਜੀਰਾਂ ਨੂੰ ਤੋੜ ਕੇ ਰਹੇਗਾ। ਇਸ ਗੱਲ ਤੇ ਮੈਨੂੰ ਪੂਰਾ ਭਰੋਸਾ ਹੈ। ਕੇਵਲ

---

1. ਰਿਪੋਰਟ ਆਫ ਦੀ ਰਿਫਾਰਮ ਕਮੇਟੀ (ਫਰੰਚਾਈਜ਼) ਵਾਲਿਊਮ 2-1919

ਏਨਾ ਹੀ ਨਹੀਂ ਬਲਕਿ ਭਾਰਤ ਦੇ ਮਹਾਨ ਨੇਤਾਵਾਂ ਦੀ ਸ਼੍ਰੇਣੀ ਵਿਚ ਇਨ੍ਹਾਂ ਦੀ ਖ਼ਾਸ ਥਾਂ ਰਹੇਗੀ।'' ਇਸ ਪਰਿਸ਼ਦ ਸਮੇਂ ਮਹਾਰਾਜ ਦੀ ਹਾਜ਼ਰੀ ਵਿਚ ਸਭ ਜਾਤੀ ਦੇ ਲੋਕਾਂ ਨੂੰ ਇਕ ਪੰਗਤ ਵਿਚ ਬਿਠਾ ਕੇ ਭੋਜਨ ਪਰੋਸਿਆ ਗਿਆ ਸੀ। ਇਸ ਦਾਅਵਤ ਵਿਚ ਅਨੇਕ ਸਰਦਾਰਾਂ ਦੇ ਨਾਲ-ਨਾਲ ਅੰਬੇਡਕਰ ਆਦਿ ਮਹਾਰ ਜਾਤੀ ਦੇ ਨੇਤਾ ਵੀ ਸਨ।

1920 ਈਸਵੀ ਦੇ ਮਈ ਮਹੀਨੇ ਵਿਚ ਨਾਗਪੁਰ ਅੰਦਰ ਸਰਬ ਭਾਰਤੀ ਬਹਿਸ਼ਕ੍ਰਿਤ ਸਭਾ ਹੋਈ ਸੀ। ਇਸ ਸਭਾ ਦੀ ਪ੍ਰਧਾਨਗੀ ਛੱਤਰਪਤੀ ਸ੍ਰੀ ਸ਼ਾਹੂ ਮਹਾਰਾਜ ਨੇ ਕੀਤੀ ਸੀ। ਨਾਗਪੁਰ ਦੇ ਰਾਜੇ ਰਘੂ ਜੀ ਭੌਂਸਲੇ ਨੂੰ ਡਰ ਸੀ ਕਿ ਇਸ ਸਭਾ ਵਿਚ ਛੱਤਰਪਤੀ ਸ਼ਾਹੂ ਮਹਾਰਾਜ ਅਛੂਤਾਂ ਨਾਲ ਬਹਿ ਕੇ ਭੋਜਨ ਕਰਨਗੇ ਅਤੇ ਉਨ੍ਹਾਂ ਨੂੰ ਵੀ ਪੰਗਤ ਵਿਚ ਬੈਠਣ ਲਈ ਮਜਬੂਰ ਹੋਣਾ ਪਵੇਗਾ। ਇਸ ਲਈ ਉਹ ਆਪਣੇ ਪਰਿਵਾਰ ਸਮੇਤ ਨਾਗਪੁਰ ਤੋਂ ਬਾਹਰ ਚਲੇ ਗਏ। ਇਸ ਸਭਾ ਵਿਚ ਇਹ ਮਤਾ ਪਾਸ ਕੀਤਾ ਗਿਆ ਕਿ ਅਛੂਤਾਂ ਦੇ ਪ੍ਰਤਿਨਿਧ ਅਛੂਤਾਂ ਦੇ ਮਤਾਂ ਨਾਲ ਕੌਂਸਿਲ ਵਿਚ ਜਿੱਤ ਕੇ ਆਉਣ। ਇਸ ਸਭਾ ਵਿਚ ਡਾ. ਅੰਬੇਡਕਰ ਦੀ ਨੀਤੀ-ਨਿਪੁੰਨਤਾ ਕਾਰਣ ਅਛੂਤ ਸਮਾਜ ਦੀਆਂ ਅੱਖਾਂ ਖੁਲ੍ਹ ਗਈਆਂ ਅਤੇ ਉਨ੍ਹਾਂ ਨੂੰ ਇਹ ਅਨੁਭਵ ਹੋਇਆ ਕਿ ਹੁਣ ਹਿੰਦੂ-ਪ੍ਰਧਾਨ ਸੰਸਥਾ ਦੇ ਭਰੋਸੇ ਰਹਿਣਾ ਹਿੱਤਕਾਰੀ ਨਹੀਂ ਹੋਵੇਗਾ। ਇਸ ਸਭਾ ਵਿਚ ਵੀ ਅੰਬੇਡਕਰ ਨੇ ਮਹਾਰ ਜਾਤੀ ਦੀਆਂ 12 ਉਪਜਾਤੀਆਂ ਦੇ ਲੋਕਾਂ ਨੂੰ ਇਕ ਪੰਗ੍ਰਤ ਵਿਚ ਬਿਠਾ ਕੇ ਉਨ੍ਹਾਂ ਦਾ ਆਪਸੀ ਭਿੰਨ ਭੇਦ ਪਹਿਲੀ ਵਾਰ ਖ਼ਤਮ ਕਰ ਦਿੱਤਾ। ਇਕੋ ਪ੍ਰਾਧਿਆਪਕ ਦੇ ਨਾਤੇ ਡਾ. ਅੰਬੇਡਕਰ ਨੂੰ ਜਿਹੜੀ ਮਹੀਨੇ ਦੀ ਤਨਖਾਹ ਮਿਲਦੀ ਸੀ, ਉਸ ਵਿਚ ਆਪਣਾ ਜੀਵਨ ਗੁਜ਼ਾਰਾ ਕਰਨ ਲਈ ਉਨ੍ਹਾਂ ਨੂੰ ਬਹੁਤ ਹੀ ਸੰਭਲ ਕੇ ਖਰਚ ਕਰਨਾ ਪੈਂਦਾ ਸੀ। ਆਪਣੀ ਪਤਨੀ ਰਮਾਬਾਈ ਨੂੰ ਘਰ-ਗ੍ਰਹਿਸਥੀ ਚਲਾਉਣ ਲਈ ਆਪਣੀ ਤਨਖਾਹ ਦਾ ਕੁਝ ਹਿੱਸਾ ਦੇ ਕੇ ਉਹ ਬਕਾਇਆ ਰਕਮ ਨੂੰ ਜਮ੍ਹਾ ਖਾਤੇ ਵਿਚ ਦੇਂਦੇ ਸੀ।[1] ਰਮਾਬਾਈ ਸੁਭਾਅ ਤੋਂ ਹੀ ਘੱਟ ਬੋਲਣ ਵਾਲੀ, ਦ੍ਰਿੜ੍ਹ ਨਿਸ਼ਚੇ ਵਾਲੀ ਅਤੇ ਸ੍ਵੈ-ਮਾਣ ਵਾਲੀ ਔਰਤ ਸੀ। ਉਨ੍ਹਾਂ ਨੇ ਆਪਣੇ ਵਿਆਹੁਤਾ ਜੀਵਨ ਦੇ ਪਹਿਲੇ ਸਾਲਾਂ ਵਿਚ ਬਹੁਤ ਹੀ ਤੰਗੀ ਤੁਰਸ਼ੀ ਅਤੇ ਮੁਸ਼ਕਲਾਂ ਦਾ ਸਾਹਮਣਾ ਕੀਤਾ ਸੀ। ਇਸ ਮੁਸੀਬਤ ਵਿਚ ਵੀ ਉਨ੍ਹਾਂ ਨੇ ਆਪਣੇ ਮਨ ਦੀ ਸ਼ਾਂਤੀ ਅਤੇ ਘਰ ਦੇ ਗੁਜ਼ਾਰੇ ਨੂੰ ਬਣਾਈ ਰੱਖਿਆ। ਜਦੋਂ ਉਨ੍ਹਾਂ ਦੇ ਪਤੀ ਵਿਦੇਸ਼ ਵਿਚ ਸਨ, ਉਨ੍ਹਾਂ ਦਿਨਾਂ ਵਿਚ ਉਨ੍ਹਾਂ ਨੇ ਆਪਣੀ ਵਿਧਵਾ ਭਰਜਾਈ ਅਤੇ ਉਸਦੇ ਪੁੱਤਰ ਨੂੰ ਕਦੀ ਆਪਣੇ ਤੋਂ ਅੱਡ ਨਹੀਂ ਸੀ ਹੋਣ ਦਿੱਤਾ। ਉਨ੍ਹਾਂ ਨੇ ਆਪਣੀਆਂ ਤਕਲੀਫ਼ਾਂ ਅਤੇ ਮੁਸੀਬਤਾਂ ਵਿਚ ਕਦੀ ਉਫ਼ ਤਕ ਨਹੀਂ ਸੀ ਕੀਤੀ। ਇਥੋਂ ਤਕ ਕਿ ਉਨ੍ਹਾਂ ਨੇ ਕਿਸੇ ਨੂੰ ਕਦੀ ਵੀ ਕਠੋਰ ਗੱਲ ਤਕ ਨਹੀਂ ਸੀ ਕਹੀ। ਜਦੋਂ ਡਾ. ਅੰਬੇਡਕਰ ਅਮਰੀਕਾ ਗਏ ਸਨ, ਉਸ ਸਮੇਂ ਉਹ ਗਰਭਵਤੀ ਸੀ। ਉਨ੍ਹਾਂ ਦੀ ਕੁੱਖੋਂ ਜਿਸ ਸੰਤਾਨ ਨੇ ਜਨਮ ਲਿਆ, ਉਸਦਾ ਨਾਂ ਗੰਗਾਧਰ ਰੱਖਿਆ। ਪਰ ਉਹ ਜ਼ਿਆਦਾ ਦਿਨ ਨਾ ਜੀਉ ਸਕਿਆ ਅਤੇ ਜਲਦੀ ਹੀ ਪਰਲੋਕ ਸਿਧਾਰ ਗਿਆ। ਹੁਣ ਉਨ੍ਹਾਂ ਦੀ ਇਕ ਹੀ ਸੰਤਾਨ ਬਚੀ ਸੀ - ਯਸ਼ਵੰਤ। ਆਪਣੇ ਪੁੱਤਰ ਦੀ ਤਬੀਅਤ ਦੇ ਬਾਰੇ ਉਨ੍ਹਾਂ ਨੂੰ ਹਮੇਸ਼ਾ ਚਿੰਤਾ ਲੱਗੀ ਰਹਿੰਦੀ ਸੀ। ਉਨ੍ਹਾਂ ਨੇ ਬੜੀ ਮਿਹਨਤ ਨਾਲ ਖੁਦ ਲਿਖਣਾ-ਪੜ੍ਹਨਾ ਸਿਖਿਆ, ਪਰ ਨਾਲ ਇਹ ਵੀ ਧਿਆਨ ਰਖਿਆ ਕਿ ਉਨ੍ਹਾਂ ਦੇ ਪਤੀ ਦੇ ਅਧਿਅਨ ਵਿਚ ਕਿਸੇ ਵੀ ਤਰ੍ਹਾਂ ਦਾ ਵਿਘਨ ਨਾ ਪਵੇ।

1. ਬਨੋਧਾ : ਪੰਨਾ 34, ਹਰ ਮਹੀਨੇ 50 ਰੁਪਏ ਦਿੱਤੇ ਜਾਂਦੇ ਸਨ।

# 6

ਡਾ. ਅੰਬੇਡਕਰ ਨੇ ਆਪਣੀ ਮਹੀਨੇ ਦੀ ਤਨਖਾਹ 'ਚੋਂ ਬਚੀ ਰਕਮ ਅਤੇ ਆਪਣੇ ਸਨੇਹੀ ਨਵਲ ਭਥੇਨਾ ਦੇ ਦਿੱਤੇ ਹੋਏ ਕਰਜ਼ੇ ਦੇ ਰੂਪ ਵਿਚ 5,000/- ਰੁਪਏ ਅਤੇ ਕੋਲਹਾਪੁਰ ਨਰੇਸ਼ ਤੋਂ ਪ੍ਰਾਪਤ ਕੁਝ ਆਰਥਿਕ ਸਹਾਇਤਾ ਨਾਲ ਲੰਦਨ ਜਾਣ ਦੀ ਪੂਰੀ ਤਿਆਰੀ ਕਰ ਲਈ, ਅਤੇ ਉਹ 1920 ਈਸਵੀ ਦੇ ਜੁਲਾਈ ਮਹੀਨੇ ਦੇ ਅਖ਼ੀਰਲੇ ਹਫਤੇ ਲੰਦਨ ਪਹੁੰਚੇ।

ਲੰਦਨ ਵਿਚ ਉਨ੍ਹਾਂ ਨੇ ਸਤੰਬਰ ਮਹੀਨੇ ਤੋਂ ਆਪਣਾ ਅਧਿਐਨ ਸ਼ੁਰੂ ਕੀਤਾ। ਉਸ ਸਮੇਂ ਉਨ੍ਹਾਂ ਦਾ ਧਿਆਨ ਲੰਦਨ ਅਜਾਇਬ ਘਰ ਵਲ ਖਿਚਿਆ ਗਿਆ। ਇਸ ਅਜਾਇਬ ਘਰ ਵਿਚ ਸਾਂਭੇ ਸੰਸਾਰ ਦੇ ਦੁਰਲਭ ਗ੍ਰੰਥਾਂ ਨੂੰ ਸਿਰਫ਼ ਦੇਖਣ ਦੀ ਇੱਛਾ ਕਰਕੇ ਹੀ ਕਈ ਵਿਦਵਾਨ ਇਸ ਅਜਾਇਬ ਘਰ ਵਿਚ ਆਉਂਦੇ ਹਨ। ਇਸ ਮਹਾਨ ਗ੍ਰੰਥ ਘਰ ਵਿਚ ਡਾ. ਅੰਬੇਡਕਰ ਸਵੇਰੇ 8 ਵਜੇ ਤੋਂ ਲੈ ਕੇ ਸ਼ਾਮ 8 ਵਜੇ ਤਕ ਬੈਠਦੇ ਸਨ। ਉਹ ਇਕ ਨਿਜੀ ਤੌਰ ਤੇ ਚਲਾਏ ਗਏ ਹੋਟਲ ਵਿਚ ਰਹਿੰਦੇ ਸਨ। ਇਸ ਹੋਟਲ ਦੀ ਮਾਲਕਣ ਜ਼ਰਾ ਸਖ਼ਤ ਸੁਭਾਅ ਦੀ ਸੀ। ਉਹ ਉਨ੍ਹਾਂ ਨੂੰ ਨਾਸ਼ਤੇ ਵਿਚ ਸਿਰਫ਼ ਇਕ ਪਿਆਲੀ ਚਾਹ, ਇਕ ਪਾਨ ਦਾ ਟੁਕੜਾ, ਅਤੇ ਇਕ ਮੱਛੀ ਦਾ ਟੁਕੜਾ ਖਾਣ ਨੂੰ ਦਿੰਦੀ ਸੀ। ਬਸ ਏਨਾ ਹੀ ਖਾ ਕੇ ਡਾ. ਅੰਬੇਡਕਰ ਗ੍ਰੰਥ ਘਰ ਲਈ ਰਵਾਨਾ ਹੋ ਜਾਂਦੇ ਅਤੇ ਸਭ ਤੋਂ ਪਹਿਲਾਂ ਉਥੇ ਪਹੁੰਚਦੇ। ਫਿਰ ਤਾਂ ਉਹ ਬਿਨਾਂ ਆਰਾਮ ਕੀਤੇ ਨਿਰੰਤਰ ਕਿਤਾਬਾਂ ਵਿਚ ਡੁੱਬ ਜਾਂਦੇ। ਆਪਣਾ ਸਮਾਂ ਅੰਞਾਈਂ ਨਾ ਗੁਆਉਂਦੇ ਹੋਏ ਉਹ ਦੁਪਹਿਰ ਦਾ ਭੋਜਨ ਲੌਢੇ ਵੇਲੇ ਦਾ ਅਲਪ ਆਹਾਰ ਜਾਂ ਸ਼ਾਮ ਦੀ ਚਾਹ - ਸਭ ਕੁਝ ਛੱਡ ਦਿੰਦੇ ਸਨ। ਆਪਣੀ ਪੜ੍ਹਾਈ ਵਿਚ ਉਹ ਏਨੇ ਲੀਨ ਹੁੰਦੇ ਕਿ ਚੌਕੀਦਾਰ ਉਨ੍ਹਾਂ ਨੂੰ ਯਾਦ ਕਰਾਉਂਦਾ ਅਤੇ ਉਸ ਗ੍ਰੰਥ ਘਰ ਨੂੰ ਬੰਦ ਕਰਦਾ। ਅੰਬੇਡਕਰ ਥੱਕ ਜ਼ਰੂਰ ਜਾਂਦੇ ਸਨ। ਪਰ ਉਥੇ ਬੈਠ ਕੇ ਲਿਖੇ ਹੋਏ ਕਾਗਜ਼ਾਂ ਦੇ ਟੁਕੜਿਆਂ ਨਾਲ ਉਨ੍ਹਾਂ ਦੀਆਂ ਜੇਬਾਂ ਭਰੀਆਂ ਹੁੰਦੀਆਂ ਸਨ। ਉਹ ਇਸ ਗ੍ਰੰਥ ਘਰ ਤੋਂ ਇਲਾਵਾ ਇੰਡੀਆ ਆਫ਼ਿਸ ਲਾਇਬ੍ਰੇਰੀ, ਲੰਦਨ ਯੂਨੀਵਰਸਿਟੀ ਲਾਇਬ੍ਰੇਰੀ ਅਤੇ ਦੂਸਰੇ ਪ੍ਰਮੁੱਖ ਗ੍ਰੰਥ ਘਰਾਂ ਦੀ ਵੀ ਲਗਾਤਾਰ ਵਰਤੋਂ ਕਰਦੇ ਸਨ। ਜਦੋਂ ਸ਼ਾਮ ਨੂੰ ਉਹ ਉਥੋਂ ਨਿਕਲਦੇ ਤਾਂ ਭੁੱਖ ਦੇ ਮਾਰੇ ਉਨ੍ਹਾਂ ਦਾ ਸਿਰ ਚਕਰਾਉਣ ਲਗਦਾ ਸੀ। ਉਹ ਫਿਰ ਕਿਸੇ ਸਸਤੇ ਹੋਟਲ ਵਿਚ ਜਾ ਕੇ ਇਕ ਪਿਆਲਾ ਬ੍ਰਾਵਰੀਨ ਪੀਂਦੇ ਅਤੇ ਨਾਲ ਹੀ ਦੋ ਪਾਨ ਖਾਂਦੇ। ਘਰ ਪਰਤਣ ਤੇ ਉਹ ਰਾਤ ਦਾ ਖਾਣਾ ਢਿੱਡ ਭਰ ਕੇ ਖਾਂਦੇ।[1] ਇਕ ਗੁਜਰਾਤੀ ਮਿੱਤਰ ਨੇ ਉਨ੍ਹਾਂ ਨੂੰ ਕੁਝ ਪਾਪੜ ਨਾਲ ਦੇ ਦਿੱਤੇ ਸਨ। ਅੱਧੀ ਰਾਤ ਨੂੰ ਉਹ ਦੋ ਚਾਰ ਪਾਪੜ ਸੇਕ ਕੇ ਖਾਂਦੇ ਅਤੇ

1. ਗੁਰੂਵਰਯ ਕ. ਅ. ਕੇਲੂਕਰ : (ਡਾ. ਭੀਮਰਾਵ ਰਾਮ ਜੀ ਅੰਬੇਡਕਰ), ਜਨਤਾ, ਵਿਸ਼ੇਸ਼ ਅੰਕ 1933.

ਇਕ ਪਿਆਲੀ ਦੁੱਧ ਪੀਂਦੇ, ਫਿਰ ਸਵੇਰ ਤਕ ਆਪਣੀ ਪੜ੍ਹਾਈ ਵਿਚ ਲੱਗੇ ਰਹਿੰਦੇ ਸਨ। ਬਾਹਰ ਦੀ ਦੁਨੀਆ ਨਾਲ ਉਨ੍ਹਾਂ ਦਾ ਕੋਈ ਸਰੋਕਾਰ ਹੀ ਨਹੀਂ ਸੀ। ਉਨ੍ਹਾਂ ਦਿਨਾਂ ਵਿਚ ਉਨ੍ਹਾਂ ਦੇ ਕਮਰੇ ਵਿਚ ਮੁੰਬਈ ਨਿਵਾਸੀ ਅਸਨੋਡਕਰ ਰਹਿੰਦੇ ਸਨ। ਉਹ ਜਦੋਂ ਵੀ ਸੌਣ ਲਈ ਕਹਿੰਦੇ ਤਾਂ ਅੰਬੇਡਕਰ ਦਾ ਇਹੀ ਜੁਆਬ ਹੁੰਦਾ, "ਮੇਰੇ ਕੋਲ ਨਾ ਖਾਣ ਲਈ ਪੈਸਾ ਹੈ ਨਾ ਸੌਣ ਲਈ ਸਮਾਂ। ਮੈਂ ਤਾਂ ਬਸ ਆਪਣੀ ਪੜ੍ਹਾਈ ਛੇਤੀ ਤੋਂ ਛੇਤੀ ਖ਼ਤਮ ਕਰਨੀ ਹੈ।"[1] ਡਾ. ਅੰਬੇਡਕਰ ਦੀ ਗਿਆਨ-ਤਪੱਸਿਆ ਇਸ ਤਰ੍ਹਾਂ ਅਖੰਡ ਚਲਦੀ ਰਹਿੰਦੀ ਸੀ।

ਭਾਵੇਂ ਡਾ. ਅੰਬੇਡਕਰ ਵਿਦੇਸ਼ ਵਿਚ ਅਧਿਐਨ ਕਰ ਰਹੇ ਸਨ ਤਾਂ ਵੀ ਭਾਰਤ ਵਿਚ ਰਹਿਣ ਵਾਲੇ ਸਹਿਯੋਗੀਆਂ ਦੀ ਵੀ ਅਗਵਾਈ ਕਰਦੇ ਸਨ। ਅਛੂਤ-ਉਧਾਰ ਦੇ ਕੰਮ ਵਲ ਵੀ ਉਹ ਬਹੁਤ ਬਾਰੀਕੀ ਨਾਲ ਧਿਆਨ ਦਿੰਦੇ ਸਨ। ਏਨਾ ਹੀ ਨਹੀਂ ਉਹ ਸ਼ਿਵਤਰਕਰ ਨੂੰ ਪੱਤਰ ਲਿਖ ਕੇ ਆਪਣੇ ਪੁੱਤਰ ਤੇ ਭਤੀਜੇ ਦੀ ਪੜ੍ਹਾਈ-ਲਿਖਾਈ ਦੇ ਬਾਰੇ ਪੂਰਾ ਧਿਆਨ ਦੇਣ ਦਾ ਹਮੇਸ਼ਾ ਇਸ਼ਾਰਾ ਕਰਦੇ ਰਹਿਦੇ ਸਨ। ਡਾ. ਅੰਬੇਡਕਰ ਦੇ ਹਰ ਪੱਤਰ ਤੋਂ ਅਛੂਤਾਂ ਦੇ ਉਧਾਰ ਲਈ ਉਨ੍ਹਾਂ ਦੇ ਮਨ ਦੀ ਡੂੰਘੀ ਤਲਖ਼ੀ ਦਾ ਪਤਾ ਚਲਦਾ ਸੀ। ਉਹ ਆਪਣੇ ਪੱਤਰਾਂ ਵਿਚ ਸਹਿਯੋਗੀਆਂ ਦੀ ਤੰਦਰੁਸਤੀ ਬਾਰੇ ਵੀ ਪੂਰੀ ਦਿਲਚਸਪੀ ਨਾਲ ਪੁੱਛ-ਗਿੱਛ ਕਰਦੇ ਸਨ।

ਡਾ. ਅੰਬੇਡਕਰ ਦਾ ਖੋਜ-ਕਾਰਜ ਹੁਣ ਤਕਰੀਬਨ ਪੂਰਾ ਹੋ ਰਿਹਾ ਸੀ। "ਪ੍ਰੋਵਿੰਨਿਸ਼ਿਅਲ ਡੀਸੈਂਟਲਾਈਜੇਸ਼ਨ ਆਫ ਇੰਪੀਰੀਅਲ ਫਾਇਨਾਂਸ ਇਨ ਬ੍ਰਿਟਿਸ਼ ਇੰਡੀਆ" ਇਸ ਵਿਸ਼ੇ ਉਤੇ ਸੰਨ 1921 ਵਿਚ ਉਨ੍ਹਾਂ ਨੂੰ ਐੱਮ.ਐੱਸ.ਸੀ. ਦੀ ਡਿਗਰੀ ਦਿੱਤੀ ਗਈ। ਇਸ ਤੋਂ ਇਕ ਸਾਲ ਬਾਅਦ ਹੀ ਉਨ੍ਹਾਂ ਨੇ ਅਕਤੂਬਰ 1922 ਵਿਚ 'ਦਿ ਪ੍ਰਾਬਲਮ ਆਫ ਦਿ ਰੂਪੀ' ਨਾਂ ਦਾ ਖੋਜ ਪ੍ਰਬੰਧ ਲਿਖ ਕੇ ਉਸਨੂੰ ਡੀ.ਐੱਸ.ਸੀ. ਦੀ ਪਦਵੀ ਪ੍ਰਾਪਤ ਕਰਨ ਲਈ ਪੇਸ਼ ਕੀਤਾ ਸੀ। ਇਸ ਤਰ੍ਹਾਂ ਉਨ੍ਹਾਂ ਨੇ ਢਾਈ ਸਾਲ ਵਿਚ ਹੀ ਐੱਮ.ਐੱਸ.ਸੀ. ਅਤੇ ਡੀ.ਐੱਸ.ਸੀ. ਦੋਨੋਂ ਹੀ ਪਦਵੀਆਂ ਪ੍ਰਾਪਤ ਕਰ ਲਈਆਂ। ਉਨ੍ਹਾਂ ਦਿਨਾਂ ਵਿਚ ਉਹ ਚਾਹੁੰਦੇ ਸੀ ਕਿ ਵਕਾਲਤ ਦੀ ਪਰੀਖਿਆ ਵੀ ਦੇ ਦੇਣ, ਪਰ ਉਹ ਉਸ ਸਾਲ ਪ੍ਰੀਖਿਆ ਵਿਚ ਨਹੀਂ ਬੈਠੇ। ਉਹ ਅਪ੍ਰੈਲ ਅਤੇ ਮਈ ਮਹੀਨੇ ਤਕ ਸੰਸਕ੍ਰਿਤ ਦਾ ਅਭਿਆਸ ਕਰਦੇ ਰਹੇ।[2] ਪਰ ਸੰਨ 1923 ਵਿਚ ਉਨ੍ਹਾਂ ਨੂੰ ਪ੍ਰੋਫੈਸਰ ਐਡਵਿਨ ਕੇਨਨ ਨੇ ਸੱਦਾ ਭੇਜਿਆ। ਪ੍ਰੀਖਿਅਕਾਂ ਨੂੰ ਉਨ੍ਹਾਂ ਦੇ ਖੋਜ-ਪ੍ਰਬੰਧ ਵਿਚ ਕੁਝ ਹਿੱਸਾ ਇਤਰਾਜ਼-ਜਨਕ ਲੱਗਿਆ ਸੀ। ਇਸ ਲਈ ਪ੍ਰੋ. ਕੇਨਨ ਨੇ ਉਨ੍ਹਾਂ ਨੂੰ ਇਹ ਸਲਾਹ ਦਿੱਤੀ ਕਿ ਉਹ ਆਪਣੇ ਵਿਚਾਰਾਂ ਨੂੰ ਨਾ ਬਦਲਦੇ ਹੋਏ ਉਸ ਹਿੱਸੇ ਦੀ ਭਾਸ਼ਾ ਨੂੰ ਸਾਦੀ ਬਣਾ ਕੇ ਆਪਣਾ ਖੋਜ-ਪ੍ਰਬੰਧ ਦੁਬਾਰਾ ਪੇਸ਼ ਕਰਨ। ਡਾ. ਅੰਬੇਡਕਰ ਇਸ ਤੋਂ ਪਹਿਲਾਂ ਹੀ ਵਿਦਿਆਰਥੀਆਂ ਦੀ ਇਕ ਸੰਸਥਾ ਦੀ ਸਭਾ ਵਿਚ "ਰਿਸਪਾਂਸਿਬਿਲਿਟੀਜ਼ ਆਫ ਏ ਰਿਸਪਾਂਸਿਬਲ ਗਵਰਨਮੈਂਟ ਇੰਨ ਇੰਡੀਆ" ਵਿਸ਼ੇ ਉੱਤੇ ਆਪਣਾ ਸਨਸਨੀਖੇਜ਼ ਲੇਖ ਪੜ੍ਹ ਚੁਕੇ ਸਨ। ਉਸ ਲੇਖ ਬਾਰੇ ਰਾਜਨੀਤੀ ਸ਼ਾਸਤ੍ਰ ਦੇ ਪ੍ਰਸਿੱਧ ਵਿਦਵਾਨ ਪ੍ਰੋ. ਹਰਾਲਡ ਜੇ. ਲਾਸਕੀ ਨੇ

1. ਕੀਰ (ਮ), ਪੰਨਾ 50.
2. ਬਨੌਧਾ, ਪੰਨਾ 361, ਬਨੌਧਾ ਦੇ ਮਤਾਨੁਸਾਰ ਅੰਬੇਡਕਰ ਜਰਮਨ ਅਤੇ ਸੰਸਕ੍ਰਿਤ ਭਾਸ਼ਾ ਜਰਮਨ ਵਿਦਿਆਰਥੀਆਂ ਨੂੰ ਸਿਖਾਉਂਦੇ ਸਨ।

ਇਹ ਟਿੱਪਣੀ ਕੀਤੀ ਸੀ ਕਿ ਉਸ ਲੇਖ ਵਿਚ ਪ੍ਰਗਟ ਕੀਤੇ ਗਏ ਡਾ. ਅੰਬੇਡਕਰ ਦੇ ਵਿਚਾਰ ਕ੍ਰਾਂਤੀਕਾਰੀ ਸੁਭਾਅ ਦੇ ਹਨ।"

ਡਾ. ਅੰਬੇਡਕਰ ਦੇ ਕੋਲ ਹੁਣ ਬਹੁਤ ਘੱਟ ਪੈਸਾ ਬਚਿਆ ਸੀ। ਉਸ ਪੈਸੇ ਦੀਆਂ ਉਨ੍ਹਾਂ ਨੇ ਕਿਤਾਬਾਂ ਖਰੀਦ ਲਈਆਂ। ਉਂਜ ਘਰ ਦੀ ਮਾਲੀ ਹਾਲਤ ਵੀ ਖਰਾਬ ਹੀ ਸੀ। ਇਨ੍ਹਾਂ ਹਾਲਾਤਾਂ ਵਿਚ ਉਨ੍ਹਾਂ ਨੇ ਆਪਣੇ ਦੇਸ਼ ਵਾਪਸ ਪਰਤਣ ਦਾ ਨਿਸ਼ਚਾ ਕੀਤਾ। ਉਹ ਅਪ੍ਰੈਲ 1923 ਨੂੰ ਮੁੰਬਈ ਪਹੁੰਚੇ। ਉਨ੍ਹਾਂ ਨੇ ਆਪਣਾ ਖੋਜ ਪ੍ਰਬੰਧ ਦੁਬਾਰਾ ਲਿਖ ਕੇ ਭਿਜਵਾ ਦਿੱਤਾ ਅਤੇ ਉਨ੍ਹਾਂ ਦੇ ਪ੍ਰੀਖਿਅਕਾਂ ਨੇ ਉਨ੍ਹਾਂ ਨੂੰ 'ਡਾਕਟਰ ਆਫ ਸਾਇੰਸ' ਦੀ ਪਦਵੀ ਨਾਲ ਸਨਮਾਨਿਤ ਕੀਤਾ। ਇਹ ਖੋਜ-ਪ੍ਰਬੰਧ ਪੀ.ਐੱਸ. ਕਿੰਗ ਕੰਪਨੀ ਨੇ ਦਸੰਬਰ 1923 ਈਸਵੀ ਵਿਚ ਪ੍ਰਕਾਸ਼ਿਤ ਕੀਤਾ। ਡਾ. ਅੰਬੇਡਕਰ ਨੇ ਇਸ ਗ੍ਰੰਥ ਨੂੰ ਆਪਣੇ ਮਾਤਾ-ਪਿਤਾ ਨੂੰ ਉਨ੍ਹਾਂ ਦੇ ਸਭ ਤੋਂ ਉੱਚੇ ਤਿਆਗ ਅਤੇ ਪੁੱਤਰ ਦੀ ਪੜ੍ਹਾਈ-ਲਿਖਾਈ ਲਈ ਤੀਬਰ ਇੱਛਾ ਪ੍ਰਤੀ ਦਿਲੀ ਧੰਨਵਾਦ ਰੂਪ ਵਿਚ ਸਮਰਪਿਤ ਕੀਤਾ ਸੀ।[1] ਇਹ ਗ੍ਰੰਥ ਸਾਰੇ ਸੰਸਾਰ ਵਿਚ ਮਾਨਤਾ ਪਾ ਚੁੱਕਾ ਹੈ। ਡਾ. ਅੰਬੇਡਕਰ ਦੇ ਪ੍ਰੋਫੈਸਰ ਐਡਵਿਨ ਕੇਨਨ ਨੇ ਵੀ ਇਸਦੀ ਭੂਮਿਕਾ ਵਿਚ ਆਪਣੇ ਸ਼ਿਸ਼ ਦੇ ਤਰਕ ਨਾਲ ਮਤਭੇਦ ਪ੍ਰਗਟ ਕਰਦੇ ਹੋਏ ਉਸ ਗ੍ਰੰਥ ਵਿਚ ਦੱਸੇ ਹੋਏ ਵਿਚਾਰਾਂ ਅਤੇ ਤੇਜ ਬੁੱਧੀ ਦੀ ਸਿਫ਼ਤ ਕੀਤੀ ਹੈ। ਹੁਣ ਡਾ. ਅੰਬੇਡਕਰ ਅਮਰੀਕਾ ਦੇ ਪੀ.ਐੱਚ.ਡੀ. ਲੰਦਨ ਦੇ ਡੀ.ਐਸ.ਸੀ. ਅਤੇ ਵਕਾਲਤ ਦੀਆਂ ਪਦਵੀਆਂ ਪ੍ਰਾਪਤ ਕਰ ਚੁੱਕੇ ਸਨ ਅਤੇ ਹੁਣ ਉਹ ਕਿਸੇ ਵੀ ਔਕੜ ਦਾ ਸਾਹਮਣਾ ਕਰਨ ਲਈ ਤਿਆਰ ਸਨ।

---

1. ਬਲੇਕ ਕਲਾਰਕ : ਰੀਡਰਜ਼ ਡਾਇਜੈਸਟ ਮਾਰਚ 1950, ਪੰਨਾ 109 (ਦਿ ਵਿਕਟਰੀ ਆਫ ਐਨ ਅਨਟਚੇਬਲ)

# 7

ਡਾ. ਅੰਬੇਡਕਰ ਦਾ ਵਿਆਹ 1908 ਈਸਵੀ ਵਿਚ ਹੋਇਆ। ਉਸ ਸਮੇਂ ਉਨ੍ਹਾਂ ਦੀ ਉਮਰ 17 ਸਾਲ ਦੀ ਸੀ। ਪਰ ਸਹੀ ਅਰਥਾਂ ਵਿਚ ਤਾਂ ਉਨ੍ਹਾਂ ਦੀ ਗ੍ਰਿਹਸਥੀ ਹੁਣ ਸ਼ੁਰੂ ਹੋਈ ਸੀ। ਉਹ ਜਦੋਂ ਦੂਜੀ ਵਾਰ ਇੰਗਲੈਂਡ ਗਏ ਸਨ, ਉਸ ਸਮੇਂ ਉਨ੍ਹਾਂ ਨੇ ਆਪਣੀ ਪਤਨੀ ਰਮਾਬਾਈ ਨੂੰ ਘਰ ਦਾ ਖਰਚਾ ਚਲਾਉਣ ਲਈ ਜਿਹੜੀ ਰਕਮ ਦਿੱਤੀ ਸੀ, ਉਹ ਬਹੁਤ ਜਲਦੀ ਖਰਚ ਹੋ ਚੁਕੀ ਸੀ। ਰਮਾਬਾਈ ਦੇ ਭਰਾ ਸ਼ੰਕਰ ਰਾਵ ਅਤੇ ਛੋਟੀ ਭੈਣ ਮੀਰਾਬਾਈ - ਦੋਨੋਂ ਛੋਟੀ-ਮੋਟੀ ਮਜ਼ਦੂਰੀ ਕਰਕੇ ਅੱਠ-ਦਸ ਆਨੇ (50-60 ਪੈਸੇ) ਹੀ ਰੋਜ਼ ਕਮਾਉਂਦੇ ਸਨ। ਉਸੇ ਨਾਲ ਰਮਾਬਾਈ ਬਾਜ਼ਾਰ ਤੋਂ ਖਾਣ ਦਾ ਸਮਾਨ ਖਰੀਦਦੀ ਅਤੇ ਰੋਟੀ ਪਕਾ ਕੇ ਸਭ ਦਾ ਢਿੱਡ ਭਰਦੀ ਸੀ। ਇਸ ਤਰ੍ਹਾਂ ਮੁਸੀਬਤ ਦੇ ਇਹ ਦਿਨ ਉਨ੍ਹਾਂ ਨੇ ਬੜੀ ਤੰਗੀ ਨਾਲ ਕੱਟੇ ਸਨ। ਕਦੀ-ਕਦੀ ਉਨ੍ਹਾਂ ਦੇ ਟੱਬਰ ਨੂੰ ਅੱਧਾ ਢਿੱਡ ਭਰ ਕੇ ਹੀ ਸੌਣਾ ਪੈਂਦਾ, ਤੇ ਕਦੀ ਕਦੀ ਭੁੱਖੇ ਢਿੱਡ ਵੀ। ਜਦੋਂ ਰਮਾਬਾਈ ਨੇ ਇਹ ਹਾਲਾਤ ਡਾ. ਅੰਬੇਡਕਰ ਨੂੰ ਆਪਣੇ ਪੱਤਰ ਵਿਚ ਲਿਖੇ, ਉਨ੍ਹਾਂ ਦਿਨਾਂ ਵਿਚ ਉਹ ਵੀ ਮਾਇਕ ਔਕੜਾਂ ਦਾ ਸਾਹਮਣਾ ਕਰ ਰਹੇ ਸਨ। ਉਨ੍ਹਾਂ ਨੇ ਪੱਤਰ ਵਿਚ ਇਹੀ ਲਿਖਿਆ, ''ਮੈਂ ਖ਼ੁਦ ਖਾਣ ਪਿੱਛੇ ਮੁਹਤਾਜ਼ ਹੋ ਰਿਹਾ ਹਾਂ। ਤੈਨੂੰ ਭੇਜਣ ਲਈ ਮੇਰੇ ਕੋਲ ਥੋੜ੍ਹੀ ਜਿੰਨੀ ਵੀ ਰਕਮ ਨਹੀਂ ਹੈ। ਫੇਰ ਵੀ ਮੈਂ ਤੁਹਾਡੇ ਲਈ ਕੁਝ ਇੰਤਜ਼ਾਮ ਕਰਵਾ ਕੇ ਭੇਜ ਰਿਹਾ ਹਾਂ। ਜੇ ਇਸ ਵਿਚ ਥੋੜ੍ਹੀ ਦੇਰ ਵੀ ਹੋਈ ਅਤੇ ਤੁਹਾਡੇ ਹੱਥ ਤੰਗ ਹੋ ਗਏ ਤਾਂ ਤੂੰ ਆਪਣੇ ਗਹਿਣੇ ਵੇਚ ਦੇਵੀਂ, ਮੈਂ ਵਾਪਸ ਆਉਣ 'ਤੇ ਤੈਨੂੰ ਦੁਬਾਰਾ ਗਹਿਣੇ ਬਣਵਾ ਦੇਵਾਂਗਾ।'' ਇਸੇ ਪੱਤਰ ਵਿਚ ਉਨ੍ਹਾਂ ਨੇ ਰਮਾਬਾਈ ਤੋਂ ਯਸ਼ਵੰਤ ਅਤੇ ਮੁਕੰਦ ਦੀ ਲਿਖਾਈ-ਪੜ੍ਹਾਈ ਬਾਰੇ ਪੁੱਛ-ਗਿੱਛ ਕੀਤੀ। ਅਛੂਤ ਸਮਾਜ ਸੇਵਕਾਂ ਨੇ ਰਮਾਬਾਈ ਨੂੰ ਉਨ੍ਹਾਂ ਦੀ ਤੰਗਹਾਲੀ ਦੇ ਦਿਨਾਂ ਵਿਚ ਮਦਦ ਦੇਣੀ ਚਾਹੀ, ਪਰ ਰਮਾਬਾਈ ਨੇ ਮਦਦ ਲੈਣ ਤੋਂ ਸਾਫ਼ ਨਾਂਹ ਕਰ ਦਿੱਤੀ।

ਸ਼ਾਮ ਨੂੰ ਲੋਕ ਆਪਣੀ-ਆਪਣੀ ਕਾਲੀ ਕੰਬਲੀ ਵਿਛਾ ਕੇ ਬੈਠ ਜਾਂਦੇ ਅਤੇ ਬਾਬਾ ਸਾਹਿਬ ਨਾਲ ਇੱਧਰ-ਉਧਰ ਦੀਆਂ ਗੱਲਾਂ ਕਰਦੇ ਸਨ। ਬਾਬਾ ਸਾਹਿਬ ਵੀ ਆਪਣੇ ਸਹਿਯੋਗੀਆਂ ਦੀਆਂ ਗੱਲਾਂ ਬੜੇ ਧਿਆਨ ਨਾਲ ਸੁਣਦੇ ਸਨ। ਉਨ੍ਹਾਂ ਦਿਨਾਂ ਵਿਚ ਸਾਰੇ ਸਮਾਜ ਵਿਚ ਹਲਚਲ ਸੀ, ਪਰ ਉਹ ਸਾਰੀ ਖਿੰਡਵੇਂ ਰੂਪ ਵਿਚ ਸੀ।

ਬਾਬਾ ਸਾਹਿਬ ਦੇ ਵਿਲਾਇਤੋਂ ਵਾਪਸ ਆਉਣ ਤੋਂ ਬਾਅਦ ਉਨ੍ਹਾਂ ਦੇ ਅਨੁਯਾਈਆਂ ਨੇ ਉਨ੍ਹਾਂ ਨੂੰ ਸਨਮਾਨ-ਪੱਤਰ ਅਤੇ ਥੈਲੀ ਭੇਟਾ ਕਰਨ ਦੀ ਯੋਜਨਾ ਬਣਾਈ, ਪਰ ਬਾਬਾ ਸਾਹਿਬ ਨੇ ਸਨਮਾਨ-ਪੱਤਰ ਸਵੀਕਾਰ ਕਰਨ ਤੋਂ ਸਾਫ਼ ਨਾਂਹ ਕਰ ਦਿੱਤੀ।

ਆਪਣਾ ਪੇਟ-ਪਾਲਣ ਲਈ ਉਨ੍ਹਾਂ ਨੇ ਵਕਾਲਤ ਸ਼ੁਰੂ ਕਰਨ ਦਾ ਵਿਚਾਰ ਬਣਾਇਆ

ਅਤੇ ਡਾ. ਅੰਬੇਡਕਰ ਨੇ ਸੰਨ 1923 ਦੇ ਜੁਲਾਈ ਮਹੀਨੇ ਵਿਚ ਵਕਾਲਤ ਦੇ ਖੇਤਰ ਵਿਚ ਕਦਮ ਰਖਿਆ। ਉਹ ਮੁੰਬਈ ਦੇ ਉੱਚ ਨਿਆਂ ਵਿਚ ਕੰਮ ਕਰਨ ਲੱਗੇ। ਸਲਿਸਟਰਾ ਵਲੋਂ ਉਨ੍ਹਾਂ ਦੀ ਜਾਤ ਕਾਰਣ, ਉਨ੍ਹਾਂ ਨੂੰ ਜਿਵੇਂ ਚਾਹੀਦਾ ਸੀ, ਉਸ ਤਰ੍ਹਾਂ ਦਾ ਸਹਿਯੋਗ ਨਹੀਂ ਮਿਲ ਰਿਹਾ ਸੀ। ਇਸ ਲਈ ਉਹ ਜ਼ਿਲ੍ਹਾ ਕਚਹਿਰੀਆਂ ਵਿਚ ਵੀ ਵਕਾਲਤ ਕਰਦੇ ਸਨ। ਹੌਲੀ-ਹੌਲੀ ਉਹ ਆਪਣੇ ਕਿੱਤੇ ਵਿਚ ਸ੍ਵੈ-ਭਰੋਸੇ ਨਾਲ ਜੀਉਣ ਲਗੇ। ਉੱਚੀ ਵਿੱਦਿਆ ਤੋਂ ਬਾਅਦ ਵੀ ਕਰੀਬ ਡੇਢ ਸਾਲ ਤਕ ਉਨ੍ਹਾਂ ਨੂੰ ਬੇਕਾਰੀ ਦੇ ਦਿਨ ਵੇਖਣੇ ਪਏ ਸਨ।

ਅਰਥ ਸ਼ਾਸਤਰ ਉੱਤੇ ਡਾ. ਅੰਬੇਡਕਰ ਦੀ ਪੂਰੀ ਪਕੜ ਸੀ। ਵਿਸ਼ੇ ਦੀ ਉਨ੍ਹਾਂ ਨੂੰ ਇੰਨੀ ਡੂੰਘੀ ਸਮਝ ਸੀ ਕਿ ਉਨ੍ਹਾਂ ਨੇ ਉਨ੍ਹਾਂ ਦਿਨਾਂ ਵਿਚ ਆਪਣੇ ਮਨਪਸੰਦ ਵਿਸ਼ੇ ਉੱਤੇ ਕਈ ਕਿਤਾਬਾਂ ਲਿਖਣ ਦੀ ਰੂਪ-ਰੇਖਾ ਵੀ ਬਣਾਈ ਹੋਈ ਸੀ। 'ਸਟੱਡੀਜ਼ ਇਨ ਹਿਸਟਰੀ, ਇਕਨਾਮਿਕਸ ਐਂਡ ਪਬਲਿਕ ਲਾ' ਨਾਂ ਦੇ ਇਸ ਗ੍ਰੰਥ ਦੀ ਟਾਈਪ ਕੀਤੀ ਹੋਈ ਕਾਪੀ ਵੀ ਉਨ੍ਹਾਂ ਨੇ ਇਕ ਕੰਪਨੀ ਨੂੰ ਪ੍ਰਕਾਸ਼ਿਤ ਕਰਨ ਲਈ ਦਿੱਤੀ ਹੋਈ ਸੀ, ਪਰ ਉਹ ਕਿਤਾਬ ਪ੍ਰਕਾਸ਼ਿਤ ਨਹੀਂ ਹੋ ਸਕੀ।[1]

ਭਾਰਤ ਦੀ ਮੁਦਰਾ ਪ੍ਰਣਾਲੀ ਵਿਚ ਜ਼ਰੂਰੀ ਸੁਧਾਰ ਲਿਆਉਣ ਲਈ 'ਰਾਇਲ ਕਮਿਸ਼ਨ ਆਨ ਇੰਡੀਅਨ ਕਰੰਸੀ ਐਂਡ ਫਾਇਨਾਂਸ' ਦੀ ਸਥਾਪਨਾ ਕੀਤੀ ਗਈ। ਇਸ ਕਮਿਸ਼ਨ ਦੇ ਮੁਖੀ ਐਡਵਰਡ ਹਿਲਟਨ ਯੰਗ ਸਨ। ਇਸ ਕਮਿਸ਼ਨ ਨੇ ਚਾਲੀ ਲੋਕਾਂ ਦੇ ਬਿਆਨ ਲਏ, ਜਿਨ੍ਹਾਂ ਵਿਚੋਂ ਡਾ. ਅੰਬੇਡਕਰ ਵੀ ਚੁਣੇ ਗਏ ਸਨ। ਜਦੋਂ 15 ਦਸੰਬਰ 1925 ਨੂੰ ਡਾ ਅੰਬੇਡਕਰ ਨੂੰ ਬਿਆਨ ਦੇਣ ਲਈ ਬੁਲਾਇਆ ਗਿਆ ਤਾਂ ਕਮਿਸ਼ਨ ਦੇ ਹਰ ਮੈਂਬਰ ਦੇ ਹੱਥ ਵਿਚ ਡਾ. ਅੰਬੇਡਕਰ ਦੁਆਰਾ ਲਿਖੇ 'ਇਵੋਲਿਊਸ਼ਨ ਆਫ ਪ੍ਰਾਵਿੰਸ਼ਿਅਲ ਫਾਇਨੈਂਸ ਇਨ ਬ੍ਰਿਟਿਸ਼ ਇੰਡੀਆ' ਗ੍ਰੰਥ ਦੀਆਂ ਕਾਪੀਆਂ ਸਨ।

ਸਾਰੇ ਭਾਰਤ ਵਿਚ ਇਹ ਚਰਚਾ ਦਾ ਵਿਸ਼ਾ ਬਣਿਆ ਹੋਇਆ ਸੀ[2] ਕਿ ਰੁਪਏ ਦਾ ਮੁੱਲ ਪੌਂਡ ਦੇ ਹਿਸਾਬ ਨਾਲ ਇਕ ਸ਼ਿਲਿੰਗ ਚਾਰ ਪੈਂਸ ਰਖਿਆ ਜਾਏ ਜਾਂ ਇਕ ਸ਼ਿਲਿੰਗ ਛੇ ਪੈਂਸ। ਇਸ ਵਿਸ਼ੇ ਉੱਤੇ ਡਾ. ਅੰਬੇਡਕਰ ਨੇ ਦੋ ਲੇਖ ਲਿਖ ਕੇ ਆਪਣੀ ਰਾਇ ਜ਼ਾਹਿਰ ਕੀਤੀ ਸੀ।[3] ਉਸ ਵਿਚ ਉਨ੍ਹਾਂ ਨੇ ਇਹ ਸਲਾਹ ਦਿੱਤੀ ਸੀ ਕਿ ਰੁਪਏ ਦਾ ਮੁੱਲ ਇਕ ਸ਼ਿਲਿੰਗ ਛੇ ਪੈਂਸ ਰੱਖਣਾ ਹੀ ਰਾਸ਼ਟਰ ਲਈ ਲਾਹੇਵੰਦ ਹੋਵੇਗਾ। ਉਨ੍ਹਾਂ ਨੇ ਐਚ.ਐਲ ਛਾਬਲਾਨੀ ਦੀ ਕਿਤਾਬ 'ਇੰਡੀਅਨ ਕਰੰਸੀ ਐਂਡ ਐਕਸਚੇਂਜ' ਉੱਤੇ ਆਲੋਚਨਾ ਵੀ ਕੀਤੀ ਸੀ।[4]

ਕਮਿਸ਼ਨ ਦੇ ਸਾਹਮਣੇ ਦਿੱਤੇ ਗਏ ਆਪਣੇ ਬਿਆਨ ਵਿਚ ਡਾ. ਅੰਬੇਡਕਰ ਨੇ ਸਾਫ਼-ਸਾਫ਼ ਕਿਹਾ ਸੀ ਕਿ ਸਰਕਾਰ ਦੀ ਮੁਦਰਾ ਨੀਤੀ ਦੀ ਸੰਕਟਮਈ ਸਥਿਤੀ ਦੇ ਕਾਰਣ ਹੀ ਕੀਮਤਾਂ ਵਿਚ ਭਾਰੀ ਉਤਾਰ ਚੜ੍ਹਾਅ ਹੁੰਦਾ ਰਹਿੰਦਾ ਹੈ ਅਤੇ ਉਸਦਾ ਨਤੀਜਾ ਗਰੀਬਾਂ

1. ਖੈਰਮੋਡੇ : ਖੰਡ 2, ਪੰਨਾ 95.
2. ਕ. ਅ. ਕੇਲੂਸਕਰ : ਜਨਤਾ, ਵਿਸ਼ੇਸ਼ ਅੰਕ 1933.
3. ਸਰਵੈਂਟ ਆਫ ਇੰਡੀਆ : 9 ਅਤੇ 16 ਅਪ੍ਰੈਲ 1925.
4. ਉਹੀ, 25.6.1925.

ਨੂੰ ਭੁਗਤਣਾ ਪੈਂਦਾ ਹੈ।

ਮੱਧਵਰਤੀ ਵਿਧਾਨ-ਸਭਾ ਦੇ ਤਤਕਾਲੀਨ ਮੈਂਬਰ ਸ੍ਰੀ ਨ. ਚਿ. ਕੇਲਕਰ ਨੂੰ ਡਾ. ਅੰਬੇਡਕਰ ਨੇ ਇਕ ਪੱਤਰ ਲਿਖ ਕੇ ਮੱਧਵਰਗੀ ਵਿਧਾਨ ਸਭਾ ਵਿਚ ਬੇਸਿਲ ਬਲਕੇਟ ਦੁਆਰਾ ਪੇਸ਼ ਮੁਦ੍ਰਾ ਯੋਜਨਾ ਵਿਚ ਸੁਧਾਰ ਕਰਨ ਵਾਲੀ ਇਕ ਪਰਿਯੋਜਨਾ ਵੀ ਨਾਲ ਭੇਜੀ ਸੀ ਅਤੇ ਉਨ੍ਹਾਂ ਨੇ ਬੇਨਤੀ ਕੀਤੀ ਸੀ ਕਿ ਉਹ ਉਸਨੂੰ ਵਿਧਾਨ ਸਭਾ ਵਿਚ ਪੇਸ਼ ਕਰਨ।

# 8

ਜਦੋਂ ਡਾ. ਅੰਬੇਡਕਰ ਨੂੰ ਇਹ ਲੱਗਣ ਲੱਗਾ ਕਿ ਉਨ੍ਹਾਂ ਦੀ ਪਰਿਵਾਰਕ ਸਥਿਤੀ ਕੁਝ ਸੁਧਰ ਰਹੀ ਹੈ, ਉਦੋਂ ਹੀ ਉਨ੍ਹਾਂ ਨੇ ਸਮਾਜਕ ਅਤੇ ਜਨ-ਸਾਧਾਰਨ ਜੀਵਨ ਵਿਚ ਆਉਣ ਦਾ ਨਿਸ਼ਚਾ ਕੀਤਾ। ਅਛੂਤ ਜਨਤਾ ਲਈ ਇਕ ਸਰਵਵਿਆਪੀ ਅੰਦੋਲਨ ਦਾ ਸਾਰਾ ਭਾਰ ਚੁੱਕ ਸਕਣ ਵਾਲੀ ਸੰਸਥਾ ਦੀ ਸਥਾਪਨਾ ਕਰਕੇ ਉਸਦੇ ਰਾਹੀਂ ਭਿੰਨ-ਭਿੰਨ ਅੰਦੋਲਨਾਂ ਦੇ ਪ੍ਰੋਗਰਾਮਾਂ ਦੀ ਯੋਜਨਾ ਨੂੰ ਅਮਲ ਵਿਚ ਲਿਆਉਣ ਦਾ ਪੱਕਾ ਨਿਸ਼ਚਾ ਕੀਤਾ।

20 ਜੁਲਾਈ 1924 ਦੇ ਦਿਨ 'ਬਹਿਸ਼ਕ੍ਰਿਤ ਹਿਤਕਾਰਿਣੀ ਸਭਾ' ਦੀ ਸਥਾਪਨਾ ਦਾ ਐਲਾਨ ਕੀਤਾ ਗਿਆ।[1] ਤਿੰਨ ਕੁਲੀਨ ਹਿੰਦੂ ਗ੍ਰਹਿਸਥੀ ਇਸ ਸੰਸਥਾ ਦੇ ਉਪ ਸਭਾਪਤੀ ਬਣਾਏ ਗਏ ਸਨ। ਪ੍ਰਸਿੱਧ ਵਕੀਲ ਡਾ. ਸਰ ਚਿਮਨਲਾਲ ਸੀਤਲਵਾਦ ਇਸ ਸੰਸਥਾ ਦੇ ਮੁਖੀ ਬਣਾਏ ਗਏ। ਇਸ ਕਾਰਜਕਾਰਣੀ ਸਮਿਤੀ ਦੇ ਮੁਖੀ ਡਾ. ਅੰਬੇਡਕਰ ਆਪ ਸਨ। ਸੱਕਤਰ (ਸਹਾਇਕ) ਦੇ ਅਹੁੱਦੇ ਉਪਰ ਮੋਚੀ ਸਮਾਜ ਦੇ ਨਾਮਦੇਵ ਸ਼ਿਵਤਰਕਰ ਨੂੰ ਚੁਣਿਆ ਗਿਆ ਸੀ। ਬਾਕੀ ਸੋਲ੍ਹਾਂ ਦਲਿਤ ਕਾਰਜਕਰਤਾ ਇਸ ਸੰਸਥਾ ਦੇ ਟ੍ਰਸਟੀ ਚੁਣੇ ਗਏ।

ਸੰਸਥਾ ਵਲੋਂ ਇਕ ਬੇਨਤੀ ਪੱਤਰ ਪ੍ਰਕਾਸ਼ਿਤ ਕੀਤਾ ਗਿਆ ਸੀ।[2] ਇਸ ਪੱਤਰ ਵਿਚ ਇਹ ਇਸ਼ਾਰਾ ਕੀਤਾ ਗਿਆ ਸੀ ਕਿ ਉਨ੍ਹਾਂ ਦਿਨਾਂ ਵਿਚ ਦਲਿਤ ਵਰਗ ਦੀ ਸੇਵਾ ਵਿਚ ਲੱਗੀਆਂ ਹੋਈਆਂ ਦੂਜੀਆਂ ਸੰਸਥਾਵਾਂ ਦਾ ਕੰਮ ਕਿਸ ਤਰ੍ਹਾਂ ਅਧੂਰਾ ਹੈ ਅਤੇ ਦਲਿਤ ਸਮਾਜ ਦੀ ਇਕ ਆਪਣੀ ਸੰਸਥਾ ਬਣਨੀ ਕਿੰਨੀ ਜ਼ਰੂਰੀ ਹੈ। ਇਸ ਬਾਰੇ ਵਿਸਥਾਰ ਨਾਲ ਜਾਣਕਾਰੀ ਦੇ ਕੇ ਇਹ ਇਸ਼ਾਰਾ ਵੀ ਕੀਤਾ ਗਿਆ ਸੀ ਕਿ ਹਿੰਦੂ ਸਮਾਜ ਨੂੰ ਵੀ ਕੁਲੀਨ ਅਤੇ ਅਛੂਤਾਂ ਵਿਚ ਵਧਦੀ ਦੂਰੀ ਅਤੇ ਰੰਜਸ਼ ਨੂੰ ਮਿਟਾਉਣ ਲਈ ਪੂਰੀ ਲਗਨ ਨਾਲ ਪੁਰਜ਼ੋਰ ਜਤਨ ਕਰਨੇ ਚਾਹੀਦੇ ਹਨ, ਨਹੀਂ ਤਾਂ ਉਨ੍ਹਾਂ ਲਈ ਆਪਣਾ ਰਾਜਨੀਤਕ ਉਦੇਸ਼ ਪ੍ਰਾਪਤ ਕਰਨਾ ਬੜਾ ਔਖਾ ਹੋਵੇਗਾ। ਅਖ਼ੀਰ ਤੇ ਇਹ ਚੇਤਾਵਨੀ ਵੀ ਦਿੱਤੀ ਗਈ ਸੀ ਕਿ "ਜਦੋਂ ਤਕ ਦੇਸ਼ ਦਾ ਇੰਨਾ ਵੱਡਾ ਤਬਕਾ ਮਾੜੀ ਹਾਲਤ ਵਿਚ ਨਕਾਰਾ ਬਣਿਆ ਹੋਇਆ ਹੈ ਤਦ ਤਕ ਇਹ ਸਾਰਾ ਦੇਸ਼ ਵੀ ਪਤਲੀ ਹਾਲਤ ਵਿਚ ਹੀ ਰਹੇਗਾ। ਇਸ ਲਈ ਸਾਰੇ ਆਪਣੇ ਅਤੇ ਪਰਾਏ ਸਮਾਜ ਦੇ ਲੋਕਾਂ ਨੂੰ ਇਸ ਦਲਿਤ ਸਮਾਜ ਦੀ ਉੱਨਤੀ ਦੇ ਲਈ ਜੀਅ-ਜਾਨ ਨਾਲ ਕੋਸ਼ਿਸ਼ ਕਰਨੀ ਚਾਹੀਦੀ ਹੈ, ਤਦ ਹੀ ਦੇਸ਼ ਦੀ ਦੁਰਦਸ਼ਾ ਖ਼ਤਮ ਹੋ ਸਕੇਗੀ।

---

1. ਖੈਰਮੋਡੇ : ਖੰਡ 2, ਪੰਨਾ 107.
2. ਖੈਰਮੋਡੇ : ਖੰਡ 2, ਪੰਨੇ 107-11.

   ਵਿਦੇਸ਼ਾਂ ਵਿਚ ਗੁਲਾਮ ਰੱਖਣ ਦੇ ਰਿਵਾਜ ਨਾਲ ਡਾ. ਅੰਬੇਡਕਰ ਨੇ ਛੂਤਛਾਤ ਦੀ ਤੁਲਨਾ ਕਰਦੇ ਹੋਏ ਜਿਹੜੇ ਲੇਖ ਲਿਖੇ ਸਨ, ਉਹ ਸਾਰੇ ਅਪ੍ਰਕਾਸ਼ਿਤ ਹਨ। ਡਾ. ਅੰਬੇਡਕਰ ਰਾਇਟਿੰਗਜ਼ ਐਂਡ ਸਪੀਚਜ਼ ਦੇ 5ਵੇਂ ਖੰਡ ਵਿਚ ਪੈਰੇਲਲ ਕੇਸਿਸ ਨਾਂ ਨਾਲ ਉਨ੍ਹਾਂ ਲੇਖਾਂ ਨੂੰ ਸ਼ਾਮਿਲ ਕੀਤਾ ਗਿਆ ਹੈ।



29 ਜੂਨ 1929 ਨੂੰ ਵੈਦਿਕ ਰੀਤੀ ਨਾਲ ਸੰਪੂਰਨ ਮਹਾਰ ਜਾਤੀ ਦੇ ਵਿਆਹ ਸਮਾਰੋਹ ਵਿਚ ਹਾਜ਼ਰ ਡਾ ਬਾਬਾ ਸਾਹਿਬ ਅੰਬੇਡਕਰ



ਡਾ. ਬਾਬਾ ਸਾਹਿਬ ਅੰਬੇਡਕਰ. ਉਨ੍ਹਾਂ ਦੀ ਪਤਨੀ ਸ੍ਰੀਮਤੀ ਰਮਾਬਾਈ ਅੰਬੇਡਕਰ ਅਤੇ ਉਨ੍ਹਾ ਦੇ ਪਰਿਵਾਰ ਦੇ ਹੋਰ ਮੈਂਬਰ



ਡਾ ਬਾਬਾ ਸਾਹਿਬ ਅੰਬੇਡਕਰ ਸਮਤਾ ਸੈਨਿਕ ਦਲ ਦੇ ਸੰਮੇਲਨ ਵਿਚ ਰਾਏ ਬਹਾਦਰ ਅਤੇ ਸ਼ਿਵਰਾਜ ਅਤੇ ਸ੍ਰੀਮਤੀ ਮੀਰਾਬਾਈ ਸ਼ਿਵਰਾਜ ਦੇ ਨਾਲ - 1942



ਡਾ. ਬਾਬਾ ਸਾਹਿਬ ਅੰਬੇਡਕਰ ਅਤੇ ਪੇਰੀਯਾਰ ਰਾਮਾਸਵਾਮੀ ਨਾਈਕਰ - 1944



ਡਾ. ਬਾਬਾ ਸਾਹਿਬ ਅੰਬੇਡਕਰ ਸੰਵਿਧਾਨ ਨਿਰਮਾਣ ਨੂੰ ਰੂਪ ਦੇਣ ਵਾਲੀ ਸਮਿਤੀ ਦੇ ਮੈਂਬਰਾਂ ਦੇ ਨਾਲ



ਡਾ. ਬਾਬਾ ਸਾਹਿਬ ਅੰਬੇਡਕਰ ਕਾਨੂੰਨ ਮੰਤਰੀ ਦੇ ਰੂਪ ਵਿਚ ਸਹੁੰ ਚੁੱਕਦੇ ਹੋਏ



ਡਾ. ਬਾਬਾ ਸਾਹਿਬ ਅੰਬੇਡਕਰ



ਡਾ. ਬਾਬਾ ਸਾਹਿਬ ਅੰਬੇਡਕਰ

ਇਹ ਪਰਚੇ ਮਹਾਰਾਸ਼ਟਰ ਦੇ ਕਈ ਹਿੱਸਿਆਂ ਵਿਚ ਵੰਡੇ ਗਏ। ਫਿਰ ਸੋਲਾਪੁਰ ਜ਼ਿਲ੍ਹੇ ਦੇ ਬਾਰਸ਼ੀ ਸ਼ਹਿਰ ਵਿਚ 'ਮੁੰਬਈ ਪ੍ਰਦੇਸ਼ ਬਹਿਸ਼ਕ੍ਰਿਤ ਸਭਾ' ਦਾ ਸੰਮੇਲਨ ਬੁਲਾਇਆ ਗਿਆ। ਇਸ ਸੰਮੇਲਨ ਵਿਚ ਡਾ. ਅੰਬੇਡਕਰ ਆਪ ਹਾਜ਼ਰ ਸਨ। 17 ਮਈ ਸੰਨ 1924 ਨੂੰ ਇਸ ਸੰਮੇਲਨ ਦੇ ਮੁੱਖ ਭਾਸ਼ਣ ਵਿਚ ਕਰੀਬ ਦੋ ਘੰਟੇ ਤਕ ਉਨ੍ਹਾਂ ਨੇ ਰਾਸ਼ਟਰ ਦੀ ਗ਼ੁਲਾਮੀ ਅਤੇ ਅਛੂਤ ਲੋਕਾਂ ਦੀ ਗ਼ੁਲਾਮੀ ਦੀ ਤੁਲਨਾ ਕਰਦੇ ਹੋਏ ਸਾਬਿਤ ਕੀਤਾ ਕਿ ਰਾਸ਼ਟਰ ਦੀ ਗ਼ੁਲਾਮੀ ਨਾਲੋਂ ਅਛੂਤ ਸਮਾਜ ਦੀ ਗ਼ੁਲਾਮੀ ਦੀ ਹਾਲਤ ਬਹੁਤ ਜ਼ਿਆਦਾ ਦਰਦਭਰੀ ਹੈ। ਇਸ ਨੂੰ ਖ਼ਤਮ ਕਰਨ ਲਈ ਛੂਤ-ਛਾਤ ਨੂੰ ਖ਼ਤਮ ਕਰਨਾ ਹੋਵੇਗਾ, ਨਹੀਂ ਤਾਂ ਦੇਸ਼ ਵੰਡ ਦਾ ਰਸਤਾ ਅਪਣਾਉਣਾ ਪਵੇਗਾ। ਉਨ੍ਹਾਂ ਨੇ ਇਹ ਵੀ ਇਕ ਵਿਕਲਪ ਸੁਝਾਇਆ ਸੀ। ਆਪਣੇ ਭਾਸ਼ਣ ਵਿਚ ਉਨ੍ਹਾਂ ਨੇ ਸੰਗਠਨ ਦਾ ਮਹੱਤਵ ਵੀ ਮਨਵਾਉਣ ਦਾ ਜਤਨ ਕਰਦੇ ਹੋਏ ਕਿਹਾ ਸੀ, "ਸਿਰਫ਼ ਸਿਧਾਂਤਾਂ ਨੂੰ ਚੰਗੀ ਤਰ੍ਹਾਂ ਸਮਝਾਉਣ ਦੀ ਬਜਾਇ ਉਨ੍ਹਾਂ ਨੂੰ ਅਮਲ ਵਿਚ ਲਿਆਉਣਾ ਜ਼ਿਆਦਾ ਲਾਭਕਾਰੀ ਹੈ ਅਤੇ ਇਸਨੂੰ ਪੂਰਾ ਕਰਨ ਲਈ ਅਜਿਹੇ ਸੰਗਠਨ ਦੀ ਸਥਾਪਨਾ ਕਰਨੀ ਬਹੁਤ ਜ਼ਰੂਰੀ ਹੈ।" ਇਹ ਕਹਿਣਾ ਗ਼ਲਤ ਨਹੀਂ ਹੋਵੇਗਾ ਕਿ ਡਾ. ਅੰਬੇਡਕਰ ਦਾ ਇਹ ਭਾਸ਼ਣ ਉਨ੍ਹਾਂ ਦੇ "ਕਿਸ ਰਸਤੇ ਜਾਣਾ ਸੁਖਦਾਇਕ ਹੈ" ਸਿਰਲੇਖ ਹੇਠ ਸੰਨ 1936 ਵਿਚ ਦਿੱਤੇ ਗਏ ਧਰਮ-ਬਦਲੀ ਦੇ ਭਾਸ਼ਣ ਦੀ ਸੰਖੇਪ ਰੂਪ-ਰੇਖਾ ਹੀ ਸੀ।

ਇਸ ਤੋਂ ਬਾਅਦ ਹਰ ਜ਼ਿਲ੍ਹੇ ਵਿਚ 'ਬਹਿਸ਼ਕ੍ਰਿਤ ਹਿਤਕਾਰਿਣੀ ਸਭਾ' ਵਲੋਂ ਬਹਿਸ਼ਕ੍ਰਿਤ ਸਭਾਵਾਂ ਦਾ ਆਯੋਜਨ ਆਰੰਭ ਹੋਇਆ। ਪਰ ਮੁੰਬਈ ਸ਼ਹਿਰ ਵਿਚ ਬਾਬਾ ਸਾਹਿਬ ਦੁਆਰਾ ਆਯੋਜਿਤ ਪਹਿਲੀ ਸਭਾ ਬਹੁਤ ਨਿਰਾਸ਼ਾਜਨਕ ਰਹੀ। ਇਸ ਸਭਾ ਵਿਚ ਸਿਰਫ਼ ਪੰਜ-ਛੇ ਕਾਰਜਕਰਤਾ ਹੀ ਹਾਜ਼ਰ ਸਨ। ਬਾਕੀ ਲੋਕ ਸਿਰਫ਼ ਆਪਣੇ ਘਰਾਂ ਦੇ ਦਰਵਾਜ਼ਿਆਂ, ਚਬੂਤਰਿਆਂ, ਦਾਲ੍ਹਾਨਾਂ, ਚਾਲ ਦੇ ਬਰਾਂਡਿਆਂ ਵਿਚ ਬੈਠ ਕੇ ਹੀ ਦੂਰੋਂ ਸਾਰਾ ਨਜ਼ਾਰਾ ਵੇਖ ਰਹੇ ਸਨ ਅਤੇ ਮਜ਼ੇ ਲੈ ਰਹੇ ਸਨ, ਜਾਂ ਗੱਪਾਂ ਮਾਰ ਰਹੇ ਸਨ। ਪਰ ਜਦੋਂ ਇਨ੍ਹਾਂ ਸੰਮੇਲਨਾਂ ਨੇ ਜ਼ੋਰ ਪਕੜਿਆ ਤਦ ਲੋਕ ਆਪਣੇ ਆਪ ਜਮ੍ਹਾ ਹੋਣ ਲੱਗੇ ਅਤੇ ਉਸ ਵਿਚ ਸ਼ਾਮਿਲ ਹੋਣ ਲੱਗੇ। ਮੁੰਬਈ ਖੇਤਰ ਦੀ 'ਪ੍ਰਾਂਤਕ ਬਹਿਸ਼ਕ੍ਰਿਤ ਸਭਾ' ਦਾ ਤੀਜਾ ਸੰਮੇਲਨ 10-11 ਅਪ੍ਰੈਲ 1925 ਨੂੰ ਜ਼ਿਲ੍ਹਾ ਬੇਲਗਾਮ ਦੇ ਨਿਪਾਣੀ ਸ਼ਹਿਰ ਵਿਚ ਹੋਇਆ। ਇਸ ਸੰਮੇਲਨ ਵਿਚ ਡਾ. ਅੰਬੇਡਕਰ ਨੇ ਵਿਸਥਾਰਮਈ ਭਾਸ਼ਣ ਦਿੱਤਾ ਸੀ। ਆਪਣੇ ਭਾਸ਼ਣ ਵਿਚ ਉਨ੍ਹਾਂ ਨੇ ਕਿਹਾ ਸੀ, 'ਮਹਾਤਮਾ ਗਾਂਧੀ ਜਿੰਨਾ ਮਹੱਤਵ ਹਿੰਦੂ-ਮੁਸਲਿਮ ਏਕਤਾ ਅਤੇ ਖਾਦੀ-ਪ੍ਰਸਾਰ ਨੂੰ ਦਿੰਦੇ ਹਨ, ਓਨਾ ਅਛੂਤ-ਉਧਾਰ ਨੂੰ ਨਹੀਂ ਦਿੰਦੇ। ਮਹਾਤਮਾ ਗਾਂਧੀ ਨੇ ਬੈਕੋਮ ਸਤਿਆਗ੍ਰਹਿ ਦੇ ਸਮੇਂ ਹਰੀਜਨਾਂ ਦਾ ਪੱਖ ਲੈ ਕੇ ਜਿਹੜੇ ਤਿੰਨ ਸੁਝਾਓ ਦਿੱਤੇ ਸੀ, ਉਨ੍ਹਾਂ ਦੀ ਬੈਕੋਮ ਦੇ ਧਰਮ-ਪੰਡਤਾਂ ਨੇ ਕਿਵੇਂ ਖਿਲ੍ਹੀ ਉਡਾਈ, ਇਸਦੀ ਜਾਣਕਾਰੀ ਦਿੰਦੇ ਹੋਏ ਬਾਬਾ ਸਾਹਿਬ ਨੇ ਕਿਹਾ, "ਅਛੂਤਾਂ ਦਾ ਸਮਰਥਨ ਕਰਨ ਵਾਲੇ ਇਹ ਸਾਰੇ ਸ਼ਾਸਤਰ ਸਾਰੀ ਜਨਤਾ ਦਾ ਨਿਰਾਦਰ ਕਰ ਰਹੇ ਹਨ। ਸਰਕਾਰ ਨੂੰ ਬਹੁਤ ਪਹਿਲੇ ਹੀ ਉਨ੍ਹਾਂ ਨੂੰ ਜ਼ਬਤ ਕਰ ਲੈਣਾ ਚਾਹੀਦਾ ਸੀ।" ਆਪਣੇ ਵਿਚਾਰ ਦੱਸਦੇ ਹੋਏ ਉਨ੍ਹਾਂ ਨੇ ਫ਼ਰਾਂਸ ਅਤੇ ਅਮਰੀਕਾ ਵਿਚ ਗੁਲਾਮ ਪ੍ਰਥਾ ਦੇ ਵਿਰੁੱਧ ਚੱਲ ਰਹੇ ਲੋਕ ਸੰਘਰਸ਼ ਦਾ ਹਵਾਲਾ ਦਿੱਤਾ

ਅੰਤੇ ਕਿਹਾ, "ਉੱਥੇ ਹਜ਼ਾਰਾਂ ਲੋਕਾਂ ਨੇ ਆਪਣੇ ਪ੍ਰਾਣਾਂ ਦੀ ਆਹੂਤੀ ਦਿੱਤੀ ਅਤੇ ਅੱਜ ਨਵੀ ਪੀੜ੍ਹੀ ਇਸ ਕੁਰਬਾਨੀ ਦੇ ਮਿੱਠੇ ਫਲਾਂ ਦਾ ਆਨੰਦ ਲੈ ਰਹੀ ਹੈ। ਜੇ ਅੱਜ ਅਸੀਂ ਕੁਰਬਾਨੀ ਦਿੰਦੇ ਹਾਂ ਤਾਂ ਉਸਦਾ ਫ਼ਾਇਦਾ ਆਉਣ ਵਾਲੀ ਪੀੜ੍ਹੀ ਨੂੰ ਮਿਲਦਾ ਹੈ। ਮਾਂ-ਪਿਉ ਬਸ ਆਪਣੀ ਸੰਤਾਨ ਵਿਆਹ ਦਿੰਦੇ ਹਨ, ਪਰ ਇਹ ਕਦੀ ਨਹੀਂ ਸੋਚਦੇ ਕਿ ਕੀ ਉਨ੍ਹਾਂ ਦਾ ਪੁੱਤਰ ਸ੍ਵੈ-ਨਿਰਭਰ ਹੋ ਸਕਿਆ ਹੈ? ਕੀ ਉਹ ਆਪਣੇ ਪੈਰਾਂ ਤੇ ਖੜ੍ਹਾ ਹੈ? ਇਸ ਤਰ੍ਹਾਂ ਦੇ ਮਾਂ-ਪਿਓ ਹੀ ਆਪਣੀ ਸੰਤਾਨ ਦੀ ਬਰਬਾਦੀ ਦਾ ਕਾਰਣ ਬਣ ਜਾਂਦੇ ਹਨ।" ਇਸ ਤਰ੍ਹਾਂ ਆਪਣੇ ਸਪਸ਼ਟ, ਬੇਬਾਕ, ਸੱਚੇ ਰਾਜਨੀਤਕ ਅਤੇ ਸਮਾਜ-ਸੁਧਾਰਵਾਦੀ ਵਿਚਾਰਾਂ ਨੂੰ ਨਿਡਰਤਾ ਨਾਲ ਸਾਹਮਣੇ ਰੱਖ ਕੇ ਉਨ੍ਹਾਂ ਨੇ ਲੋਕਾਂ ਨੂੰ ਸੋਚਣ-ਸਮਝਣ ਲਈ ਤਿਆਰ ਕੀਤਾ। ਉਨ੍ਹਾਂ ਨੇ ਕਿਹਾ, "ਇਹ ਕਹਿਣ ਨਾਲ ਗੱਲ ਨਹੀਂ ਬਣਦੀ ਕਿ ਹਰ ਪੁਰਾਣੀ ਗੱਲ ਸੋਨੇ ਦੇ ਬਰਾਬਰ ਹੁੰਦੀ ਹੈ, ਲਕੀਰ ਦੇ ਫ਼ਕੀਰ ਬਣ ਕੇ ਕੰਮ ਨਹੀਂ ਚਲਦਾ ਕਿ, ਬਸ ਜੋ ਪਿਓ-ਦਾਦਾ ਕਰਦੇ ਆਏ, ਓਹੀ ਸਭ ਔਲਾਦ ਨੂੰ ਵੀ ਕਰਨਾ ਹੀ ਚਾਹੀਦਾ ਹੈ। ਸੋਚਣ ਦਾ ਇਹ ਤਰੀਕਾ ਠੀਕ ਨਹੀਂ ਹੈ। ਸਿਰਫ਼ ਪੁਰਾਣੇ ਸਮੇਂ ਦੇ ਸਹਾਰੇ ਜੀਉਣਾ ਚੰਗੀ ਗੱਲ ਨਹੀਂ ਹੈ। ਹਾਲਾਤ ਬਦਲਣ ਨਾਲ ਖ਼ਿਆਲ ਵੀ ਬਦਲਣੇ ਹੀ ਚਾਹੀਦੇ ਹਨ। ਇਹ ਜ਼ਰੂਰੀ ਹੈ।" ਇਸ ਤਰ੍ਹਾਂ ਸਮਾਜਕ ਕ੍ਰਾਂਤੀ ਦੇ ਵਿਚਾਰਾਂ ਨੂੰ ਚੰਗੀ ਤਰ੍ਹਾਂ ਸਮਝਾਉਂਦੇ ਹੋਏ ਉਨ੍ਹਾਂ ਨੇ ਸਭ ਤੋਂ ਪਹਿਲਾਂ ਇਕ ਹੋਸਟਲ ਖੋਲ੍ਹਣ ਦੀ ਯੋਜਨਾ ਪੇਸ਼ ਕੀਤੀ। ਇਸ ਹੋਸਟਲ ਦੇ ਪ੍ਰਬੰਧ ਨੂੰ ਸੰਭਾਲਣ ਦਾ ਕੰਮ ਸ੍ਰੀ ਨ.ਹ. ਵਰਾਲੇ ਨੇ ਸਵੀਕਾਰ ਕੀਤਾ। ਬਾਅਦ ਵਿਚ ਇਸ ਹੋਸਟਲ ਨੂੰ ਧਾਰਵਾੜ ਵਿਖੇ ਬਦਲਿਆ ਗਿਆ।

6 ਨਿਪਾਣੀ ਸੰਮੇਲਨ ਦੇ ਫ਼ੌਰਨ ਬਾਅਦ ਹੀ ਉਨ੍ਹਾਂ ਨੇ ਰਤਨਾਗਿਰੀ ਜ਼ਿਲ੍ਹੇ ਦੇ ਮਾਲਵਣ ਸ਼ਹਿਰ ਵਿਚ ਅਛੂਤਾਂ ਦੀ ਸਭਾ ਦੀ ਅਗਵਾਈ ਕੀਤੀ। ਫਿਰ ਉਹ ਆਪਣੇ ਕਾਰਜਕਰਤਾ ਸ਼ਿਵਤਰਕਰ ਨਾਲ ਗੋਆ ਹੁੰਦੇ ਹੋਏ ਮੁੰਬਈ ਵਾਪਸ ਪਰਤੇ।

ਮੁੰਬਈ ਵਿਸ਼ਵਵਿਦਿਆਲੇ ਦੀਆਂ ਕੁਝ ਸਮੱਸਿਆਵਾਂ ਨੂੰ ਪੂਰੀ ਤਰ੍ਹਾਂ ਸਮਝ ਕੇ ਸੁਲਝਾਉਣ ਲਈ ਮੁੰਬਈ ਸਰਕਾਰ ਨੇ ਇਕ 'ਯੂਨੀਵਰਸਿਟੀ ਰਿਫਾਰਮਸ ਕਮੇਟੀ' ਦੀ ਸਥਾਪਨਾ ਕੀਤੀ ਸੀ।

ਸਰ ਚਿਮਨਲਾਲ ਸੀਤਲਵਾਦ ਇਸ ਕਮੇਟੀ ਦੇ ਮੁਖੀ ਸਨ। ਇਸ ਕਮੇਟੀ ਨੇ ਆਪਣੇ 329 ਮੈਂਬਰਾਂ ਨੂੰ ਇਕ ਪ੍ਰਸ਼ਨ-ਪਤ੍ਰਿਕਾ ਭਿਜਵਾਈ ਸੀ। ਬਾਬਾ ਸਾਹਿਬ ਨੇ 15.8.1924 ਨੂੰ ਉਨ੍ਹਾਂ ਚੌਦ੍ਹਾਂ ਪ੍ਰਸ਼ਨਾਂ ਵਿਚੋਂ ਕੁਝ ਪ੍ਰਸ਼ਨਾਂ ਦੇ ਉੱਤਰ ਭੇਜੇ, ਅਤੇ ਆਪਣੀ ਰਾਇ ਜ਼ਾਹਿਰ ਕੀਤੀ।[1]

16 ਦਸੰਬਰ 1925 ਨੂੰ 'ਰਾਇਲ ਕਮਿਸ਼ਨ ਆਨ ਇੰਡੀਅਨ ਕਰੰਸੀ ਐਂਡ ਫਾਇਨੈਂਸ' ਸਾਹਮਣੇ ਉਨ੍ਹਾਂ ਨੇ ਗਵਾਹੀ ਦਿੱਤੀ ਸੀ।"[2]

ਕੁਝ ਹੀ ਦਿਨਾਂ ਵਿਚ ਜਲਗਾਂਵ, ਪਨਵੇਲ ਅਤੇ ਅਹਿਮਦਾਬਾਦ ਵਿਚ 'ਬਹਿਸ਼ਕ੍ਰਿਤ

---

1. ਰਿਪੋਰਟ ਆਪ ਦਿ ਕਮੇਟੀ ਆਫ ਯੂਨੀਵਰਸਿਟੀ ਰਿਫਾਰਮਜ਼ ਪੰਨੇ 226-31, 1925-26.
2. ਰਿਪੋਰਟ ਆਫ ਰਾਇਲ ਕਮੀਸ਼ਨ ਆਨ ਇੰਡੀਅਨ ਕਰੰਸੀ ਐਂਡ ਫਾਇਨੈਂਸ, ਵਾਲਿਊਮ ਦੋ, ਪੰਨਾ 235.

ਹਿਤਕਾਰਿਣੀ ਸਭਾ' ਦੁਆਰਾ ਹੋਸਟਲ ਬਣਾਏ ਗਏ।[1] ਇਸੇ ਸਭਾ ਵਲੋਂ 'ਸਰਸਵਤੀ ਵਿਲਾਸ' ਨਾਂ ਦਾ ਇਕ ਮਾਸਿਕ ਪੱਤਰ ਵੀ ਚਲਾਇਆ ਗਿਆ ਸੀ। ਨਾਲ ਹੀ, ਅਛੂਤ ਸਮਾਜ ਦੇ ਨੌਜਵਾਨਾਂ ਨੂੰ ਜੂਏਬਾਜ਼ੀ ਦੀ ਬੁਰੀ ਆਦਤ ਤੋਂ ਬਚਾਉਣ ਲਈ ਇਕ ਮਹਾਰ ਹਾਕੀ ਕਲੱਬ ਵੀ ਸ਼ੁਰੂ ਕੀਤਾ ਗਿਆ ਸੀ।

ਮੁੰਬਈ ਖੇਤਰ ਵਿਚ ਮਾ. ਕਾ. ਜਾਧਵ ਦੀ, ਕਲੈਕਟਰ ਦੀ ਨੌਕਰੀ ਲਈ, ਅਣਦੇਖੀ ਕੀਤੀ ਗਈ। ਤਦ ਇਸ ਉਮੀਦਵਾਰ ਵਲੋਂ ਉਨ੍ਹਾਂ ਨੇ ਸਰਕਾਰ ਨਾਲ ਪੱਤਰ-ਵਿਹਾਰ ਕੀਤਾ, ਅਖ਼ਬਾਰਾਂ ਵਿਚ ਇਹ ਮਾਮਲਾ ਚੁਕਿਆ ਅਤੇ ਸਰਕਾਰ ਨੂੰ ਉਸਨੂੰ ਉਹ ਨੌਕਰੀ ਦੇਣ ਦੇ ਲਈ ਮਜ਼ਬੂਰ ਕੀਤਾ ਗਿਆ।

1925 ਦੇ ਮਈ ਮਹੀਨੇ ਵਿਚ ਡਾ. ਸਾਹਿਬ ਕੋਲਹਾਪੁਰ ਪਹੁੰਚੇ। ਉਥੇ ਉਨ੍ਹਾਂ ਦੀ ਕੋਲਹਾਪੁਰ ਦਰਬਾਰ ਵਿਚ ਚੰਗੀ ਇੱਜ਼ਤ ਸੀ। ਉਸ ਦਰਬਾਰ ਦੇ ਬਹੁਤ ਸਾਰੇ ਮੈਂਬਰਾਂ ਦੀ ਇਹ ਇੱਛਾ ਸੀ ਕਿ ਡਾ. ਅੰਬੇਡਕਰ ਉਥੋਂ ਦੇ ਦੀਵਾਨ ਦਾ ਆਹੁਦਾ ਸਵੀਕਾਰ ਕਰਨ। ਪਰ ਇਸ ਮੁਲਾਕਾਤ ਵਿਚ ਉਨ੍ਹਾਂ ਨੇ ਦੀਵਾਨ ਬਣਨ ਬਾਰੇ ਆਪਣੀ ਅਰੁਚੀ ਮੈਂਬਰਾਂ ਦੇ ਸਾਹਮਣੇ ਸਪਸ਼ਟ ਤੌਰ 'ਤੇ ਪ੍ਰਗਟ ਕੀਤੀ।[2] ਕੋਲਹਾਪੁਰ ਤੋਂ ਵਾਪਸ ਆਉਂਦੇ ਸਮੇਂ ਉਨ੍ਹਾਂ ਨੇ ਆਪਣੇ ਮਿੱਤਰ ਦੱਤੋਬਾ ਪਵਾਰ ਅਤੇ ਗਣੇਸ਼ਚਾਰਯ ਦੀ ਬੇਨਤੀ 'ਤੇ ਇਕ ਨਾਟਕ ਦੇਖਿਆ। ਦੂਸਰੇ ਦਿਨ ਉਹ ਤਿੰਨੋਂ ਮਿੱਤਰ ਸਟੇਸ਼ਨ 'ਤੇ ਗੱਡੀ ਦੀ ਉਡੀਕ ਕਰ ਰਹੇ ਸਨ, ਤਦ ਕੁਝ ਮਹਾਰ ਕੌਮ ਦੇ ਲੋਕਾਂ ਨੇ ਉਨ੍ਹਾਂ ਨੂੰ ਪਹਿਚਾਣਿਆ. ਕਿਉਂਕਿ ਰੇਲ ਗੱਡੀ ਦੇ ਆਉਣ ਵਿਚ ਕਾਫ਼ੀ ਦੇਰ ਸੀ, ਇਸ ਲਈ ਉਹ ਘਰੋਂ ਵਧੀਆ ਮੀਟ ਪਕਵਾ ਕੇ ਨਾਲ ਲਿਆਏ ਅਤੇ ਇਕ ਥਾਲ ਵਿਚ ਪਰੋਸ ਦਿੱਤਾ। ਤਦ ਡਾ. ਸਾਹਿਬ ਨੇ ਹਾਸੇ-ਮਜ਼ਾਕ ਨਾਲ ਗੱਪਾਂ ਮਾਰਦੇ ਹੋਏ ਦੱਤੋਬਾ ਪਵਾਰ ਅਤੇ ਗਣੇਸ਼ਚਾਰਯ, ਜੋ ਮਾਂਡਾ ਨਾਂ ਦੀ ਮਹਾਰਾਸ਼ਟਰ ਦੀ ਇਕ ਅਛੂਤ ਨੀਚ ਜਾਤ ਦੇ ਸਨ, ਆਪਣੇ ਨਾਲ ਇਕ ਹੀ ਥਾਲ ਵਿਚ ਖਾਣ ਲਈ ਰਾਜ਼ੀ ਕੀਤਾ। ਇਹੋ ਜਿਹੇ ਛੋਟੇ-ਮੋਟੇ ਮੌਕਿਆਂ ਅਤੇ ਮਾਮਲਿਆਂ ਵਿਚ ਡਾਕਟਰ ਸਾਹਿਬ ਹਮੇਸ਼ਾ ਆਪਣੇ ਸਹਿਯੋਗੀਆਂ ਦੇ ਮਨ 'ਚੋਂ ਜਾਤੀ ਭੇਦਭਾਵ ਦੀ ਭਾਵਨਾ ਨੂੰ ਖ਼ਤਮ ਕਰਨ ਦਾ ਜਾਣ-ਬੁਝ ਕੇ ਜਤਨ ਕਰਦੇ ਸਨ।

ਪੁਣੇ ਜਾਣ ਲਈ ਰੇਲ ਗੱਡੀ ਆਉਣ 'ਤੇ ਦੱਤੋਬਾ ਪਵਾਰ ਬਾਬਾ ਸਾਹਿਬ ਦੇ ਨਾਲ ਪੁਣੇ ਨਿਕਲ ਗਏ ਅਤੇ ਗਣੇਸ਼ਚਾਰਯ ਵਾਪਸ ਪਰਤ ਆਏ। ਜਦੋਂ ਗੱਡੀ ਕਰਹਾਡ ਸਟੇਸ਼ਨ 'ਤੇ ਪਹੁੰਚੀ ਤਾਂ ਇਕ ਦੁਰਘਟਨਾ ਹੋ ਗਈ ਅਤੇ ਪਵਾਰ ਦਾ ਪੰਜਾ ਰੇਲਗੱਡੀ ਦੇ ਦਰਵਾਜ਼ੇ ਵਿਚ ਆ ਜਾਣ ਨਾਲ ਲਹੂਲੁਹਾਣ ਹੋ ਗਿਆ। ਬਾਬਾ ਸਾਹਿਬ ਨੇ ਸਤਾਰਾ ਸਟੇਸ਼ਨ 'ਤੇ ਉਨ੍ਹਾਂ ਨਾਲ ਉਤਰ ਕੇ ਪਹਿਲਾਂ ਉਨ੍ਹਾਂ ਦੀਆਂ ਜ਼ਖ਼ਮੀ ਉਂਗਲੀਆਂ ਦਾ ਇਲਾਜ ਕਰਵਾਇਆ। ਵਾਪਸ ਆਉਂਦੇ ਸਮੇਂ ਸਤਾਰਾ ਕੈਂਪ ਦੇ ਕੋਲ ਜਦੋਂ ਟਾਂਗੇ ਤੋਂ ਉਤਰੇ ਤਾਂ ਪਵਾਰ ਨੂੰ ਵੀ ਨਾਲ ਲਿਆ ਅਤੇ ਪੈਦਲ ਚਲ ਕੇ ਉਸ ਮੈਦਾਨ ਵਿਚ ਪਹੁੰਚੇ ਜਿਥੇ ਉਨ੍ਹਾਂ ਦੀ ਮਾਤਾ ਦੀ ਸਮਾਧੀ ਸੀ। ਸਮਾਧੀ ਦੇ ਦਰਸ਼ਨ ਕਰਦੇ ਸਮੇਂ ਉਨ੍ਹਾਂ ਦੀਆਂ ਅੱਖਾਂ 'ਚੋਂ ਗੰਗਾ-ਜਮਨਾ

---

1. ਖੈਰਮੋਡੇ . ਖੰਡ 2, ਪੰਨਾ 122.
2. ਉਹੀ, ਖੰਡ 2, ਪੰਨਾ 128.

ਵਹਿ ਤੁਰੀ।[1] ਮਾਤਾ ਦੀ ਸਮਾਧੀ ਨੂੰ ਹੰਝੂਆਂ ਦੇ ਫੁੱਲ ਅਰਪਿਤ ਕਰਕੇ ਉਹ ਪਵਾਰ ਸਹਿਤ ਟਾਂਗੇ ਉਤੇ ਸਤਾਰਾ ਰੋਡ ਸਟੇਸ਼ਨ ਪਹੁੰਚੇ।

ਇਨ੍ਹਾਂ ਦਿਨਾਂ ਵਿਚ ਡਾਕਟਰ ਸਾਹਿਬ ਮੁੰਬਈ ਦੇ ਪਰੇਲ ਇਲਾਕੇ ਵਿਚ ਇੰਮਪਰੂਵਮੈਂਟ ਟ੍ਰਸਟ ਦੇ ਦੋ ਕਮਰਿਆਂ ਵਿਚ ਰਹਿੰਦੇ ਸਨ। ਇਸ ਚਾਲ ਦੇ ਚਾਰੇ ਪਾਸੇ ਮਜ਼ਦੂਰਾਂ ਦੀ ਬਸਤੀ ਸੀ। ਇਸ ਕਾਰਣ ਉਹ ਮਿਹਨਤਕਸ਼ ਮਜ਼ਦੂਰਾਂ ਦੇ ਦੁਖ-ਸੁਖ ਨੂੰ ਚੰਗੀ ਤਰ੍ਹਾਂ ਦੇਖ-ਸਮਝ ਸਕਦੇ ਸਨ। ਅੰਬੇਡਕਰ ਦੀ ਵਕਾਲਤ ਦਾ ਦਫ਼ਤਰ ਸੋਸ਼ਲ ਸਰਵਿਸ ਲੀਗ ਦੀ ਇਮਾਰਤ ਦੇ ਇਕ ਛੋਟੇ ਜਿਹੇ ਕਮਰੇ ਵਿਚ ਸੀ। ਉਹ ਉਸ ਕਮਰੇ ਵਿਚ ਇਕ ਲੁੰਗੀ ਲਪੇਟ ਕੇ ਕੰਮ ਕਰਨ ਬੈਠ ਜਾਂਦੇ। ਉਨ੍ਹਾਂ ਨੂੰ ਮਿਲਣ ਲਈ ਵੱਡੇ-ਵੱਡੇ ਨੇਤਾ ਲੋਕ ਉੱਥੇ ਆਉਂਦੇ ਸਨ। ਇਕ ਵਾਰ ਤਾਂ ਕੋਲਹਾਪੁਰ ਨਰੇਸ਼ ਅਤੇ ਸ੍ਰੀਮੰਤ ਸ਼ਾਹੂ ਮਹਾਰਾਜ ਅਤੇ ਇਕ ਵਾਰ ਭਰਵੇਂ ਜੁੱਸੇ ਵਾਲੇ ਮੁਸਲਮਾਨਾਂ ਦੇ ਨੇਤਾ ਸ਼ੌਕਤ ਅਲੀ ਵੀ ਉਨ੍ਹਾਂ ਨੂੰ ਇਸ ਜਗ੍ਹਾ ਮਿਲਣ ਲਈ ਆਏ ਸਨ। ਇਨ੍ਹਾਂ ਦਿਨਾਂ ਵਿਚ ਸਿਡਨਹਮ ਕਾਲਜ ਵਿਚ ਪ੍ਰਾਧਿਆਪਕ ਦੀ ਆਸਾਮੀ ਖ਼ਾਲੀ ਹੋਈ ਸੀ। ਕੇਲੂਸਕਰ ਨੇ ਤਤਕਾਲੀਨ ਸਿੱਖਿਆ-ਮੰਤਰੀ ਪਰਾਂਜਪੇ ਨਾਲ ਮਹਾਬਲੇਸ਼ਵਰ ਵਿਚ ਮੁਲਾਕਾਤ ਕੀਤੀ ਅਤੇ ਉਨ੍ਹਾਂ ਨੂੰ ਡਾ. ਅੰਬੇਡਕਰ ਨੂੰ ਇਸ ਆਸਾਮੀ ਲਈ ਚੁਣਨ ਦੀ ਬੇਨਤੀ ਵੀ ਕੀਤੀ।[2] ਪਰ ਸਿੱਖਿਆ-ਮੰਤਰੀ ਪਰਾਂਜਪੇ ਅੰਬੇਡਕਰ ਨੂੰ ਅਛੂਤ ਹੋਣ ਕਾਰਣ ਇਸ ਆਸਾਮੀ 'ਤੇ ਰੱਖ ਨਹੀਂ ਸਕੇ। ਪਰ ਉਨ੍ਹਾਂ ਨੇ ਅਲਿੰਫਸਟਨ ਕਾਲਜ ਵਿਚ ਉਨ੍ਹਾਂ ਨੂੰ ਪ੍ਰੋਫ਼ੈਸਰ ਮੁਕਰਰ ਕਰਨ ਦੀ ਮਨਜ਼ੂਰੀ ਜ਼ਰੂਰ ਦੇ ਦਿੱਤੀ। ਡਾ. ਅੰਬੇਡਕਰ ਨੇ ਇਸ ਨੌਕਰੀ ਨੂੰ ਸਵੀਕਾਰ ਕਰਨ ਤੋਂ ਨਾਂਹ ਕਰਦੇ ਹੋਏ ਕੇਲੂਸਕਰ ਜੀ ਨੂੰ ਲਿਖਿਆ, ''ਮੈਨੂੰ ਇਸ ਤਰ੍ਹਾਂ ਦੀਆਂ ਨੌਕਰੀਆਂ ਦੀ ਇੱਛਾ ਨਹੀਂ ਹੈ। ਆਪਣੇ ਸਮਾਜ ਦੇ ਉਧਾਰ ਲਈ ਸਾਰਾ ਜੀਵਨ ਬਿਤਾਉਣ ਦਾ ਮੇਰਾ ਨਿਸ਼ਚਾ ਅਟੱਲ ਹੈ।'' ਉਨ੍ਹਾਂ ਨੂੰ ਨੌਕਰੀ ਦੀ ਪਰਵਾਹ ਨਹੀਂ ਸੀ, ਪਰ ਉਨ੍ਹਾਂ ਨੇ 'ਬਾਟਲੀਬਾਇ ਅਕਾਊਟੈਂਸੀ ਟਰੇਨਿੰਗ ਇੰਸਟੀਚਿਊਟ' ਨਾਂ ਦੀ ਸੰਸਥਾ ਵਿਚ 25 ਜੂਨ ਤੋਂ 28 ਮਾਰਚ ਤਕ ਇਕ ਅਧਿਆਪਕ ਦੇ ਰੂਪ ਵਿਚ ਕੰਮ ਕੀਤਾ।

ਆਮ ਆਦਮੀ ਦੇ ਹਰ ਪਹਿਲੂ 'ਤੇ ਡਾ. ਅੰਬੇਡਕਰ ਬਹੁਤ ਬਰੀਕੀ ਨਾਲ ਧਿਆਨ ਦਿੰਦੇ ਸਨ। 1925 ਵਿਚ ਕਿਸਾਨਾਂ ਦੇ ਭੂਮੀ ਕਰ ਦਾ ਪ੍ਰਸ਼ਨ ਪੈਦਾ ਹੋਇਆ। ਇਹ ਭੂਮੀ ਕਰ ਕਿਸਾਨ ਦੀ ਪੈਦਾਵਾਰ 'ਤੇ ਆਧਾਰਿਤ ਕੀਤਾ ਜਾਵੇ ਜਾਂ ਫਿਰ ਉਸਨੂੰ ਖੇਤ ਦੇ ਖੇਤਰਫਲ ਦੇ ਅਨੁਸਾਰ ਨਿਸ਼ਚਿਤ ਕੀਤਾ ਜਾਏ, ਇਸ ਵਿਸ਼ੇ ਤੇ ਬੜੀ ਚਰਚਾ ਸ਼ੁਰੂ ਹੋਈ। ਇਸ ਪ੍ਰਣਾਲੀ ਉਤੇ ਦੁਬਾਰਾ ਵਿਚਾਰ ਕਰਨ ਦੇ ਲਈ ਸਰਕਾਰ ਨੇ ਲੈਂਡ ਰੈਵੀਨਿਊ ਕਮੇਟੀ ਦੀ ਸਥਾਪਨਾ ਕੀਤੀ। 'ਕੇਸਰੀ' ਅਖ਼ਬਾਰ ਨੇ ਇਸ ਵਿਸ਼ੇ 'ਤੇ 28.7.1925 ਦੇ ਅੰਕ ਵਿਚ ''ਖੇਤੀ 'ਤੇ ਕਿੰਨਾ ਭੂਮੀ ਕਰ ਦਿੱਤਾ ਜਾਏ'' ਸਿਰਲੇਖ ਹੇਠ ਸੰਪਾਦਕੀ ਲਿਖੀ ਸੀ।[3] ਡਾਕਟਰ ਅੰਬੇਡਕਰ ਨੇ 'ਕਿਸਾਨਾਂ ਦਾ ਸੁਆਲ' ਸਿਰਲੇਖ ਹੇਠ 18.8.1925 ਨੂੰ ਇਕ ਲੇਖ ਪ੍ਰਕਾਸ਼ਿਤ ਕਰਵਾਇਆ ਜਿਸ ਵਿਚ ਇਹ ਦਰਸਾਇਆ ਗਿਆ ਸੀ ਕਿ ਕਿਸਾਨਾਂ ਦੇ ਹਿੱਤਾਂ ਦੀ

---

1. ਖੈਰਮੋਡੇ : ਖੰਡ 2, ਪੰਨਾ 129.
2. ਕੇਲੂਸਕਰ, ਕ.ਅ., ਜਨਤਾ ਵਿਸ਼ੇਸ਼ ਅੰਕ, 1933.
3. ਖੈਰਮੋਡੇ : ਖੰਡ 2, ਪੰਨਾ 148.

ਦ੍ਰਿਸ਼ਟੀ ਤੋਂ ਲੇਖਕ ਦੇ ਵਿਚਾਰ ਕਿੰਨੇ ਅਨੁਚਿਤ ਹਨ। ਉਨ੍ਹਾ ਨੇ ਆਪਣੇ ਲੇਖ ਵਿਚ ਇਹ ਗੱਲ ਵੀ ਕਹੀ ਸੀ ਕਿ ਭੂਮੀ ਕਰ ਨੂੰ ਆਮਦਨੀ ਕਰ ਦੇ ਕਾਨੂੰਨ ਅੰਦਰ ਲਿਆਉਣਾ ਚਾਹੀਦਾ ਹੈ। ਡਾਕਟਰ ਸਾਹਿਬ ਨੇ ਆਪਣੇ ਵਿਚਾਰ ਕਮੇਟੀ ਦੇ ਇਕ ਮੈਂਬਰ ਨੂੰ ਚੰਗੀ ਤਰ੍ਹਾਂ ਸਮਝਾ ਵੀ ਦਿੱਤੇ ਅਤੇ ਉਨ੍ਹਾਂ ਨੂੰ ਬੇਨਤੀ ਕੀਤੀ ਕਿ ਉਹ ਉਨ੍ਹਾਂ ਵਿਚਾਰਾਂ ਨੂੰ ਕਮੇਟੀ ਦੇ ਸਾਹਮਣੇ ਪੇਸ਼ ਕਰਨ। ਉਸ ਮੈਂਬਰ ਨੇ ਸਾਰੀਆਂ ਗੱਲਾਂ ਸੁਣ ਕੇ ਇਹ ਕਿਹਾ ਕਿ, ਅਸੀਂ ਤੁਹਾਨੂੰ ਆਪਣੀ ਕਮੇਟੀ ਦੇ ਸਾਹਮਣੇ ਗਵਾਹੀ ਦੇਣ ਦੇ ਲਈ ਬੁਲਾਵਾਂਗੇ। ਪਰ ਇਸ ਕਮੇਟੀ ਨੇ ਨਾ ਤਾਂ ਡਾ. ਅੰਬੇਡਕਰ ਨੂੰ ਕਮੇਟੀ ਦੇ ਸਾਹਮਣੇ ਆਪਣਾ ਬਿਆਨ ਦੇਣ ਲਈ ਬੁਲਵਾਇਆ ਅਤੇ ਨਾ ਹੀ ਉਨ੍ਹਾਂ ਦੀ ਰਾਇ ਉੱਤੇ ਵਿਚਾਰ ਕੀਤਾ।

1926 ਵਿਚ ਸਤਾਰਾ ਜ਼ਿਲ੍ਹੇ ਦੇ ਗੋਰੇਗਾਂਵ ਤਹਿਸੀਲ ਵਿਖੇ ਰਹਿਮਤਪੁਰ ਗ੍ਰਾਮ ਵਿਚ ਸਤਾਰਾ ਜ਼ਿਲ੍ਹਾ ਮਹਾਰ ਸਭਾ ਦਾ ਮਈ ਮਹੀਨੇ ਵਿਚ ਸੰਮੇਲਨ ਹੋਇਆ। ਬਾਬਾ ਸਾਹਿਬ ਮੁੰਬਈ ਤੋਂ ਉੱਥੇ ਆਏ ਅਤੇ ਰਹਿਮਤਪੁਰ ਦੇ ਮਹਾਰਵਾੜੇ ਵਿਚ ਡੇਰਾ ਲਾ ਕੇ ਡੱਟ ਗਏ।[1]

ਦੁਪਹਿਰ ਨੂੰ ਸੰਮੇਲਨ ਸ਼ੁਰੂ ਹੋਇਆ। ਆਪਣੇ ਭਾਸ਼ਣ ਵਿਚ ਬਾਬਾ ਸਾਹਿਬ ਨੇ ਕਿਹਾ, ''ਜਦੋਂ ਅਛੂਤ ਲੋਕਾਂ ਦੇ ਹੱਥਾਂ ਵਿਚ ਹੱਕ ਆਉਂਦੇ ਜਾਣਗੇ, ਉਨ੍ਹਾਂ ਦੀ ਆਰਥਿਕ ਹਾਲਤ ਸੁਧਰੇਗੀ, ਉਦੋਂ ਉਨ੍ਹਾਂ ਦੀ ਤਰੱਕੀ ਵੀ ਜ਼ਿਆਦਾ ਹੋਣ ਲਗੇਗੀ। ਜੇ.ਪੀ. ਜਾਂ ਸਰਕਾਰੀ ਅਫ਼ਸਰ ਬਣ ਜਾਣਾ ਉੱਨਤੀ ਲਈ ਸਿਰਫ਼ ਕਾਰਣ ਅਤੇ ਸਾਧਨ ਬਣ ਸਕਦੇ ਹਨ। ਜਿਹੜੇ ਲੋਕ ਇਹ ਕਹਿੰਦੇ ਹਨ ਕਿ ਸਰਕਾਰੀ ਅਫਸਰੀ ਮਨਜ਼ੂਰ ਨਾ ਕਰੋ, ਉਹ ਤੁਹਾਡੇ ਦਿਮਾਗ਼ ਵਿਚ ਫ਼ਤੂਰ ਪੈਦਾ ਕਰ ਰਹੇ ਹਨ।'' ਇਸ ਤੋਂ ਬਾਅਦ ਅਛੂਤਾਂ ਅਤੇ ਗੈਰ-ਬ੍ਰਾਹਮਣਾਂ ਦੀ ਉੱਨਤੀ ਬਾਰੇ ਬੋਲਦੇ ਹੋਏ ਉਨ੍ਹਾਂ ਨੇ ਕਿਹਾ, ''ਜੇ ਇਹ ਦੋਨੋਂ ਸਮਾਜ ਮਿਲ ਕੇ ਆਪਣੀ ਤਰੱਕੀ ਲਈ ਅੰਦੋਲਨ ਚਲਾਉਂਦੇ ਹਨ ਤਾਂ ਉਹ ਉੱਚ ਵਰਗ ਦੀ ਗ਼ੁਲਾਮੀ ਤੋਂ ਜਲਦੀ ਛੁਟਕਾਰਾ ਪਾ ਸਕਦੇ ਹਨ। ਮੈਂ ਖੁਦ ਮਨ ਅਤੇ ਬੁੱਧੀ ਨਾਲ ਇਨ੍ਹਾਂ ਬ੍ਰਾਹਮਣਾਂ ਦੀ ਗ਼ੁਲਾਮੀ ਤੋਂ ਮੁਕਤ ਹੋ ਚੁੱਕਾ ਹਾਂ। ਮੈਂ ਆਪਣੀ ਅਗਿਆਨੀ ਅੰਨ੍ਹੀ ਜਨਤਾ ਦੀ ਡੰਗੋਰੀ ਹਾਂ। ਜੇ ਮੇਰੇ ਆਧਾਰ 'ਤੇ ਚਲਣ ਵਾਲੀ ਮੇਰੀ ਜਨਤਾ ਤਰੱਕੀ ਦੇ ਰਾਹ ਵਲ ਵਧ ਸਕੀ ਤਾਂ ਫਿਰ ਸਾਨੂੰ ਤੋੜਨ ਜਾਂ ਗੁੰਮਰਾਹ ਕਰਨ ਵਾਲੀਆਂ ਤਾਕਤਾਂ ਦੁਆਰਾ ਪੁੱਟੀਆਂ ਹੋਈਆਂ ਖਾਈਆਂ ਵਿਚ ਉਹ ਨਹੀਂ ਡਿੱਗੇਗੀ।''[2]

1926 ਵਿਚ ਆਪਣੇ ਪੁੱਤਰ ਰਾਜਰਤਨ ਦੀ ਦੁਖ ਭਰੀ ਮੌਤ ਦੇ ਕਾਰਣ ਉਨ੍ਹਾਂ ਨੂੰ ਗਹਿਰੀ ਸੱਟ ਵੱਜੀ। ਪੁੱਤਰ ਦੇ ਸਦਮੇ ਨੂੰ ਸਹਿਣ ਕਰਨਾ ਉਨ੍ਹਾਂ ਲਈ ਬਹੁਤ ਔਖਾ ਹੋ ਗਿਆ ਹੈ। ਉਨ੍ਹਾਂ ਨੇ 16.8.1929 ਨੂੰ ਦੱਤੋਬਾ ਪਵਾਰ ਨੂੰ ਜਿਹੜਾ ਪੱਤਰ ਲਿਖਿਆ, ਉਸ ਵਿਚ ਉਨ੍ਹਾਂ ਨੇ ਆਪਣੇ ਤਿੰਨ ਪੁੱਤਰਾਂ ਅਤੇ ਇਕ ਧੀ ਦੀ ਮੌਤ ਦੇ ਕਾਰਣ ਆਪਣੇ ਜੀਵਨ ਦੇ ਸੱਖਣੇ ਹੋ ਜਾਣ ਦਾ ਵਰਣਨ ਕੀਤਾ ਹੈ। ਜੀਵਨ ਜਿਵੇਂ ਬੇਸੁਆਦਾ ਹੋ ਗਿਆ ਸੀ। ਉਨ੍ਹਾਂ ਦੇ ਦੁਖ ਭਰੇ ਉਬਾਲ ਲੇਖਨੀ 'ਚੋਂ ਫੁਟ ਪਏ ਸੀ। ਉਨ੍ਹਾਂ ਨੇ ਲਿਖਿਆ ਸੀ, ''ਇਸ ਦੁੱਖ ਨੇ ਮੈਨੂੰ ਜੀਵਨ ਦੀ ਨਿਰਾਰਥਕਤਾ ਦੀ ਸਚਿਆਈ ਸਮਝਾ ਦਿੱਤੀ ਹੈ।[3]

---

1. ਖੈਰਮੋਡੇ : ਖੰਡ 2, ਪੰਨਾ 145.
2. ਖੈਰਮੋਡੇ : ਖੰਡ 2, ਪੰਨਾ 146.
3. ਮੋਟੇ, ਹਾ.ਵਿ. ਵਿਸ਼ਵਰਧ ਸ਼ਾਰਦਾ ਖੰਡ 1, ਪੱਤਰ ਕ੍ਰ. 217, ਪੰਨਾ 430.

1926 ਦੇ ਅਕਤੂਬਰ ਮਹੀਨੇ ਵਿਚ ਤਿੰਨ ਗੈਰ-ਬ੍ਰਾਹਮਣ ਨੇਤਾਵਾਂ ਉਪਰ ਪੁਣੇ ਦੇ ਨਿਵਾਸੀ ਬ੍ਰਾਹਮਣ ਵਿਅਕਤੀਆਂ ਨੇ ਮਾਣਹਾਨੀ ਦਾ ਮੁਕੱਦਮਾ ਦਾਇਰ ਕਰ ਦਿੱਤਾ। ਇਹ ਤਿੰਨ ਨੇਤਾ ਸਨ - ਬਾਗੜੇ, ਜੇਧੇ ਅਤੇ ਜਵਲਕਰ। ਕਾਰਣ ਇਹ ਸੀ ਕਿ ਬਾਗੜੇ ਅਤੇ ਜੇਧੇ ਨੇ ਮਿਲ ਕੇ ਇਕ ਕਿਤਾਬ ਲਿਖੀ ਸੀ - "ਦੇਸ਼ ਦੇ ਦੁਸ਼ਮਣ"। ਉਸ ਪੁਸਤਕ ਵਿਚ ਉਨ੍ਹਾਂ ਨੇ ਇਹ ਪੇਸ਼ ਕੀਤਾ ਸੀ ਕਿ ਬ੍ਰਾਹਮਣ ਸਮਾਜ ਨੇ ਭਾਰਤ ਦਾ ਸਤਿਆਨਾਸ ਕੀਤਾ ਹੈ। ਵਾਦੀ ਵਲੋਂ ਪ੍ਰਸਿੱਧ ਵਕੀਲ ਐਲ.ਐਨ ਭੋਪਟਕਰ ਪੈਰਵੀ ਕਰ ਰਹੇ ਸਨ। ਡਾ. ਅੰਬੇਡਕਰ ਨੇ ਇਨ੍ਹਾਂ ਗੈਰ ਬ੍ਰਾਹਮਣ ਨੇਤਾਵਾਂ ਵਲੋਂ ਪੈਰਵੀ ਕਰਨ ਦਾ ਵਕੀਲ-ਪੱਤਰ ਸਵੀਕਾਰ ਕੀਤਾ ਅਤੇ ਆਪਣੀਆਂ ਲਾਜਵਾਬ ਦਲੀਲਾਂ ਨਾਲ ਅਪੀਲ ਕੋਰਟ ਵਿਚ ਉਨ੍ਹਾਂ ਨੂੰ ਜਿਤਾ ਦਿੱਤਾ।

'ਬਹਿਸ਼ਕ੍ਰਿਤ ਹਿਤਕਾਰਿਣੀ ਸਭਾ' ਦੁਆਰਾ ਸਮਾਜ ਸੇਵਾ ਲਈ ਕੀਤੇ ਕੰਮਾਂ ਦੀ ਜਾਣਕਾਰੀ ਸਭ ਪਾਸੇ ਫੈਲਦੀ ਜਾ ਰਹੀ ਸੀ। ਮੁੰਬਈ ਪ੍ਰਦੇਸ਼ ਦੇ ਗਵਰਨਰ ਮਾ. ਲੇਸਲੀ ਵਿਲਸਨ ਦੇ ਕੰਨਾਂ ਤਕ ਵੀ ਇਸ ਸੰਸਥਾ ਦੇ ਕੰਮਾਂ ਦੀ ਪ੍ਰਸੰਸਾ ਪਹੁੰਚੀ ਤਾਂ ਉਨ੍ਹਾਂ ਨੇ ਇਨ੍ਹਾਂ ਦੇ ਕੰਮਾਂ ਦਾ ਦਿਲੋਂ ਸਮਰਥਨ ਕੀਤਾ ਅਤੇ ਸਹਾਇਤਾ ਦੇ ਰੂਪ ਵਿਚ ਗਵਰਨਰ ਸਾਹਿਬ ਨੇ ਆਪਣੇ ਵਲੋਂ 250 ਰੁਪਏ ਦਾ ਚੈੱਕ ਵੀ ਭਿਜਵਾਇਆ।[1] ਇਸ ਭੇਂਟ ਲਈ ਡਾ. ਅੰਬੇਡਕਰ ਨੇ 'ਬਹਿਸ਼ਕ੍ਰਿਤ ਭਾਰਤ' ਵਿਚ ਟਿੱਪਣੀ ਲਿਖੀ ਸੀ। ਡਾ. ਅੰਬੇਡਕਰ ਦਾ ਉਦੇਸ਼ ਸਿਰਫ਼ ਇੰਨਾ ਹੀ ਨਹੀਂ ਸੀ ਕਿ ਬਹਿਸ਼ਕ੍ਰਿਤ ਹਿਤਕਾਰਿਣੀ ਲਈ ਸਰਕਾਰੀ ਲੋਕਾਂ, ਸ਼ਾਸਨਕਾਰੀਆਂ ਅਤੇ ਅਛੂਤਾਂ ਤੋਂ ਇਲਾਵਾ ਦੂਸਰੇ ਸਮਾਜ ਦੀ ਪੂਰੀ ਸਹਿਮਤੀ ਪ੍ਰਾਪਤ ਕੀਤੀ ਜਾਵੇ, ਬਲਕਿ ਉਹ ਚਾਹੁੰਦੇ ਸਨ ਕਿ ਉਨ੍ਹਾਂ ਲੋਕਾਂ ਨੂੰ ਇਸਦੇ ਕੰਮਾਂ ਵਿਚ ਵੀ ਸ਼ਾਮਿਲ ਕੀਤਾ ਜਾਵੇ ਜੋ ਸੰਸਥਾ ਲਈ ਸਹਾਈ ਹੋ ਸਕਣ।

---

1. ਬਹਿਸ਼ਕ੍ਰਿਤ ਭਾਰਤ : 12.8.1927.

# 9

1927 ਦੇ ਆਰੰਭ ਵਿਚ ਹੀ ਡਾ. ਅੰਬੇਡਕਰ ਨੂੰ ਵਿਧਾਨ ਸਭਾ ਦਾ ਮੈਂਬਰ ਚੁਣਿਆ ਗਿਆ। 18.2.1927 ਦੇ ਦਿਨ ਉਨ੍ਹਾਂ ਨੇ ਸਹੁੰ ਚੁੱਕੀ। ਉਨ੍ਹਾਂ ਦੇ ਨਾਲ ਹੀ ਮੇਘਵਾਲ ਸਮਾਜ ਦੇ ਡਾ. ਸੋਲੰਕੀ ਵੀ ਅਛੂਤਾਂ ਦੇ ਪ੍ਰਤੀਨਿਧੀ ਦੇ ਰੂਪ ਵਿਚ ਚੁਣੇ ਗਏ। 24 ਫਰਵਰੀ 1927 ਦੇ ਦਿਨ ਡਾ. ਸਾਹਿਬ ਨੇ ਮੁੰਬਈ ਵਿਧਾਨ ਸਭਾ ਵਿਚ ਆਪਣਾ ਪਹਿਲਾ ਭਾਸ਼ਣ ਦਿੱਤਾ ਅਤੇ ਉਹ ਵੀ ਬਜਟ ਉਤੇ। ਆਮਦਨੀ-ਖਰਚ 'ਤੇ ਆਲੋਚਨਾ ਕਰਦਿਆਂ ਉਨ੍ਹਾਂ ਨੇ ਸਪਸ਼ਟ ਕੀਤਾ ਕਿ ਇਹ ਬਜਟ ਕਰ ਦੇਣ ਵਾਲਿਆਂ ਦੇ ਨਜ਼ਰੀਏ ਤੋਂ ਕਿੰਨਾ ਅਨਿਆਂਕਾਰੀ ਅਤੇ ਨਾਂਹ ਪੱਖੀ ਹੈ। ਉਨ੍ਹਾਂ ਨੇ ਕਿਹਾ ਕਿ ਖੇਤੀ ਉਤੇ ਪਹਿਲੇ ਤਰੀਕੇ ਨਾਲ ਹੀ ਕਰ ਲਗਾਇਆ ਜਾਵੇ। ਅੰਤ ਵਿਚ ਉਨ੍ਹਾਂ ਨੇ ਆਸ ਕੀਤੀ ਕਿ ਸਰਕਾਰ ਜ਼ਰੂਰੀ ਵਿੱਦਿਆ, ਇਲਾਜ ਸਹੂਲਤਾਂ ਦਵਾਉਣ ਲਈ, ਜਨਤਾ ਦੀਆਂ ਜ਼ਰੂਰੀ ਮੰਗਾਂ ਨੂੰ ਪੂਰਾ ਕਰਾਉਣ ਅਤੇ ਮਾੜੀਆਂ ਆਦਤਾਂ ਛੁਡਵਾਉਣ ਲਈ ਜ਼ਰੂਰੀ ਕਦਮ ਚੁੱਕਣ ਦਾ ਜਤਨ ਕਰੇਗੀ, ਜਿਸ ਨਾਲ ਹਾਲਤ ਸੁਧਰ ਸਕੇ। ਉਨ੍ਹਾਂ ਦਾ ਪਹਿਲਾ ਭਾਸ਼ਣ ਹੀ ਏਨਾ ਪ੍ਰਭਾਵਸ਼ਾਲੀ ਸੀ ਕਿ ਮੈਂਬਰਾਂ ਨੂੰ ਉਨ੍ਹਾਂ ਦੀ ਵਿਦਵਤਾ, ਉਨ੍ਹਾਂ ਦੀ ਗੱਲ ਕਹਿਣ ਦੀ ਯੋਗਤਾ ਅਤੇ ਉਨ੍ਹਾਂ ਦੀ ਵਕਾਲਤ ਦੀ ਨਿਪੁੰਨਤਾ ਦਾ ਅਨੁਭਵ ਹੋ ਗਿਆ। ਡਾ. ਸਾਹਿਬ ਦਾ ਪਹਿਲਾ ਭਾਸ਼ਣ ਸੁਣ ਕੇ ਦੇਹਲਵੀ ਸਾਹਿਬ ਇੰਨੇ ਪ੍ਰਭਾਵਿਤ ਹੋਏ ਕਿ ਉਨ੍ਹਾਂ ਨੇ ਉਨ੍ਹਾਂ ਨੂੰ ਸਨਮਾਨ ਭਰਿਆ ਪੱਤਰ ਲਿਖਿਆ ਅਤੇ ਉਨ੍ਹਾਂ ਨੂੰ ਚਾਹ-ਪੀਣ ਲਈ ਸੱਦਾ ਦੇ ਕੇ ਉਨ੍ਹਾਂ ਦਾ ਮਾਣ ਵੀ ਕੀਤਾ।[1]

ਸਰਕਾਰ ਦੀ ਨਸ਼ਾਬੰਦੀ ਦੀ ਨੀਤੀ 'ਤੇ ਆਲੋਚਨਾ ਕਰਦੇ ਹੋਏ ਉਨ੍ਹਾਂ ਨੇ 10 ਮਾਰਚ 1927 ਦੇ ਦਿਨ ਕਿਹਾ ਸੀ ਕਿ ਦੇਸ਼ ਵਿਚ ਦੇਸੀ ਸ਼ਰਾਬ ਕੱਢਣ ਦੀਆਂ ਹੱਥ-ਭੱਠੀਆਂ ਇਸ ਲਈ ਜ਼ਿਆਦਾ ਵਧ ਰਹੀਆਂ ਹਨ ਅਤੇ ਕਾਰਖਾਨੇ ਪ੍ਰਫੁੱਲਤ ਹੋ ਰਹੇ ਹਨ, ਇਸ ਦਾ ਮੁੱਖ ਕਾਰਣ ਸਰਕਾਰ ਦਾ ਸ਼ਰਾਬ 'ਤੇ ਲਗਾਇਆ ਗਿਆ ਜ਼ਿਆਦਾ ਕਰ ਹੈ। ਦੇਸ਼ ਦੀ ਅਰਥ ਵਿਵਸਥਾ ਉੱਤੇ ਵਿਚਾਰ ਕਰਦੇ ਸਮੇਂ ਸ਼ਰਾਬਬੰਦੀ ਦੇ ਕਾਰਣ ਜਿਹੜਾ ਨੁਕਸਾਨ ਹੋਵੇਗਾ ਉਸਦੀ ਪੂਰਤੀ ਕਿਵੇਂ ਕੀਤੀ ਜਾ ਸਕੇਗੀ ਅਤੇ ਇਹ ਨਸ਼ਾਬੰਦੀ ਦੀ ਨੀਤੀ ਕਿਸ ਤਰ੍ਹਾਂ ਸਫਲ ਹੋ ਸਕੇਗੀ, ਇਹ ਪਹਿਲੂ ਵੀ ਉਨ੍ਹਾਂ ਨੇ ਸਾਹਮਣੇ ਰੱਖਿਆ ਸੀ।

ਆਪਣੇ ਬਜਟ-ਭਾਸ਼ਣ ਵਿਚ ਉਨ੍ਹਾਂ ਨੇ ਇਸ ਗੱਲ 'ਤੇ ਜ਼ੋਰ ਦਿੱਤਾ ਕਿ ਸਿੱਖਿਆ ਦਾ ਮੌਕਾ ਹਰ ਆਦਮੀ ਨੂੰ ਮਿਲਣਾ ਚਾਹੀਦਾ ਹੈ। ਇਹ ਸਮਝਾਉਂਦੇ ਹੋਏ ਉਨ੍ਹਾਂ ਨੇ ਇਕ ਪ੍ਰਭਾਵਸ਼ਾਲੀ ਤੱਤ ਵੀ ਪੇਸ਼ ਕੀਤਾ। ਜੇ ਸਮਾਜ ਦੀਆਂ ਸਾਰੀਆਂ ਜਾਤਾਂ ਨੂੰ ਬਰਾਬਰੀ 'ਤੇ

---

1. ਵਿਵਿਧਵ੍ਰਿਤ : 23.2.1936.

ਲਿਆਉਣ ਦਾ ਇਰਾਦਾ ਹੋਵੇ ਤਾਂ ਫਿਰ ਸਮਾਨਤਾ ਦੇ ਤੱਤ ਨੂੰ ਲਗਾਤਾਰ ਸਮਝਾਉਣ ਦੇ ਬਜਾਇ ਜਿਹੜਾ ਪਿਛੜਿਆ ਵਰਗ ਹੈ, ਉਸਨੂੰ ਜ਼ਿਆਦਾ ਆਰਥਿਕ ਸਹੂਲਤਾਂ ਦੇਣੀਆਂ ਚਾਹੀਦੀਆਂ ਹਨ ਅਤੇ ਜਿਹੜਾ ਉੱਨਤ ਵਰਗ ਹੈ, ਉਸਦੀਆਂ ਸਹੂਲਤਾਂ ਵਿਚ ਕਟੌਤੀ ਕਰਨੀ ਚਾਹੀਦੀ ਹੈ। ਉਨ੍ਹਾਂ ਇਸ ਅਸਮਾਨਤਾ ਦੇ ਤੱਤ ਨੂੰ ਅਪਣਾਉਣ ਦੀ ਸਲਾਹ ਦਿੱਤੀ। ਉਨ੍ਹਾਂ ਦਾ ਇਹ ਵਿਚਾਰ ਸੀ ਕਿ ਜਾਤਵਾਦੀ ਅਧਿਆਪਕਾਂ ਨੂੰ ਸਿੱਖਿਆਂ ਵਰਗੇ ਪਵਿੱਤਰ ਰਾਸ਼ਟਰੀ ਕੰਮ ਦੀ ਜ਼ਿੰਮੇਵਾਰੀ ਨਹੀਂ ਦੇਣੀ ਚਾਹੀਦੀ।

ਇਨ੍ਹਾਂ ਦਿਨਾਂ ਵਿਚ ਮਹਾਰਾਸ਼ਟਰ ਵਿਚ ਛਤਰਪਤੀ ਸ਼ਿਵਾ ਜੀ ਮਹਾਰਾਜ ਦੀ ਤੀਜੀ ਜਨਮ ਸ਼ਤਾਬਦੀ ਭਾਵ 300ਵਾਂ ਜਨਮ ਦਿਨ ਮਨਾਇਆ ਗਿਆ। ਬਦਲਾਪੁਰ ਵਿਚ ਡਾ. ਅੰਬੇਡਕਰ ਨੂੰ ਇਸ ਜਸ਼ਨ ਵਿਚ ਭਾਗ ਲੈਣ ਲਈ ਸੱਦਾ ਦਿੱਤਾ ਗਿਆ। ਉਥੇ ਮਸ਼ਹੂਰ ਸੰਸਕ੍ਰਿਤ ਵਿਦਵਾਨ ਪਾਲਯੇ ਸ਼ਾਸਤ੍ਰੀ ਨੇ ਉਨ੍ਹਾਂ ਦਾ ਸੁਆਗਤ ਕੀਤਾ ਅਤੇ ਉਨ੍ਹਾਂ ਨੂੰ ਭਾਸ਼ਣ ਦੇਣ ਲਈ ਬੇਨਤੀ ਕੀਤੀ। ਆਪਣੇ ਭਾਸ਼ਣ ਵਿਚ ਡਾ. ਅੰਬੇਡਕਰ ਨੇ ਸ਼ਿਵਾ ਜੀ ਮਹਾਰਾਜ ਦਾ ਉਚਿਤ ਮਾਣ ਕਰਦੇ ਹੋਏ ਇਸ ਗੱਲ 'ਤੇ ਜ਼ੋਰ ਦਿੱਤਾ - "ਆਪਣੀ ਵੀਰਤਾ ਦੇ ਜ਼ੋਰ 'ਤੇ ਪ੍ਰਾਪਤ ਕੀਤੇ ਸਵਰਾਜ ਨੂੰ ਮਹਾਰਾਸ਼ਟਰ ਕਿਉਂ ਗੁਆ ਬੈਠਾ? ਜਾਤੀ ਭੇਦ ਅਤੇ ਰੁਤਬੇ ਪ੍ਰਤੀ ਈਰਖਾ ਹੀ ਇਸਦੇ ਮੂਲ ਕਾਰਣ ਰਹੇ ਸਨ।"

11 ਮਈ 1927 ਦੇ ਦਿਨ ਪੁਣੇ ਵਿਚ ਸ੍ਰੀ ਥੋਰਾਤ ਦੀ ਸਰਪ੍ਰਸਤੀ ਵਿਚ ਅਛੂਤ ਸਮਾਜ ਦੀ ਇਕ ਸਭਾ ਹੋਈ। ਇਸ ਸਭਾ ਵਿਚ ਡਾ. ਅੰਬੇਡਕਰ, ਸ੍ਰੀਧਰ ਪੰਤ, ਤਿਲਕ ਨੇ ਪ੍ਰਭਾਵਸ਼ਾਲੀ ਭਾਸ਼ਣ ਦਿੱਤੇ। ਲੋਕ ਮਾਨਯ ਤਿਲਕ ਦੇ ਸਪੁੱਤਰ ਸ੍ਰੀਧਰ ਪੰਤ ਨੇ ਮਹਾਰਾਸ਼ਟਰ ਪ੍ਰਦੇਸ਼ ਸਭਾ ਵਿਚ ਜਾਤ-ਪਾਤ ਦਾ ਸੁਆਲ ਨਾ ਉਠਾਉਣ ਲਈ ਨਾ. ਚਿ. ਕੇਲਕਰ ਅਤੇ ਭੋਪਟਕਰ ਨੂੰ ਜ਼ਿੰਮੇਵਾਰ ਠਹਿਰਾਇਆ। ਇਸੇ ਰਾਤ ਲੋਕਮਾਨਯ ਤਿਲਕ ਦੀ ਗਾਯਕਵਾੜ ਹਵੇਲੀ ਵਿਚ 'ਸਮਾਜ ਸਮਤਾ ਸੰਘ' ਵਲੋਂ ਪ੍ਰੀਤੀਭੋਜ ਦਾ ਆਯੋਜਨ ਕੀਤਾ ਗਿਆ।

ਮੁੰਬਈ ਦੇ ਠਾਕੁਰਦੁਆਰ ਇਲਾਕੇ ਵਿਚ ਨਵਾਂ ਬਣਿਆ ਮੰਦਰ ਅਛੂਤਾਂ ਲਈ ਖੁਲ੍ਹਿਆ ਰਹੇਗਾ - ਇਸਦਾ ਐਲਾਨ ਜੂਨ 1929 ਵਿਚ ਕੀਤਾ ਗਿਆ। ਡਾ. ਅੰਬੇਡਕਰ ਨੇ ਮੰਦਰ ਦੀ ਪ੍ਰਬੰਧਕ ਕਮੇਟੀ ਦੇ ਸੱਕਤਰ ਨਾਲ ਫੋਨ 'ਤੇ ਗੱਲਬਾਤ ਕੀਤੀ ਅਤੇ ਉਨ੍ਹਾਂ ਨਾਲ ਮੁਲਾਕਾਤ ਕਰਨ ਦਾ ਸਮਾਂ ਲਿਆ। ਫਿਰ ਉਹ ਸ਼ਿਵਤਰਕਰ ਨੂੰ ਨਾਲ ਲੈ ਕੇ ਮੰਦਰ ਪਹੁੰਚੇ। ਪਰ ਜਦੋਂ ਉਥੇ ਕੋਲ ਰਹਿਣ ਵਾਲੇ ਲੋਕਾਂ ਨੇ ਡਾ. ਅੰਬੇਡਕਰ ਨੂੰ ਪਹਿਚਾਣ ਲਿਆ ਤਦ ਉਨ੍ਹਾਂ ਸਭ ਨੇ ਅੰਬੇਡਕਰ 'ਤੇ ਹੱਲਾ ਬੋਲ ਦਿੱਤਾ। ਮੌਕੇ ਦੀ ਨਜ਼ਾਕਤ ਨੂੰ ਸਮਝਦੇ ਹੋਏ ਆਪਣੀ ਵਿਵਹਾਰ ਨਿਪੁੰਨਤਾ ਨਾਲ ਅੰਬੇਡਕਰ ਨੇ ਉਨ੍ਹਾਂ ਨੂੰ ਸਮਝਾਇਆ ਕਿ ਉਹ ਮੰਦਰ ਦੇ ਸਕੱਤਰ ਦੇ ਸੱਦੇ 'ਤੇ ਹੀ ਉਥੇ ਆਏ ਹਨ। ਬੜੀ ਦੇਰ ਤਕ ਵਿਵਾਦ ਤੇ ਝੜਪਾਂ ਹੁੰਦੀਆਂ ਰਹੀਆਂ। ਇਸ ਝਗੜੇ ਤੋਂ ਬਾਅਦ ਅੰਬੇਡਕਰ ਅਤੇ ਸ਼ਿਵਤਰਕਰ ਵਾਪਸ ਪਰਤ ਆਏ। ਡਾ. ਸਾਹਿਬ ਦੀ ਸਮਝਦਾਰੀ ਅਤੇ ਵਿਵਹਾਰ ਨਿਪੁੰਨਤਾ ਨਾਲ ਹੀ ਜਾਨ 'ਤੇ ਬਣੀ ਮੁਸੀਬਤ ਟਲੀ।

ਜੁਲਾਈ 1927 ਦੇ ਤੀਜੇ ਹਫ਼ਤੇ ਅੰਬੇਡਕਰ ਨੇ ਪੁਣੇ ਦੀ ਮਾਂਗਵਾੜੀ ਵਿਚ ਬਹੁਤ ਮਹੱਤਵਪੂਰਣ ਭਾਸ਼ਣ ਦਿੱਤਾ। ਇਸ ਸਭਾ ਵਿਚ 'ਦੀਨਬੰਧੂ' ਅਖ਼ਬਾਰ ਦੇ ਸੰਪਾਦਕ ਸ੍ਰੀ ਨਵਲੇ, ਪਾਂ. ਨਾ. ਰਾਜਭੋਜ, ਸੂਬੇਦਾਰ ਘਾੜਗੇ, ਸੱਤ ਸ਼ੋਧਕ ਸਮਾਜ ਦੇ ਬਰਾਰ ਵਿਭਾਗ

ਦੇ ਨੇਤਾ ਆਨੰਦ ਸੁਆਮੀ ਆਦਿ ਮੰਨੇ-ਪਰਮੰਨੇ ਲੋਕ ਹਾਜ਼ਰ ਸਨ। ਉਨ੍ਹਾਂ ਨੇ ਆਪਣੇ ਭਾਸ਼ਣ ਵਿਚ ਕਿਹਾ, "ਕੁਝ ਲੋਕਾਂ ਨੇ ਮੇਰੇ ਉੱਤੇ ਇਲਜ਼ਾਮ ਲਾਇਆ ਹੈ ਕਿ ਮੈਂ ਸਿਰਫ਼ ਮਹਾਰ ਜਾਤੀ ਦੇ ਲੋਕਾਂ ਦੇ ਕੰਮ ਕਰਦਾ ਹਾਂ। ਮੇਰਾ ਉਨ੍ਹਾਂ ਨੂੰ ਇਹੀ ਜੁਆਬ ਹੈ ਕਿ ਮੁੰਬਈ ਕਾਰਪੋਰੇਸ਼ਨ ਵਿਚ ਪੀਰ ਬਾਜੂ ਨਾਂ ਦੇ ਚਮਾਰ ਜਾਤ ਦੇ ਖਿਡਾਰੀ ਨੂੰ ਥਾਂ ਦਵਾਉਣ ਲਈ ਮੈਂ ਜਾ ਕੇ ਜਤਨ ਕੀਤਾ ਹੈ। ਸਾਡੇ ਨਾਸਿਕ ਅਤੇ ਜਲਗਾਂਵ ਦੇ ਹੋਸਟਲ ਵਿਚ ਸਾਰੇ ਅਛੂਤ ਵਿਦਿਆਰਥੀ ਹੀ ਰਹਿੰਦੇ ਹਨ। ਇਸ 'ਤੇ ਵੀ ਜੇ ਚਮਾਰ ਜਾਤੀ ਦਾ ਕੋਈ ਯੋਗ ਨੇਤਾ ਸਾਮ੍ਹਣੇ ਆਉਂਦਾ ਹੈ ਤਾਂ ਮੈਂ ਆਪ ਆਪਣਾ ਨੇਤਾ ਦਾ ਆਹੁਦਾ ਛੱਡਣ ਨੂੰ ਤਿਆਰ ਹਾਂ।" ਇਸ ਤਰ੍ਹਾਂ ਉਨ੍ਹਾਂ ਨੇ ਇਲਜ਼ਾਮ ਲਗਾਉਣ ਵਾਲਿਆਂ ਨੂੰ ਤਿੱਖਾ ਜੁਆਬ ਦਿੱਤਾ। ਫੇਰ ਉਨ੍ਹਾਂ ਨੇ ਲਲਕਾਰਿਆ ਕਿ ਸਾਰਾ ਅਛੂਤ ਸਮਾਜ ਏਕੇ ਦੇ ਨਾਲ ਆਪਣੀ ਵਾਣੀ, ਵਿਚਾਰ ਅਤੇ ਆਪਣੇ ਕੰਮਾਂ ਨਾਲ ਅਨਿਆਂ ਦਾ ਬਦਲਾ ਲੈਣ ਅਤੇ ਉਸਦਾ ਸਾਹਮਣਾ ਕਰਨ ਅਤੇ ਉਸਦੇ ਖ਼ਿਲਾਫ਼ ਸੰਘਰਸ਼ ਕਰਨ ਲਈ ਸਾਹਮਣੇ ਆਉਣ। ਡਾ. ਅੰਬੇਡਕਰ ਨੇ ਜੁਲਾਈ ਮਹੀਨੇ ਦੇ ਅੰਤ ਵਿਚ ਮੁੰਬਈ ਵਿਦਿਆਪੀਠ ਕਾਨੂੰਨ ਵਿਚ ਸੁਧਾਰ ਕਰਨ ਲਈ ਪੇਸ਼ ਬਿਲ ਉੱਤੇ ਚਰਚਾ ਵਿਚ ਭਾਗ ਲੈ ਕੇ ਇਹ ਸਮਝਾਇਆ ਕਿ ਵਿਦਿਆਰਥੀ ਅਤੇ ਕਾਲਜ ਦੋਨਾਂ ਲਈ ਇਕ ਦੂਜੇ ਦਾ ਸਹਿਯੋਗੀ ਹੋਣਾ ਜ਼ਰੂਰੀ ਹੈ। ਸਨਾਤਕ ਤੇ ਸਨਾਤਕੋਤਰ, ਸਿਲੇਬਸ ਵਿਚ ਵਿਦਿਆਰਥੀਆਂ ਦੇ ਸਾਂਸਕ੍ਰਿਤਕ ਵਿਕਾਸ ਲਈ ਦੋਨਾਂ ਨੂੰ ਹੀ ਪੂਰੀ ਲਗਨ ਨਾਲ ਜਤਨਸ਼ੀਲ ਹੋਣਾ ਚਾਹੀਦਾ ਹੈ। ਉਨ੍ਹਾਂ ਨੇ ਆਪਣੇ ਭਾਸ਼ਣ ਵਿਚ ਇਸ ਤਰ੍ਹਾਂ ਦੇ ਆਂਤਰਿਕ ਸਹਿਯੋਗ ਉਪਰ ਜ਼ਿਆਦਾ ਜ਼ੋਰ ਦਿੱਤਾ ਸੀ। ਉਨ੍ਹਾਂ ਨੇ ਆਪਣੀ ਇਹ ਮੰਗ ਰਖੀ ਕਿ ਵਿਦਿਆਪੀਠ ਦੀ ਸੈਨੇਟ ਵਿਚ ਅਛੂਤਾਂ ਦੇ ਪ੍ਰਤੀਨਿਧੀ ਵੀ ਸ਼ਾਮਿਲ ਹੋਣੇ ਚਾਹੀਦੇ ਹਨ।

ਵਿਧਾਨ ਸਭਾ ਦੇ ਕੰਮਕਾਜ ਵਿਚ ਜਿਸ ਤਰ੍ਹਾਂ ਛੋਟੀਆਂ-ਮੋਟੀਆਂ ਗੱਲਾਂ ਉਪਰ ਉਨ੍ਹਾਂ ਦੀ ਪੂਰੀ ਨਜ਼ਰ ਰਹਿੰਦੀ ਸੀ, ਉਸੇ ਤਰ੍ਹਾਂ ਦਲਿਤ ਸਮਾਜ ਦੇ ਸਾਰੇ ਸੁਆਲਾਂ 'ਤੇ ਵੀ ਉਨ੍ਹਾਂ ਦਾ ਪੂਰਾ ਧਿਆਨ ਰਹਿੰਦਾ ਸੀ। ਉਹ ਹਮੇਸ਼ਾ ਚੁਕੰਨੇ ਰਹਿੰਦੇ ਸਨ। ਇਕ ਸਮੇਂ ਉਨ੍ਹਾਂ ਨੇ ਗ੍ਰਹਿ ਮੰਤਰੀ ਨੂੰ ਪ੍ਰਸ਼ਨ ਕੀਤਾ, "ਕੀ ਪੁਲਿਸ ਵਿਭਾਗ ਵਿਚ ਅਛੂਤਾਂ ਨੂੰ ਭਰਤੀ ਕਰਨ ਦੀ ਮਨਾਹੀ ਹੈ?" ਹੋਟਸਨ ਨਾਂ ਦੇ ਗ੍ਰਹਿ ਮੰਤਰੀ ਨੇ ਇਨਕਾਰ ਕੀਤਾ। ਇਸ 'ਤੇ ਫ਼ੌਰਨ ਡਾ. ਅੰਬੇਡਕਰ ਨੇ ਉਨ੍ਹਾਂ ਸਾਹਮਣੇ ਮੁੰਬਈ ਪੁਲਿਸ ਕਮਿਸ਼ਨਰ ਵਲੋਂ ਅਛੂਤਾਂ ਨੂੰ ਪੁਲਿਸ ਵਿਚ ਭਰਤੀ ਕਰਦੇ ਸਮੇਂ ਦਿੱਤੀ ਗਈ ਨਾਮਨਜ਼ੂਰੀ ਦਾ ਸਬੂਤ ਵਿਖਾ ਕੇ ਉਸਨੂੰ ਦੁਬਿੱਧਾ ਵਿਚ ਪਾ ਦਿੱਤਾ।

# 10

ਹੁਣ ਤਕ ਡਾ. ਅੰਬੇਡਕਰ ਅਛੂਤ ਸਮਾਜ ਵਿਚ ਵਿਅਕਤੀ ਦਾ ਸ੍ਵੈ-ਮਾਣ ਜਗਾਉਣ ਦਾ ਜਤਨ ਕਰ ਰਹੇ ਸਨ, ਸ੍ਵੈ-ਮਾਣ ਦੀ ਪਹਿਚਾਣ ਪੈਦਾ ਕਰ ਰਹੇ ਸਨ। ਉਹ ਇਹ ਅੰਦਾਜ਼ਾ ਲਗਾ ਰਹੇ ਸਨ ਕਿ ਇਨ੍ਹਾਂ ਦੀ ਮਾਨਸਿਕ ਤਿਆਰੀ ਕਿਥੋਂ ਤਕ ਪਹੁੰਚੀ ਹੈ। ਉਨ੍ਹਾਂ ਨੂੰ ਇਹ ਪਤਾ ਲੱਗ ਗਿਆ ਸੀ ਕਿ ਅਛੂਤਾਂ ਦੇ ਦਿਲ ਵਿਚ ਸ੍ਵੈ-ਮਾਣ ਦੇ ਬੀਜ ਬੀਜੇ ਜਾ ਚੁਕੇ ਹਨ, ਪਰ ਜਦੋਂ ਤਕ ਪਹਿਲਵਾਨ ਅਖਾੜੇ ਵਿਚ ਨਹੀਂ ਆਉਂਦਾ ਤਦ ਤਕ ਉਸਨੂੰ ਆਪਣੀ ਤਾਕਤ ਉੱਤੇ ਭਰੋਸਾ ਨਹੀਂ ਹੁੰਦਾ ਜਾਂ ਲੜਾਈ ਦੇ ਮੈਦਾਨ ਵਿਚ ਕੁੱਦ ਕੇ ਟਾਕਰਾ ਕੀਤੇ ਬਿਨਾਂ ਆਪਣੇ ਦੁਸ਼ਮਣ ਦੀ ਜਾਂ ਆਪਣੀ ਸੈਨਿਕ ਸ਼ਕਤੀ ਦਾ ਤੁਲਨਾਤਮਕ ਅੰਦਾਜ਼ਾ ਨਹੀਂ ਲਗਾਇਆ ਜਾ ਸਕਦਾ। ਉਸੇ ਤਰ੍ਹਾਂ ਅਛੂਤ ਸਮਾਜ ਦੀ ਸ਼ਕਤੀ ਦੀ ਪੜਤਾਲ ਤਦ ਤਕ ਨਹੀਂ ਕੀਤੀ ਜਾ ਸਕਦੀ ਜਦ ਤਕ ਉਹ ਪ੍ਰਤੱਖ ਰੂਪ ਵਿਚ ਜੁਝਾਰੂ ਨਹੀਂ ਹੁੰਦਾ। ਬਾਬਾ ਸਾਹਿਬ ਇਸਨੂੰ ਮਹਿਸੂਸ ਕਰਨ ਲੱਗ ਪਏ ਸਨ।

ਬਾਬਾ ਸਾਹਿਬ ਨੇ ਸਮਾਜਕ, ਧਾਰਮਿਕ ਅਤੇ ਰਾਜਨੀਤਕ ਪੱਧਰ 'ਤੇ ਤਿੰਨ ਦਿਸ਼ਾਵਾਂ ਤੋਂ ਘੇਰਣ ਵਾਲੇ ਸੰਘਰਸ਼ ਦਾ ਮਹੂਰਤ ਥੰਮ੍ਹ ਮਹਾੜ ਸਤਿਆਗ੍ਰਹਿ ਦੁਆਰਾ ਸਥਾਪਤ ਕਰਨ ਦਾ ਨਿਸ਼ਚਾ ਕੀਤਾ। ਸ੍ਰੀ ਐੱਸ. ਕੇ. ਬੋਲੇ ਨੇ ਮੁੰਬਈ ਅਸੈਂਬਲੀ ਵਿਚ 4.8.1923 ਨੂੰ ਇਕ ਮਹੱਤਵਪੂਰਣ ਪ੍ਰਸਤਾਵ ਰਖਿਆ ਸੀ। ਇਸ ਪ੍ਰਸਤਾਵ ਅਨੁਸਾਰ ਇਹ ਤੈਅ ਹੋਇਆ ਕਿ ਨਦੀ, ਤਲਾਬ, ਖੂਹ, ਹੌਜ਼ ਆਦਿ ਸਾਰੇ ਸਰਵਜਨਕ ਜਲ ਪ੍ਰਾਪਤੀ ਵਾਲੇ ਥਾਵਾਂ ਨਾਲ ਹੀ ਸਕੂਲਾਂ, ਦਵਾਖਾਨਿਆਂ, ਸਿੱਖਿਆ ਕੇਂਦਰਾਂ, ਨਿਆਂਲਿਆਂ ਅਤੇ ਆਮ ਸਥਾਨਾਂ ਉੱਤੇ ਅਛੂਤਾਂ ਦੇ ਦਾਖ਼ਲੇ ਉੱਤੇ ਕੋਈ ਮਨਾਹੀ ਨਾ ਹੋਵੇ। ਮੁੰਬਈ ਸਰਕਾਰ ਨੇ ਆਪਣੇ ਸਾਰੇ ਵਿਭਾਗਾਂ ਨੂੰ ਇਸ ਪ੍ਰਸਤਾਵ ਦਾ ਪਾਲਣ ਕਰਨ ਦਾ ਹੁਕਮ ਦਿੱਤਾ। ਪਰ ਸਹੀ ਅਰਥਾਂ ਵਿਚ ਇਸ ਕਾਨੂੰਨ ਦਾ ਪਾਲਣ ਨਹੀਂ ਹੋ ਰਿਹਾ ਸੀ। ਸਮਾਜਕ ਵਿਹਾਰ ਵਿਚ ਅਛੂਤਾਂ ਨੂੰ ਸਰਵਜਨਕ ਥਾਵਾਂ ਉੱਤੇ ਨਹੀਂ ਆਉਣ ਦਿੱਤਾ ਜਾਂਦਾ ਸੀ। ਇਸ ਲਈ ਡਾ. ਅੰਬੇਡਕਰ ਨੇ ਇਹ ਸਾਬਿਤ ਕਰਨ ਲਈ ਕਿ ਪਾਣੀ ਪੀਣ ਦਾ ਹੱਕ ਮਾਨਵੀ ਮੁੱਲ ਹੈ ਅਤੇ ਹੁਣ ਉਸਨੂੰ ਕਾਨੂੰਨ ਦੀ ਮਾਨਤਾ ਪ੍ਰਾਪਤ ਹੈ ਤਾਂ ਉਨ੍ਹਾਂ ਨੇ ਮਹਾੜ ਦੇ ਸਰਵਜਨਕ 'ਚਵਦਾਰ' ਤਲਾਬ ਉੱਤੇ ਆਪਣਾ ਮਾਨਵੀ ਹੱਕ ਹਾਸਿਲ ਕਰਨ ਦਾ ਨਿਸ਼ਚਾ ਕੀਤਾ ਤਾਂ ਜੋ ਲੋਕਾਂ ਨੂੰ ਇਸਦਾ ਸਹੀ ਗਿਆਨ ਹੋ ਸਕੇ।

ਮਹਾੜ ਦਾ ਚੱਪਾ-ਚੱਪਾ ਬਾਬਾ ਸਾਹਿਬ ਦਾ ਜਾਣਿਆ-ਪਹਿਚਾਣਿਆ ਸੀ। ਫੌਜੀ ਨੌਕਰੀ ਤੋਂ ਰਿਟਾਇਰ ਪੈਨਸ਼ਨ ਲੈਂਦੇ ਹੋਏ ਮਹਾਰ ਜਾਤ ਦੇ ਲੋਕਾਂ ਨੇ ਇੱਥੇ ਹੀ ਆਪਣਾ ਘਰ ਬਣਾਇਆ ਸੀ। ਇਥੇ ਵੱਸੇ ਹੋਏ ਅਨੇਕ ਲੋਕਾਂ ਨੂੰ ਸਮਾਜਕ ਕੰਮ ਦੀ ਸਮਝ ਸੀ,

ਉਨ੍ਹਾਂ ਵਿਚ ਚੇਤਨਾ ਸੀ, ਲਗਨ ਸੀ। ਇਥੇ ਉਨ੍ਹਾਂ ਦੇ ਪਿਤਾ ਦੇ ਨਾਲ ਸਮਾਜ ਸੇਵਾ ਵਿਚ ਲੱਗੇ ਕਾਰਕੁੰਨਾ ਨਾਲ ਵੀ ਉਨ੍ਹਾਂ ਦੀ ਚੰਗੀ ਜਾਣ-ਪਛਾਣ ਸੀ। ਫੌਜ ਵਿਚ ਭਰਤੀ ਬੰਦ ਹੋਣ ਤੋਂ ਬਾਅਦ ਮਹਾਰ ਜਾਤ ਦੇ ਕਈ ਲੋਕਾ ਨੇ ਸਰਕਾਰੀ ਸਹਾਇਤਾ ਪ੍ਰਾਪਤ ਕਰਨ ਲਈ ਆਪਣੀਆਂ ਦਰਖ਼ਾਸਤਾਂ ਦਿੱਤੀਆਂ ਹੋਈਆਂ ਸਨ। ਇਸ ਲਈ ਬਾਬਾ ਸਾਹਿਬ ਨੂੰ ਇਹ ਵਿਸ਼ਵਾਸ ਸੀ ਕਿ ਇਹ ਸਭ ਲੋਕ ਸਮਾਂ ਆਉਣ ਤੇ ਆਪਣੀ ਜਾਨ ਦੀ ਬਾਜ਼ੀ ਲਗਾਉਣ ਲਈ ਵੀ ਤਿਆਰ ਰਹਿਣਗੇ। ਨਾਲ ਹੀ ਬਾਬਾ ਸਾਹਿਬ ਨੇ ਇਸ ਉੱਤੇ ਵੀ ਧਿਆਨ ਦਿੱਤਾ ਸੀ ਕਿ ਇਹ ਲੋਕ ਫੌਜ 'ਚੋਂ ਰਿਟਾਇਰ ਹੋ ਕੇ ਵਾਪਸ ਆਉਣ ਦੇ ਕਾਰਣ, ਫੌਜੀ ਅਨੁਸ਼ਾਸਨ ਇਨ੍ਹਾਂ ਦੇ ਦਿਮਾਗਾਂ ਵਿਚ ਵੜ ਚੁਕਾ ਹੈ ਅਤੇ ਇਸ ਲਈ ਉਹ ਆਪਣੇ ਨੇਤਾ ਅਤੇ ਵੱਡਿਆਂ ਦੀ ਆਗਿਆ ਦਾ ਪਾਲਣ ਬਿਨਾਂ ਕੋਈ ਹੀਲ ਹੁਜਤ ਕਰਿਆ ਕਰਨਗੇ। ਇਹ ਗੱਲ ਸਭ ਤੋਂ ਜ਼ਿਆਦਾ ਮਹੱਤਵਪੂਰਣ ਹੈ।

ਮਹਾੜ ਦੇ ਤਲਾਬ ਬਾਰੇ ਇਕ ਹੋਰ ਅਹਿਮ ਗੱਲ ਸੀ। ਮਹਾੜ ਦੀ ਨਗਰਪਾਲਿਕਾ ਇਕ ਪ੍ਰਸਤਾਵ ਪਾਸ ਕਰ ਚੁਕੀ ਸੀ ਕਿ 'ਇਹ ਤਲਾਬ ਸਰਵ ਸਾਂਝਾ ਹੈ ਅਤੇ ਇਸਦੇ ਪਾਣੀ ਦੀ ਅਛੂਤਾਂ ਸਮੇਤ ਸਾਰੇ ਲੋਕਾਂ ਨੂੰ ਵਰਤਣ ਦੀ ਖੁੱਲ੍ਹ ਹੈ। ਇਸ ਲਈ ਬਾਬਾ ਸਾਹਿਬ ਨੂੰ ਇਹ ਮੋਰਚਾ ਲੈਣਾ ਸੰਭਵ ਹੋ ਸਕਿਆ ਕਿ ਉਨ੍ਹਾਂ ਦਾ ਇਹ ਅੰਦੋਲਨ ਕਾਨੂੰਨ ਤੋੜਨ ਦੇ ਲਈ ਨਹੀਂ ਬਲਕਿ ਕਾਨੂੰਨ ਦਾ ਸਹੀ ਅਮਲ ਕਰਵਾਉਣ ਲਈ ਹੈ। ਇਹ ਜ਼ਾਹਿਰ ਹੈ ਕਿ ਨਿਜੀ ਤਲਾਅ ਉੱਤੇ ਉਨ੍ਹਾਂ ਅਛੂਤਾਂ ਦਾ ਹੱਕ ਜਤਾਉਣਾ ਸੰਭਵ ਨਹੀਂ ਸੀ। ਪਰ ਨਗਰਪਾਲਿਕਾ ਦੀ ਸੀਮਾ ਵਿਚ ਪੈਂਦੇ ਸਰਵਜਨਿਕ ਤਲਾਬ ਉੱਤੇ ਨਗਰਪਾਲਿਕਾ ਦਾ ਪ੍ਰਸਤਾਵ ਮੰਨਜ਼ੂਰ ਹੋ ਜਾਣ ਤੋਂ ਬਾਅਦ ਇਕ ਨਾਗਰਿਕ ਅਤੇ ਇਨਸਾਨ ਦੇ ਨਾਤੇ ਅਸੀਂ ਇਹ ਅਧਿਕਾਰ ਜਤਾ ਰਹੇ ਹਾਂ। ਬਾਬਾ ਸਾਹਿਬ ਦੀ ਭੂਮਿਕਾ ਇਸ ਤਰ੍ਹਾਂ ਠੋਸ ਸੀ।

ਮਹਾੜ ਵਿਚ ਇਸ ਸਭਾ ਦਾ ਆਰੰਭ 19 ਮਾਰਚ 1927 ਨੂੰ ਹੋਣਾ ਤੈਅ ਸੀ। ਇਸ ਵਿਚ ਸ਼ਰੀਕ ਹੋਣ ਲਈ ਗੁਜਰਾਤ ਅਤੇ ਮਹਾਰਾਸ਼ਟਰ ਦੇ ਖੇਡੋਂ-ਗ੍ਰਾਮੋਂ ਤੋਂ ਤਕਰੀਬਨ ਪੰਜ ਹਜ਼ਾਰ ਲੋਕ ਉੱਥੇ ਪਹੁੰਚ ਚੁੱਕੇ ਸਨ। ਐਨ ਵਕਤ 'ਤੇ ਪਾਣੀ ਦੀ ਕਮੀ ਨਾ ਹੋਏ, ਇਸ ਲਈ ਪਹਿਲੇ ਤੋਂ ਹੀ ਕੁਲੀਨ ਲੋਕਾਂ ਤੋਂ 40 ਰੁਪਏ ਦਾ ਪਾਣੀ ਮੁੱਲ ਲੈ ਲਿਆ ਗਿਆ ਸੀ। ਸ਼ਾਮ ਸਮੇਂ ਸਭਾ ਦਾ ਆਰੰਭ ਹੋਇਆ। ਆਪਣੇ ਆਰੰਭਲੇ ਭਾਸ਼ਣ ਵਿਚ ਬਾਬਾ ਸਾਹਿਬ ਨੇ ਤਿੰਨ ਸੂਤਰਾਂ ਦਾ ਸਹਾਰਾ ਲੈਣ ਲਈ ਕਿਹਾ (1) ਮਰੇ ਜੀਵ ਦਾ ਮਾਸਾਹਾਰ ਕਰਨਾ ਬੰਦ ਕਰੋ। (2) ਜੂਠਾ ਭੋਜਨ ਸਵੀਕਾਰ ਨਾ ਕਰੋ। (3) ਉਚ-ਨੀਚ ਦੀ ਕਲਪਨਾ ਮਨ ਵਿਚੋਂ ਕੱਢ ਕੇ ਉੱਚੇ ਵਰਗ ਦੀ ਰਹਿਣੀ-ਬਹਿਣੀ ਅਪਣਾਓ। ਇਸਦੇ ਨਾਲ ਹੀ ਉਨ੍ਹਾਂ ਸਲਾਹ ਦਿੱਤੀ ਕਿ ਅਛੂਤ ਵਰਗ ਖੇਤੀ ਦਾ ਕਿੱਤਾ ਕਰੇ। ਉਨ੍ਹਾਂ ਦਾ ਭਾਸ਼ਣ ਸ੍ਵੈ-ਮਾਣ ਜਗਾਉਣ ਵਾਲਾ ਸੀ। ਇਸਦਾ ਲੋਕਾਂ ਦੇ ਮਨ ਉੱਤੇ ਲੋੜੀਂਦਾ ਅਸਰ ਹੋਇਆ।

ਦੂਸਰੇ ਦਿਨ ਸਵੇਰੇ ਨੌਂ ਵਜੇ ਸੰਮੇਲਨ ਆਰੰਭ ਹੋਇਆ। ਸਭ ਤੋਂ ਪਹਿਲੇ ਇਹ ਪ੍ਰਸਤਾਵ ਪਾਸ ਕੀਤਾ ਗਿਆ ਕਿ ਮਹਾੜ ਨਗਰ ਪਾਲਿਕਾ ਦੁਆਰਾ ਛੋਕੇ ਸਮਾਜ ਨੂੰ 'ਚਵਦਾਰ' ਤਲਾਬ ਤੋਂ ਪਾਣੀ ਭਰਨ ਦਾ ਜੋ ਨਿਰਣਾ ਲਿਆ ਗਿਆ ਹੈ, ਉਸ ਫ਼ੈਸਲੇ ਉੱਤੇ ਅਮਲ ਕੀਤਾ ਜਾਵੇ। ਇਸ ਮਕਸਦ ਨਾਲ ਬਾਬਾ ਸਾਹਿਬ ਦੇ ਪਿੱਛੇ-ਪਿੱਛੇ ਪੰਜ ਹਜ਼ਾਰ ਲੋਕਾਂ ਦੀ ਭੀੜ ਇਕ ਜਲੂਸ ਬਣਾ ਕੇ ਚਵਦਾਰ ਤਲਾਬ ਦੇ ਕੰਢੇ ਪਹੁੰਚੀ। ਬਾਬਾ ਸਾਹਿਬ

ਅਤੇ ਉਨ੍ਹਾਂ ਤੋਂ ਬਾਅਦ ਸਾਰੇ ਲੋਕਾਂ ਦੇ ਇਕੱਠ ਨੇ ਤਲਾਬ ਦਾ ਨਿਰਮਲ ਜਲ ਪੀ ਕੇ ਆਪਣਾ ਹੱਕ ਪ੍ਰਾਪਤ ਕੀਤਾ। ਇਸ ਤੋਂ ਬਾਅਦ ਸਾਰੇ ਲੋਕ ਸਭਾ ਦੀ ਥਾਂ ਉੱਤੇ ਵਾਪਸ ਆਏ। ਉਨ੍ਹਾਂ ਸਾਰਿਆਂ ਦੇ ਚਿਹਰਿਆਂ 'ਤੇ ਇਕ ਨਿਰਾਲਾ ਆਨੰਦ ਅਤੇ ਉਤਸ਼ਾਹ ਨਜ਼ਰ ਆ ਰਿਹਾ ਸੀ।

ਇਸ ਤੋਂ ਬਾਅਦ ਸਾਰਾ ਇਕੱਠ ਚਾਰ-ਪੰਜ ਦੀ ਟੋਲੀ ਬਣਾ ਕੇ ਪਿੰਡ ਵਿਚ ਘੁੰਮਣ ਲੱਗਾ। ਦੂਜੇ ਪਾਸੇ ਸਨਾਤਨੀ ਲੋਕਾਂ ਨੇ ਅਛੂਤਾਂ 'ਤੇ ਹੱਲਾ ਬੋਲਣ ਦੀ ਗੁਪਤ ਤਿਆਰੀ ਸ਼ੁਰੂ ਕਰ ਦਿੱਤੀ ਸੀ। ਚਾਰੇ ਪਾਸੇ ਇਹ ਪ੍ਰਚਾਰ ਕੀਤਾ ਗਿਆ ਕਿ ਧਰਮ ਉੱਤੇ ਸੰਕਟ ਆ ਗਿਆ ਹੈ। ਅਛੂਤ ਲੋਕ ਇਸਦੀ ਜ਼ਰਾ ਵੀ ਕਲਪਨਾ ਨਹੀਂ ਕਰ ਸਕਦੇ ਸਨ। ਇਹ ਦਾਅ ਚੁੱਪਚਾਪ ਲਗਾਇਆ ਜਾ ਰਿਹਾ ਸੀ। ਅਚਾਨਕ ਸਨਾਤਨੀ ਗੁੰਡਿਆਂ ਨੇ ਭੋਜਨ ਦੇ ਪੰਡਾਲ ਉਤੇ ਧਾਵਾ ਬੋਲ ਦਿੱਤਾ। ਤਕਰੀਬਨ 50-60 ਆਦਮੀ ਭੋਜਨ ਖ਼ਤਮ ਕਰਕੇ ਆਪਣੇ-ਆਪਣੇ ਪਿੰਡ ਜਾਣ ਲਈ ਤਿਆਰ ਬੈਠੇ ਸਨ। ਪੰਗਤ ਚਲ ਰਹੀ ਸੀ। ਇੰਨੇ ਵਿਚ ਇਨ੍ਹਾਂ ਸਨਾਤਨੀ ਗੁੰਡਿਆਂ ਨੇ ਅਚਾਨਕ ਹਮਲਾ ਕਰਕੇ ਉਨ੍ਹਾਂ ਉੱਤੇ ਡਾਂਗਾਂ ਨਾਲ ਵਾਰ ਕਰਨੇ ਸ਼ੁਰੂ ਕਰ ਦਿੱਤੇ। ਮਾਰ ਨਾਲ ਉਹ ਲੋਕ ਉੱਥੇ ਹੀ ਬੇਹੋਸ਼ ਹੋ ਗਏ। ਫੇਰ ਗੁੰਡਿਆਂ ਨੇ ਆਪਣਾ ਰੁਖ਼ ਪਿੰਡ ਵਲ ਕਰ ਲਿਆ। ਜਿਹੜਾ ਵੀ ਪ੍ਰਤੀਨਿਧ ਇੱਕਾ-ਦੁੱਕਾ ਪਿੰਡ ਵਿਚ ਘੁੰਮਦਾ ਵਿਖਾਈ ਦਿੱਤਾ, ਉਸਨੂੰ ਉਹਨਾਂ ਨੇ ਕੁੱਟਣਾ ਸ਼ੁਰੂ ਕਰ ਦਿੱਤਾ।

ਇਸ ਮਾਰਕੁਟਾਈ ਦੀ ਖ਼ਬਰ ਮਿਲਦੇ ਹੀ ਅਛੂਤ ਪ੍ਰਤੀਨਿਧੀਆਂ ਦਾ ਗੁੱਸਾ ਭੜਕ ਉਠਿਆ ਅਤੇ ਉਹ ਜੁਆਬੀ ਹਮਲੇ ਦੀ ਤਿਆਰੀ ਕਰਨ ਲੱਗੇ। ਬਾਬਾ ਸਾਹਿਬ ਦਾ ਖ਼ੂਨ ਵੀ ਇਸ ਹਮਲੇ ਨਾਲ ਜ਼ਖ਼ਮੀ ਅਤੇ ਬੇਹੋਸ਼ ਪਏ ਲੋਕਾਂ ਅਤੇ ਅਸਹਿ ਪੀੜ ਨਾਲ ਕੁਰਲਾਂਦੇ ਜ਼ਖ਼ਮੀ ਪ੍ਰਤੀਨਿਧੀਆਂ ਨੂੰ ਵੇਖ ਕੇ ਖ਼ੌਲ ਉਠਿਆ। ਪਰ ਉਨ੍ਹਾਂ ਨੇ ਸਮਝਦਾਰੀ ਨਾਲ ਆਪਣੇ ਗੁੱਸੇ ਨੂੰ ਸ਼ਾਂਤ ਕੀਤਾ ਅਤੇ ਆਪਣੇ ਚੇਲਿਆਂ ਨੂੰ ਗੰਭੀਰਤਾ ਨਾਲ ਸੰਬੋਧਿਤ ਕਰਦੇ ਹੋਏ ਕਿਹਾ, "ਇਸ ਸਮੇਂ ਆਪੇ ਤੋਂ ਬਾਹਰ ਨਾ ਹੋਵੋ। ਆਪਣੇ ਹੱਥ ਨਾ ਚੁੱਕੋ। ਆਪਣੇ ਗੁੱਸੇ ਨੂੰ ਪੀ ਜਾਵੋ, ਮਨ ਨੂੰ ਸ਼ਾਂਤ ਰੱਖੋ। ਅਸੀਂ ਹੱਕ ਲਈ ਟਕਰਾਓ ਨਹੀਂ ਕਰਨਾ। ਸਾਨੂੰ ਉਨ੍ਹਾਂ ਦੇ ਵਾਰਾਂ ਨੂੰ ਸਹਿਨ ਕਰਨਾ ਪਵੇਗਾ ਅਤੇ ਇਨ੍ਹਾਂ ਸਨਾਤਨੀਆਂ ਨੂੰ ਅਹਿੰਸਾ ਦੀ ਸ਼ਕਤੀ ਦੇ ਦਰਸ਼ਨ ਕਰਵਾਉਣੇ ਹੋਣਗੇ।" ਉਨ੍ਹਾਂ ਦੀ ਇਹ ਆਗਿਆ ਸੁਣ ਕੇ ਦਸ ਹਜ਼ਾਰ ਅਛੂਤਾਂ ਦਾ ਇਕੱਠ ਸ਼ਾਂਤ ਰਹਿ ਕੇ ਮੁਸੀਬਤ ਦਾ ਸਾਹਮਣਾ ਕਰਨ ਲਈ ਤਿਆਰ ਹੋ ਗਿਆ।

ਇਸ ਇਕੱਠ ਵਿਚ ਅਫ਼ਗਾਨ ਜੰਗ ਅਤੇ ਅਨੇਕਾਂ ਰਣਭੂਮੀਆਂ ਵਿਚ ਆਪਣੀ ਬਹਾਦਰੀ ਦਾ ਡੰਕਾ ਵਜਾ ਕੇ ਵਾਪਸ ਆਏ ਸੈਨਿਕਾਂ ਦਾ ਬਹੁਤ ਵੱਡਾ ਸਮੂਹ ਸੀ। ਜੇ ਉਨ੍ਹਾਂ ਨੇ ਰੋਕਣ ਲਈ ਟਕਰਾਓ ਦੀ ਨੀਤੀ ਸੋਚੀ ਹੁੰਦੀ ਅਤੇ ਉਹ ਹੱਲਾ ਕਰ ਦਿੰਦੇ ਤਾਂ ਉਹ ਬੁਰੀ ਤਰ੍ਹਾਂ ਉਨ੍ਹਾਂ ਲੋਕਾਂ 'ਤੇ ਟੁੱਟ ਪੈਂਦੇ ਕਿ ਉਨ੍ਹਾਂ ਨੂੰ ਜਾਨ ਬਚਾਉਣ ਲਈ ਸਿਰ 'ਤੇ ਪੈਰ ਰੱਖ ਕੇ ਭੱਜਣਾ ਪੈਂਦਾ। ਪਰ ਵਿਰੋਧੀਆਂ ਦੀ ਪੱਥਰਾਂ ਦੀ ਵਾਛੜ ਨਾਲ ਝਟਪਟ ਜਖ਼ਮੀ ਹੁੰਦੇ ਹੋਏ ਵੀ ਜ਼ਮੀਨ 'ਤੇ ਇਕ ਤੋਂ ਬਾਅਦ ਇਕ ਡਿੱਗਦੇ ਹੋਏ ਵੀ ਉਨ੍ਹਾਂ ਨੇ ਜੁਆਬੀ ਹਮਲਾ ਨਾ ਕੀਤਾ। ਬੜੀ ਸ਼ਾਂਤੀ ਨਾਲ ਆਪਣੇ ਨੇਤਾ ਦਾ ਹੁਕਮ ਸਿਰ ਮੱਥੇ ਤੇ ਰਖ ਕੇ, ਉਨ੍ਹਾਂ ਦੇ ਸ਼ਬਦਾਂ ਦਾ ਸਨਮਾਨ ਰਖਣ ਲਈ ਆਪਣੀ ਜਾਨ ਦੀ ਪਰਵਾਹ ਨਾ ਕੀਤੀ ਅਤੇ ਸਬਰ, ਸਹਿਨਸ਼ੀਲਤਾ ਦੀ ਕਸਵੱਟੀ 'ਤੇ ਖਰੇ ਉਤਰੇ। ਵਿਰੋਧੀਆਂ 'ਤੇ ਹਮਲਾ ਕਰਕੇ

ਜਿਹੜਾ ਕੰਮ ਸੰਭਵ ਨਹੀਂ ਸੀ, ਉਹ ਬਾਬਾ ਸਾਹਿਬ ਨੇ ਆਪਣੇ ਵਿਹਾਰ ਅਤੇ ਕੌਸ਼ਲ ਦੇ ਜ਼ੋਰ 'ਤੇ ਬਿਨਾਂ ਸ਼ਾਂਤੀ ਭੰਗ ਕੀਤੇ ਕਰ ਵਿਖਾਇਆ।

ਵਾਰਦਾਤ ਖ਼ਤਮ ਹੋ ਜਾਣ ਤੇ ਪੁਲਿਸ ਅਤੇ ਜ਼ਿਲ੍ਹਾ ਅਧਿਕਾਰੀ ਘਟਨਾ ਵਾਲੀ ਥਾਂ ਪਹੁੰਚੇ। ਬਾਬਾ ਸਾਹਿਬ ਨੇ ਆਪ ਸਾਰੇ ਜ਼ਖ਼ਮੀ ਵਿਅਕਤੀਆਂ ਨੂੰ ਹਸਪਤਾਲ ਦਾਖ਼ਿਲ ਕਰਵਾਇਆ ਅਤੇ ਇਲਾਜ ਸ਼ੁਰੂ ਕਰਵਾਇਆ। ਉਸ ਤੋਂ ਬਾਅਦ ਪੁਲਿਸ ਨੇ ਬਦਮਾਸ਼ਾਂ ਉੱਤੇ ਮੁਕੱਦਮੇ ਦਾਇਰ ਕੀਤੇ। ਡਾ. ਅੰਬੇਡਕਰ ਨੇ ਪੁਲਿਸ ਥਾਣੇ ਵਿਚ ਬੈਠ ਕੇ ਦੰਗਾ-ਫ਼ਸਾਦ ਦੀ ਤਹਕੀਕਾਤ ਕਰਵਾਈ ਅਤੇ ਉਹ 23 ਤਾਰੀਖ ਨੂੰ ਮੁੰਬਈ ਵਾਪਸ ਗਏ। ਤਦ ਤਕ ਉੱਥੇ ਘਰ ਦੇ ਸਾਰੇ ਜੀਅ ਫ਼ਿਕਰਮੰਦ ਸਨ ਅਤੇ ਰਮਾਬਾਈ ਨੇ ਤਾਂ ਦੋ ਦਿਨਾਂ ਤੋਂ ਅੰਨ-ਪਾਣੀ ਵੀ ਮੂੰਹ 'ਚ ਨਹੀਂ ਪਾਇਆ ਸੀ।

ਉੱਥੇ ਬ੍ਰਾਹਮਣ ਸਮਾਜ ਨੇ ਵਿਸ਼ਨੂੰ ਮੰਦਰ ਵਿਚ ਸਭਾ ਕੀਤੀ। ਉਸ ਸਭਾ ਵਿਚ 'ਚਵਦਾਰ' ਤਲਾਬ ਨੂੰ ਸ਼ੁੱਧ ਕਰਨ ਦਾ ਨਿਰਣਾ ਕੀਤਾ ਗਿਆ। ਉਸਦੇ ਅਨੁਸਾਰ 'ਚਵਦਾਰ' ਤਲਾਬ ਵਿਚੋਂ 108 ਗਾਗਰ ਪਾਣੀ ਕੱਢਿਆ ਗਿਆ। ਫੇਰ ਘਰ-ਘਰ 'ਚੋਂ ਗੋਹਾ, ਗੋਮੂਤਰ ਜਮ੍ਹਾਂ ਕਰਕੇ ਦੁੱਧ ਅਤੇ ਦਹੀਂ ਦੀਆਂ ਗਾਗਰਾਂ ਵਿਚ ਉਸਨੂੰ ਮਿਲਾਇਆ ਗਿਆ ਅਤੇ ਇਹ ਸਮੱਗਰੀ ਫਿਰ ਚਵਦਾਰ ਤਲਾਬ ਵਿਚ ਪਾਈ ਗਈ। ਸਾਡੇ ਦੇਸ਼ ਦੇ ਧਾਰਮਿਕ ਲੋਕਾਂ ਦੀ ਸ਼ੁੱਧੀਕਰਣ ਦੀ ਕਲਪਨਾ ਹੀ ਅਨੋਖੀ ਹੈ। ਇਨਸਾਨ ਦੀ ਛੂਹ ਦੀ ਤੁਲਨਾ ਵਿਚ ਗੋਹਾ ਅਤੇ ਗੋਮੂਤਰ ਜ਼ਿਆਦਾ ਸ਼ੁੱਧ ਮੰਨੇ ਜਾਂਦੇ ਹਨ। ਚਾਰ ਦਿਨਾਂ ਤਕ ਤਲਾਬ ਸੁੰਵਾ ਰਿਹਾ ਅਤੇ ਉਸ ਤੋਂ ਬਾਅਦ ਫਿਰ ਪਿੰਡ ਦੇ ਲੋਕ ਉੱਥੇ ਪਾਣੀ ਭਰਨ ਆਉਣ ਲੱਗੇ। ਉਸ ਭੀੜ ਵਿਚ ਮੁਸਲਮਾਨ ਔਰਤ ਮਰਦ ਵੀ ਸਨ। ਪਰ ਉਨ੍ਹਾਂ ਦੀ ਵਜ੍ਹਾ ਨਾਲ ਤਲਾਬ ਭ੍ਰਿਸ਼ਟ ਨਹੀਂ ਹੋਇਆ।

ਅਪਰਾਧੀਆਂ ਉੱਤੇ ਮੁਕੱਦਮੇ ਚੱਲੇ ਅਤੇ 6 ਜੂਨ 1927 ਨੂੰ ਨੌਂ ਦੋਸ਼ੀਆਂ ਵਿਚੋਂ ਪੰਜਾਂ ਨੂੰ ਸਖ਼ਤ ਕੈਦ ਦੀ ਸਜ਼ਾ ਦਿੱਤੀ ਗਈ। ਡਾ. ਅੰਬੇਡਕਰ ਨੇ ਉਸ ਸਮੇਂ ਕਿਹਾ, "ਜੇ ਇਸ ਦੰਗੇ ਸਮੇਂ ਗੈਰ-ਹਿੰਦੂ ਅਧਿਕਾਰੀ ਨਾ ਹੁੰਦੇ ਤਾਂ ਨਿਰਪੱਖ ਤਹਕੀਕਾਤ ਕਰਨਾ ਔਖਾ ਸੀ।"

ਇਹ ਸਭਾ ਸਿਰਫ਼ ਸਭਾ ਨਹੀਂ ਸੀ। ਉਹ ਦਲਿਤਾਂ ਦੀ ਕ੍ਰਾਂਤੀ ਦਾ ਸ਼ੁਭ ਆਰੰਭ ਸੀ। ਇਸ ਨੇ ਭਾਰਤ ਦੇ ਰਾਸ਼ਟਰੀ ਅਤੇ ਸਮਾਜਕ ਜੀਵਨ ਵਿਚ ਇਕ ਨਵੇਂ ਅਧਿਆਇ ਦਾ ਆਰੰਭ ਕੀਤਾ। ਦਲਿਤ ਸਮਾਜ ਨੇ ਪਹਿਲੀ ਵਾਰ ਅਮਲੀ ਅੰਦੋਲਨ ਵਿਚ ਭਾਗ ਲਿਆ ਸੀ। ਇਥੋਂ ਪ੍ਰੇਰਣਾ ਲੈ ਕੇ ਸਭ ਪ੍ਰਤੀਨਿਧੀ ਅਤੇ ਹਾਜ਼ਰ ਲੋਕ ਆਪਣੇ-ਆਪਣੇ ਪਿੰਡਾਂ ਨੂੰ ਵਾਪਸ ਆਏ, ਪਰ ਇਕ ਕਸਮ ਖਾ ਕੇ। ਉਨ੍ਹਾਂ ਨੇ ਮਰੇ ਹੋਏ ਜਾਨਵਰਾਂ ਦਾ ਮਾਸ ਖਾਣਾ ਛੱਡ ਦਿੱਤਾ, ਮਰੇ ਜਾਨਵਰਾਂ ਨੂੰ ਢੋਣਾ ਵੀ ਬੰਦ ਕਰ ਦਿੱਤਾ ਅਤੇ ਭੀਖ ਮੰਗਣਾ ਵੀ। ਪਹਿਲੀ ਵਾਰ ਮਾਨਸਿਕ ਗ਼ੁਲਾਮੀ ਦੀਆਂ ਬੇੜੀਆਂ ਟੁੱਟੀਆਂ ਸਨ।

ਇਸ ਤੋਂ ਬਾਅਦ ਤਾਂ ਪਿੰਡ-ਪਿੰਡ ਵਿਚ ਪਿੰਡਾਂ ਦੇ ਅਛੂਤਾਂ ਨੂੰ ਹਿੰਦੂਆਂ ਦੁਆਰਾ ਕੀਤੇ ਜਾਣ ਵਾਲੇ ਅਤਿਆਚਾਰਾਂ ਅਤੇ ਬਹਿਸ਼ਕਾਰਾਂ ਦਾ ਸਾਹਮਣਾ ਕਰਨਾ ਪਿਆ। ਸਾਰੇ ਭਾਰਤ ਵਿਚ ਜਗ੍ਹਾ-ਜਗ੍ਹਾ ਇਸ ਉੱਤੇ ਪ੍ਰਤਿਕ੍ਰਿਆਵਾਂ ਹੋਈਆਂ। ਸਾਵਰਕਰ ਦੇ ਸਮਾਨ ਸਮਾਜ-ਸੁਧਾਰਕਾਂ ਨੇ ਡਾ. ਅੰਬੇਡਕਰ ਦਾ ਹਾਰਦਿਕ ਸਮਰਥਨ ਕੀਤਾ। ਮਹਾੜ ਪਿੰਡ ਵਿਚ ਵੀ ਧਾਪੂਰਾਵ ਜੋਸ਼ੀ ਅਤੇ ਟਿਪਣੀਸ ਪਰਿਵਾਰ, ਅੰਦੋਲਨ ਵਿਚ ਦਲਿਤਾਂ ਦੇ ਪੱਖ ਵਿਚ ਲੜਦਾ ਰਿਹਾ।

# 11

ਦੇਸ਼ ਵਿਚ ਨਿਕਲਦੇ ਤਤਕਾਲੀ ਅਖ਼ਬਾਰਾਂ ਦਾ ਰੁਖ ਹਮੇਸ਼ਾ ਅੰਬੇਡਕਰ ਵਿਰੋਧੀ ਰਿਹਾ। ਆਪਣੇ ਉੱਪਰ ਕੀਤੀ ਜਾਣ ਵਾਲੀ ਟੀਕਾ-ਟਿੱਪਣੀ ਦਾ ਜੁਆਬ ਦੇਣ ਲਈ, ਸਮਾਜ ਵਿਚ ਆਪਣੇ ਅੰਦੋਲਨ ਦਾ ਪ੍ਰਚਾਰ ਕਰਨ, ਉਸਦੇ ਬਾਰੇ ਜਾਣਕਾਰੀ ਦੇਣ, ਉਨ੍ਹਾਂ ਵਿਚ ਜਾਗਰੂਕਤਾ ਪੈਦਾ ਕਰਨ, ਪ੍ਰੇਰਣਾ ਅਤੇ ਮਾਰਗ ਦਰਸ਼ਨ ਆਦਿ ਗੱਲਾਂ ਲਈ ਅੰਬੇਡਕਰ ਜੀ ਨੂੰ ਆਪਣਾ ਅਖ਼ਬਾਰ ਚਲਾਉਣ ਦੀ ਜਰੂਰਤ, ਖ਼ਾਸ ਤੌਰ ਤੇ ਮਹਿਸੂਸ ਹੋਣ ਲੱਗੀ। ਨਾਲ ਹੀ, ਜੇ ਅੰਗ੍ਰੇਜ਼ੀ ਸ਼ਾਸਨ ਭਾਰਤੀਆਂ ਦੇ ਹੱਥਾਂ ਵਿਚ ਸੱਤਾ ਦੇ ਦੇਂਦਾ ਹੈ ਤਾਂ ਛੇਕੇ ਹੋਏ ਸਮਾਜ ਨੂੰ ਉਨ੍ਹਾਂ ਦੇ ਰਾਜ ਵਿਚ ਨਿਆਂ ਮਿਲ ਸਕੇਗਾ। ਇਸਦਾ ਉਨ੍ਹਾਂ ਨੂੰ ਵਿਸ਼ਵਾਸ ਨਹੀਂ ਸੀ। ਇਸ ਲਈ ਉਨ੍ਹਾਂ ਨੇ 'ਬਹਿਸ਼ਕ੍ਰਿਤ ਭਾਰਤ' ਨਾਂ ਦਾ ਇਕ ਅਰਧ ਮਾਸਿਕ ਪੱਤਰ ਸ਼ੁਰੂ ਕੀਤਾ। ਜਿਵੇਂ ਪੰਛੀਆਂ ਨੂੰ ਉਡਣ ਲਈ ਪਰ ਚਾਹੀਦੇ ਹਨ, ਉਸੇ ਤਰ੍ਹਾਂ ਆਪਣੇ ਵਿਚਾਰਾਂ ਨੂੰ ਲੋਕਾਂ ਤਕ ਪਹੁੰਚਾਉਣ ਲਈ ਅਖ਼ਬਾਰ ਜ਼ਰੂਰੀ ਹੈ। ਇਸਦਾ ਉਨ੍ਹਾਂ ਨੂੰ ਪੂਰਾ ਯਕੀਨ ਹੋ ਗਿਆ ਸੀ। ਇਸੇ ਕਾਰਣ ਉਨ੍ਹਾਂ ਨੇ ਅਖ਼ਬਾਰ ਨਵੀਸੀ ਲਈ ਆਪਣੀ ਕਲਮ ਚੁੱਕੀ। ਉਹ ਇਸ ਅਖ਼ਬਾਰ ਦੇ ਸੰਪਾਦਕ ਵੀ ਸਨ। ਇਸ ਅਰਧ ਮਾਸਿਕ ਪੱਤਰ ਦਾ ਪਹਿਲਾ ਅੰਕ 3 ਅਪ੍ਰੈਲ 1927 ਨੂੰ ਪ੍ਰਕਾਸ਼ਿਤ ਹੋਇਆ। 15 ਨਵੰਬਰ 1929 ਤਕ 'ਬਹਿਸ਼ਕ੍ਰਿਤ ਭਾਰਤ' ਦਾ ਪ੍ਰਕਾਸ਼ਨ ਚਲਦਾ ਰਿਹਾ। ਕਈ ਵਾਰ ਅੰਕ ਨਿਕਲ ਨਹੀਂ ਸਕੇ ਤਾਂ ਕੁਝ ਸੰਯੁਕਤ ਅੰਕ ਵੀ ਪ੍ਰਕਾਸ਼ਿਤ ਹੋਏ। ਆਪਣੇ ਕੰਮ ਦਾ ਸਾਰਾ ਭਾਰ ਸੰਭਾਲਦੇ ਹੋਏ ਵੀ ਡਾ ਅੰਬੇਡਕਰ ਇਸ ਪੱਤਰ ਦਾ ਜ਼ਿਆਦਾਤਰ ਹਿੱਸਾ ਆਪ ਲਿਖਦੇ ਸਨ। ਇਕੱਲੇ ਹੀ 24-24 ਕਾਲਮਾਂ ਦੀ ਸਮੱਗਰੀ ਆਪ ਲਿਖਣ ਦਾ ਚਮਤਕਾਰ ਵੀ ਬਾਬਾ ਸਾਹਿਬ ਨੂੰ ਹੀ ਕਰਨਾ ਪੈਂਦਾ ਸੀ।[1] ਗੱਲ ਇਹ ਕਿ ਬਾਕੀ ਸਮਾਚਾਰ-ਪੱਤਰਾਂ ਦੀ ਸੰਪਾਦਕੀ ਨਾਲੋਂ 'ਬਹਿਸ਼ਕ੍ਰਿਤ ਭਾਰਤ' ਦੀ ਸੰਪਾਦਕੀ ਅਨੋਖੀ ਸੀ। ਇਹ ਪੈਸਾ ਕਮਾਉਣ ਦਾ ਕਿੱਤਾ ਨਾ ਹੋ ਕੇ ਲੋਕ-ਚੇਤਨਾ ਲਈ ਆਪੇ ਅਪਣਾਇਆ ਹੋਇਆ ਗੁਰਮੰਤਰ ਸੀ। ਇਸੇ ਕਾਰਣ ਸਮਾਜ ਦੇ ਲੌਕਿਕ ਕਰਜ਼ੇ ਨੂੰ ਚੁਕਾਉਣ ਲਈ ਦ੍ਰਿੜ ਵਿਸ਼ਵਾਸ ਨਾਲ ਅਤੇ ਪੂਰੀ ਲਗਨ ਨਾਲ ਸਾਰੀਆਂ ਵਿਰੋਧੀ ਪਰਿਸਥਿਤੀਆਂ ਵਿਚ ਵੀ ਬਾਬਾ ਸਾਹਿਬ ਤਿੰਨ ਸਾਲ ਤਕ ਅਖ਼ਬਾਰ ਦਾ ਇਹ ਜ਼ੰਜਾਲ ਚਲਾਉਂਦੇ ਰਹੇ।

'ਚਵਦਾਰ ਤਲਾਬ ਦੇ ਸ਼ੁੱਧੀਕਰਣ ਦੀ ਖ਼ਬਰ ਸੁਣ ਕੇ ਬਾਬਾ ਸਾਹਿਬ ਨੂੰ ਸਿਰ ਤੋਂ ਪੈਰਾਂ ਤੱਕ ਅੱਗ ਲਗ ਗਈ। ਉਹ ਸਮਝ ਗਏ ਕਿ ਇਹ ਬਿਮਾਰੀ ਸਾਧਾਰਣ ਇਲਾਜਾਂ ਨਾਲ ਦੂਰ ਹੋਣੀ ਸੰਭਵ ਨਹੀਂ ਹੈ। ਇਸ ਲਈ ਉਨ੍ਹਾਂ ਨੇ ਸਖ਼ਤ ਉਪਾਅ ਕਰਨ ਦਾ ਨਿਸ਼ਚਾ

1. ਪਾਨਵਾਵਣੇ : ਪੱਤਰਕਾਰ ਡਾ. ਬਾਬਾ ਸਾਹਿਬ ਅੰਬੇਡਕਰ, ਪੰਨਾ 64.

ਕੀਤਾ ਅਤੇ ਉਹ ਇਸ ਲਈ ਤਿਆਰੀ ਕਰਨ ਲੱਗੇ।

ਉਨ੍ਹਾਂ ਦਿਨਾਂ ਵਿਚ ਮਹਾਰਾਸ਼ਟਰ ਦੇ ਬ੍ਰਾਹਮਣਾਂ ਤੋਂ ਇਲਾਵਾ ਸਮਾਜ ਦੇ ਨੇਤਾ ਲੋਕ ਜੇਧੇ ਅਤੇ ਜਬਲਕਰ ਅੰਬੇਡਕਰ ਜੀ ਨੂੰ ਮਿਲੇ ਅਤੇ ਉਨ੍ਹਾਂ ਨੇ ਕਿਹਾ, "ਜੇ ਉਹ ਆਪਣੇ ਇਸ ਅੰਦੋਲਨ ਵਿਚ ਬ੍ਰਾਹਮਣਾਂ ਨੂੰ ਭਾਗ ਨਾ ਲੈਣ ਦੇਣ ਤਾਂ ਇਹ ਸਾਰੇ ਗ਼ੈਰ-ਬ੍ਰਾਹਮਣ ਆਪਦੇ ਅੰਦੋਲਨ ਵਿਚ ਸ਼ਾਮਲ ਹੋ ਜਾਣਗੇ।" ਤਦ ਅੰਬੇਡਕਰ ਜੀ ਨੇ ਜੁਆਬ ਦਿੱਤਾ, "ਮੇਰਾ ਇਹ ਅੰਦੋਲਨ ਬ੍ਰਾਹਮਣਾਂ ਦੇ ਖ਼ਿਲਾਫ਼ ਨਹੀਂ ਹੈ, ਬਲਕਿ ਬ੍ਰਾਹਮਣਵਾਦ ਦੇ ਖ਼ਿਲਾਫ਼ ਹੈ। ਸਾਰੇ ਬ੍ਰਾਹਮਣ ਦਲਿਤਾਂ ਦਾ ਵਿਰੋਧ ਕਰਦੇ ਹਨ, ਇਹ ਗੱਲ ਨਹੀਂ ਹੈ। ਅਤੇ ਗੈਰ ਬ੍ਰਾਹਮਣ ਸਮਾਜ ਵਿਚ ਵੀ ਊਚ-ਨੀਚ ਦਾ ਭੇਦ ਰੱਖਣ ਵਾਲੇ ਲੋਕ ਹਨ, ਇਹ ਨਾ ਭੁੱਲੋ।" ਇਹ ਕਹਿ ਕੇ ਬਾਬਾ ਸਾਹਿਬ ਨੇ ਉਨ੍ਹਾਂ ਦੀ ਸਲਾਹ ਨਾਮਨਜ਼ੂਰ ਕਰ ਦਿੱਤੀ।

'ਬਹਿਸ਼ਕ੍ਰਿਤ ਭਾਰਤ' ਦੇ 26 ਜੂਨ 1927 ਦੇ ਅੰਕ ਵਿਚ ਉਨ੍ਹਾਂ ਨੇ ਸੱਦਾ ਦਿੱਤਾ, "ਸਾਡੇ ਸਮਾਜ ਉਤੇ ਲੱਗੇ ਛੂਤ-ਛਾਤ ਦੇ ਕਲੰਕ ਨੂੰ ਧੋਣ ਦੀ ਜਿਨ੍ਹਾਂ ਨੂੰ ਤੀਬਰ ਇੱਛਾ ਹੋਵੇ ਉਹ ਸਤਿਆਗ੍ਰਹਿ ਵਿਚ ਭਾਗ ਲੈਣ ਲਈ ਬਹਿਸ਼ਕ੍ਰਿਤ ਸਮਾਜ ਦੇ ਦਫ਼ਤਰ ਵਿਚ ਆ ਕੇ ਆਪਣਾ ਨਾਂ ਦਰਜ ਕਰਵਾਉਣ। ਆਪਣੇ ਲੇਖ ਵਿਚ ਉਨ੍ਹਾਂ ਨੇ ਪ੍ਰਸ਼ਨ ਕੀਤਾ, "ਧਰਮ ਇਨਸਾਨ ਦੇ ਲਈ ਹੈ ਜਾਂ ਇਨਸਾਨ ਧਰਮ ਦੇ ਲਈ ਹੈ? ਅਸੀਂ ਹਿੰਦੂ ਧਰਮ ਦੇ ਇਕ ਅੰਗ ਹਾਂ ਜਾਂ ਨਹੀਂ, ਇਸ ਗੱਲ ਦਾ ਸਾਨੂੰ ਅੰਤਿਮ ਨਿਰਣਾ ਕਰਨਾ ਹੀ ਪਵੇਗਾ।"

ਮਹਾੜ ਨਗਰਪਾਲਿਕਾ ਨੇ 4 ਅਗਸਤ ਨੂੰ ਪਾਸ ਕੀਤੇ ਗਏ ਨਵੇਂ ਪ੍ਰਸਤਾਵ ਦੁਆਰਾ ਆਪਣੇ ਪਹਿਲੇ ਨਿਰਣੇ "ਚਵਦਾਰ ਤਲਾਬ ਸਭਨਾਂ ਲਈ ਐਲਾਨ ਕੀਤਾ ਜਾਂਦਾ ਹੈ" ਨੂੰ ਵਾਪਸ ਲੈ ਲਿਆ। ਸਤੰਬਰ 'ਚ ਡਾ. ਅੰਬੇਡਕਰ ਨੇ ਮੁੰਬਈ ਦੇ ਦਮੋਦਰ ਹਾਲ ਵਿਚ ਇਕ ਆਮ ਸਭਾ ਕੀਤੀ ਅਤੇ ਉਸ ਵਿਚ ਅਗਲਾ ਪ੍ਰੋਗਰਾਮ ਨਿਸ਼ਚਿਤ ਕਰਨ ਲਈ ਇਕ ਨਵੀਂ ਕਮੇਟੀ ਬਣਾਈ। ਇਸ ਕਮੇਟੀ ਨੇ ਇਹ ਤੈਅ ਕੀਤਾ ਕਿ 25 ਅਤੇ 26 ਦਸੰਬਰ ਨੂੰ ਸਤਿਆਗ੍ਰਹਿ ਕੀਤਾ ਜਾਏਗਾ।

1927 ਦੇ ਨਵੰਬਰ ਮਹੀਨੇ ਵਿਚ ਬ੍ਰਿਟਿਸ਼ ਸੰਸਦ ਦੇ ਮਜ਼ਦੂਰ ਪਾਰਟੀ ਦੇ ਮੈਂਬਰ ਗੌਰਡੀ ਜੋਨਸ ਮੁੰਬਈ ਆਏ। ਭਾਰਤੀ ਅਛੂਤਾਂ ਦੇ ਲਈ "ਬਹਿਸ਼ਕ੍ਰਿਤ ਹਿਤਕਾਰਿਣੀ ਸਭਾ ਕੀ ਕੰਮ ਕਰ ਰਹੀ ਹੈ, ਇਸਦੀ ਜਾਣਕਾਰੀ ਦੇਣ ਦੇ ਲਈ ਡਾ. ਅੰਬੇਡਕਰ ਨੂੰ ਮਿਸਟਰ ਜੋਨਸ ਨੂੰ 4.11.1927 ਦੇ ਦਿਨ ਆਪਣੇ ਦਫ਼ਤਰ ਵਿਚ ਚਾਹ ਪਾਰਟੀ 'ਤੇ ਬੁਲਾਇਆ। ਉਸ ਤੋਂ ਬਾਅਦ ਬਹਿਸ਼ਕ੍ਰਿਤ ਹਿਤਕਾਰਿਣੀ ਸਭਾ ਵਲੋਂ ਦਮੋਦਰ ਹਾਲ ਵਿਚ ਉਨ੍ਹਾਂ ਦਾ ਸਤਿਕਾਰ ਵੀ ਕੀਤਾ ਗਿਆ।"

ਡਾ. ਅੰਬੇਡਕਰ ਨੇ 25 ਨਵੰਬਰ ਦੇ 'ਬਹਿਸ਼ਕ੍ਰਿਤ ਭਾਰਤ' ਦੇ ਅੰਕ ਵਿਚ ਆਪਣੇ ਸਤਿਆਗ੍ਰਹਿ ਦਾ ਉਦੇਸ਼ ਸਪੱਸ਼ਟ ਕਰਦੇ ਹੋਏ ਸਮਝਾਇਆ ਕਿ ਇਹ ਸਤਿਆਗ੍ਰਹਿ ਨਿਆਂਪੂਰਣ ਕਿਸ ਤਰ੍ਹਾਂ ਹੈ। ਜਿਸ ਕੰਮ ਨਾਲ ਲੋਕ ਇਕੱਠ ਹੁੰਦੇ ਹਨ, ਉਹ ਸਤਿ ਕਰਮ ਹੈ ਅਤੇ ਉਸਦੇ ਲਈ ਜੋ ਬੇਨਤੀ ਕੀਤੀ ਜਾਂਦੀ ਹੈ, ਉਹ ਸਤਿਆਗ੍ਰਹਿ ਹੈ। ਇਸ ਲਈ ਸਤਿਆਗ੍ਰਹਿ ਦਾ ਅਰਥ ਹੈ - ਸਤਿ ਕਰਮ ਲਈ ਲੋਕਾਂ ਨੂੰ ਇਕੱਠੇ ਕਰਨਾ। ਜੇ ਅਛੂਤ ਇਸ ਜਾਤ-ਪਾਤ ਦੇ ਖੱਡੇ ਤੋਂ ਬਾਹਰ ਨਿਕਲਣਗੇ ਤਾਂ ਉਨ੍ਹਾਂ ਨੂੰ ਆਤਮ-ਸੁਤੰਤਰਤਾ ਦਾ ਆਨੰਦ ਪ੍ਰਾਪਤ ਹੋਵੇਗਾ। ਨਤੀਜਾ ਇਹ ਹੋਵੇਗਾ ਕਿ ਉਹ ਆਪਣੀ ਸ਼ਕਤੀ ਅਤੇ ਬੁੱਧੀ

ਬਲ ਨਾਲ ਅਤੇ ਉਦਯੋਗਾਂ ਦੇ ਸਹਾਰੇ ਦੇਸ਼ ਦੀ ਤਰੱਕੀ ਵਿਚ ਸਹਿਯੋਗ ਦੇ ਸਕਣਗੇ। ਉੱਨਤੀ ਦੇ ਲਈ ਸਹਾਇਕ ਹੋ ਸਕਣਗੇ। ਉਹ ਕਹਿੰਦੇ ਜ਼ਰੂਰ ਸਨ, "ਆਤਮ ਰਖਿਆ ਲਈ ਹਿੰਸਾ ਦੀ ਵਰਤੋਂ ਦੀ ਮਨਾਹੀ ਨਹੀਂ ਹੈ। ਪਰ ਉਨ੍ਹਾਂ ਨੇ ਆਪਣੇ ਸਤਿਆਗ੍ਰਹਿ ਲਈ ਸਿਰਫ਼ ਅਹਿੰਸਾ ਦੀ ਹੀ ਬੇਨਤੀ ਕੀਤੀ, ਇਹ ਗੱਲ ਧਿਆਨ ਵਿਚ ਰੱਖਣੀ ਜ਼ਰੂਰੀ ਹੈ।"

2 ਅਕਤੂਬਰ 1927 ਨੂੰ ਡਾ. ਅੰਬੇਡਕਰ ਨੇ ਪੁਣੇ ਦੇ ਅਛੂਤ ਵਿਦਿਆਰਥੀਆਂ ਦੀ ਸਭਾ ਵਿਚ ਮੁੱਖੀ ਦੇ ਪਦ ਤੋਂ ਬੋਲਦੇ ਹੋਏ ਵਿਦਿਆਰਥੀਆਂ ਨੂੰ ਇਹ ਲਾਭਕਾਰੀ ਉਪਦੇਸ਼ ਦਿੱਤਾ ਕਿ ਉਨ੍ਹਾਂ ਨੂੰ ਸਮਾਜ ਦੇ ਭਲੇ ਲਈ ਪੂਰੀ ਲਗਨ ਨਾਲ ਕੰਮ ਕਰਨਾ ਚਾਹੀਦਾ ਹੈ, ਕਿਉਂਕਿ ਉਨ੍ਹਾਂ ਉੱਤੇ ਹੀ ਸਮਾਜ ਦਾ ਭਵਿੱਖ ਨਿਰਭਰ ਹੈ।

ਇਨੀਂ ਦਿਨੀਂ ਲੋਕਮਾਨਯ ਬਾਲ ਗੰਗਾਧਰ ਤਿਲਕ ਦੇ ਪੁੱਤਰ ਸ੍ਰੀਧਰ ਪੰਤ ਦੀ ਬਾਬਾ ਸਾਹਿਬ ਨਾਲ ਮਿੱਤਰਤਾ ਹੋਈ। ਉਹ ਪ੍ਰਗਤੀਸ਼ੀਲ ਵਿਚਾਰਾਂ ਦੇ ਸਨ। ਉਨ੍ਹਾਂ ਨੇ ਤਿਲਕਵਾੜੇ ਵਿਚ ਅਛੂਤ ਬਾਲਕਾਂ ਦੇ ਗਾਇਣ ਦਾ ਪ੍ਰੋਗਰਾਮ 'ਕੇਸਰੀ' ਦੇ ਟਰੱਸਟੀਆਂ ਦੀ ਇੱਛਾ ਦੇ ਵਿਰੁਧ ਆਯੋਜਿਤ ਕੀਤਾ ਸੀ।

ਉਸ ਤੋਂ ਬਾਅਦ ਸ੍ਰੀਧਰ ਪੰਤ ਦੀ ਦਿੱਤੀ ਚਾਹ ਪਾਰਟੀ ਵਿਚ ਬਾਬਾ ਸਾਹਿਬ ਸ਼ਾਮਿਲ ਹੋਏ। ਇਸ ਘਟਨਾ ਤੋਂ ਤਕਰੀਬਨ ਦੋ ਮਹੀਨੇ ਬਾਅਦ ਹੀ ਸ੍ਰੀਧਰ ਪੰਤ ਨੇ ਆਤਮਹੱਤਿਆ ਕਰ ਲਈ ਸੀ। ਇਸ ਤੋਂ ਪਹਿਲਾਂ ਸ੍ਰੀਧਰ ਪੰਤ ਨੇ ਬਾਬਾ ਸਾਹਿਬ ਦੇ ਨਾਂ ਇਹ ਪੱਤਰ ਲਿਖ ਛੱਡਿਆ ਸੀ।

ਪੁਣੇ ਦੇ ਅਹਿਲਿਆ ਆਸ਼੍ਰਮ ਵਿਚ ਸ਼ਿਵ ਰਾਮ ਜਾਨਬਾ ਕਾਂਬਲੇ ਨੇ ਡਾ. ਹੇਰਲਡ ਮੱਨ ਦੀ ਸੇਵਾ ਮੁਕਤੀ ਕਾਰਣ ਵਿਦਾਈ ਸਮਾਰੋਹ ਆਯੋਜਿਤ ਕੀਤਾ। ਉਹ ਖੇਤੀਬਾੜੀ ਵਿਭਾਗ ਦੇ ਸੰਚਾਲਕ ਸਨ ਅਤੇ ਉਨ੍ਹਾਂ ਨੇ ਸਮਾਜ ਸ਼ਾਸਤਰ ਉੱਤੇ ਕਾਫੀ ਖੋਜ-ਕਾਰਜ ਕਰਕੇ ਅਛੂਤਾਂ ਉੱਤੇ ਲੇਖ ਲਿਖੇ ਸਨ। ਇਸ ਸਮਾਰੋਹ ਵਿਚ ਭਾਸ਼ਣ ਦਿੰਦੇ ਹੋਏ ਬਾਬਾ ਸਾਹਿਬ ਨੇ ਕ੍ਰਿਤੱਗਤਾ ਪੂਰਣ ਕਿਹਾ, 'ਮੱਨ ਸਾਹਿਬ ਨੇ ਮੇਰੀ ਅਨੇਕ ਤਰ੍ਹਾਂ ਨਾਲ ਮਦਦ ਕੀਤੀ ਹੈ।"

ਉਹ ਸ੍ਰੀ ਸ਼ਿ. ਜਾ. ਕਾਂਬਲੇ ਦੇ ਨਾਲ ਸਤਾਰਾ ਜ਼ਿਲ੍ਹੇ ਦੇ ਗੋਰੇਗਾਂਵ ਪਿੰਡ ਵਿਚ ਗਏ ਅਤੇ ਉਥੇ ਸਥਾਪਤ 'ਜੈ ਸਤੰਭ' ਨੂੰ ਉਨ੍ਹਾਂ ਨੇ ਭੇਟਾ ਦਿੱਤੀ ਅਤੇ ਉਥੇ ਵੀਰਗਤੀ ਨੂੰ ਪ੍ਰਾਪਤ ਹੋਏ। ਸੂਰ ਮਹਾਰ ਸੈਨਿਕਾਂ ਨੂੰ ਆਪਣੀ ਹਾਰਦਿਕ ਸ਼ਰਧਾਂਜਲੀ ਅਰਪਿਤ ਕੀਤੀ।

ਡਾ. ਪੰਜਾਬਰਾਵ ਦੇਸ਼ਮੁਖ ਅਤੇ ਬਾਬਾ ਸਾਹਿਬ ਗਵਈ ਨੇ ਅਮਰਾਵਤੀ ਸ਼ਹਿਰ ਵਿਚ ਮੰਦਰ ਪ੍ਰਵੇਸ਼ ਸਤਿਆਗ੍ਰਹਿ ਕਰਨ ਦਾ ਨਿਸ਼ਚਾ ਕੀਤਾ ਸੀ। 13.11.1927 ਨੂੰ ਮੰਦਰ ਪ੍ਰਵੇਸ਼ ਕਮੇਟੀ ਦੁਆਰਾ ਇੰਦਰਭੁਵਨ ਥਿਏਟਰ ਵਿਚ ਇਕ ਸਭਾ ਆਯੋਜਿਤ ਕੀਤੀ ਗਈ। ਇਸ ਸਭਾ ਦੇ ਮੁਖੀ ਪਦ ਤੋਂ ਭਾਸ਼ਣ ਦਿੰਦੇ ਹੋਏ ਬਾਬਾ ਸਾਹਿਬ ਅੰਬੇਡਕਰ ਨੇ ਕਿਹਾ, "ਕੋਈ ਵੀ ਦੇਵਤਾ ਅਛੂਤਾਂ ਕਾਰਣ ਭ੍ਰਿਸ਼ਟ ਨਹੀਂ ਹੁੰਦਾ; ਇਸ ਲਈ ਅਛੂਤ ਸਮਾਜ ਲਈ ਅਲੱਗ ਮੰਦਰ ਬਣਾਇਆ ਜਾਵੇ। ਇਸਦਾ ਅਸੀਂ ਵਿਰੋਧ ਕਰਦੇ ਹਾਂ। ਜੇ ਇਹ ਮੰਨਿਆ ਜਾਂਦਾ ਹੈ ਕਿ ਹਿੰਦੂਤਵ ਹਿੰਦੂਆਂ ਦੇ ਲਈ ਹੈ ਤਾਂ ਫਿਰ ਉਹ ਛੂਤ ਅਤੇ ਅਛੂਤ ਦੋਨਾਂ ਦੇ ਲਈ ਹੈ। ਹਿੰਦੂਤਵ ਦੇ ਵਿਕਾਸ ਵਿਚ ਰਿਸ਼ੀ ਬਾਲਮੀਕ, ਰੋਹੀਦਾਸ, ਚੋਖਾਮੇਲਾ ਆਦਿ ਸੰਤਾਂ ਅਤੇ ਸਿਦਵਾਕ ਜਿਹੇ ਮਹਾਰ ਭਗਤਾਂ ਦਾ ਵੀ ਬਹੁਤ ਵੱਡਾ ਯੋਗਦਾਨ ਹੈ।" ਸਭਾ ਦੇ ਦੂਜੇ ਦਿਨ

ਦੇ ਸਮਾਗਮ ਵਿਚ ਬਰਾਰ ਦੇ ਪ੍ਰਸਿੱਧ ਨੇਤਾ ਜੀ.ਐੱਸ. ਖਾਪਰਡੇ ਦੀ ਸਲਾਹ ਨਾਲ ਸਤਿਆਗ੍ਰਹਿ ਕਰਨ ਦੀ ਤਾਰੀਖ਼ ਤਿੰਨ ਮਹੀਨਿਆਂ ਲਈ ਅੱਗੇ ਵਧਾ ਦਿੱਤੀ ਗਈ। ਇਸੇ ਸਭਾ ਵਿਚ ਬਾਬਾ ਸਾਹਿਬ ਨੂੰ ਬੰਧੂ ਬਾਲਾਰਾਮ ਦੇ ਸਵਰਗਵਾਸ ਹੋਣ ਦੀ ਖ਼ਬਰ ਮਿਲੀ। ਇਸ ਲਈ ਉਨ੍ਹਾਂ ਦੀ ਯਾਦ ਵਿਚ ਦੋ ਮਿੰਟ ਦਾ ਮੌਨ ਰਖ ਕੇ ਬਾਲਾਰਾਮ ਦੀ ਆਤਮਾ ਨੂੰ ਸਭਾ ਵਲੋਂ ਸ਼ਰਧਾਂਜਲੀ ਅਰਪਿਤ ਕੀਤੀ। ਮੁੰਬਈ ਵਾਪਸ ਪਰਤਣ ਤੋਂ ਪਹਿਲਾਂ 'ਮਹਾਰਾਸ਼ਟਰ ਕੇਸਰੀ' ਦੇ ਸੰਪਾਦਕ ਸ੍ਰੀ ਚੌਹਾਨ ਨੇ ਬਾਬਾ ਸਾਹਿਬ ਦੇ ਸਨਮਾਨ ਵਿਚ ਇਕ ਚਾਹ ਪਾਰਟੀ ਦਿੱਤੀ।

# 12

ਮਹਾੜ ਦੇ ਸਨਾਤਨੀ ਲੋਕਾਂ ਨੇ 17 ਨਵੰਬਰ ਨੂੰ ਵੀਰੇਸ਼ਵਰ ਮੰਦਰ ਵਿਚ ਸਭਾ ਕਰਕੇ ਕਿ ਕਿਸ ਤਰ੍ਹਾਂ ਸਤਿਆਗ੍ਰਹਿ ਦਾ ਵਿਰੋਧ ਕੀਤਾ ਜਾਏ, ਇਸ ਵਿਸ਼ੇ ਉਤੇ ਚਰਚਾ ਕੀਤੀ। ਪੂਣੇ ਦੇ ਸਰਵ ਸ੍ਰੀ ਗੋਖਲੇ, ਕਰੰਦੀਕਰ ਆਦਿਕ ਹਿੰਦੂ ਨੇਤਾਵਾਂ ਨੇ 30.11.1927 ਨੂੰ ਇਨ੍ਹਾਂ ਲੋਕਾਂ ਨੂੰ ਇਸ ਕੰਮ ਤੋਂ ਬੇਮੁਖ ਕਰਨ ਦਾ ਜਤਨ ਕੀਤਾ ਪਰ ਉਹ ਸਫਲ ਨਾ ਹੋ ਸਕੇ। 12 ਦਸੰਬਰ 1927 ਨੂੰ ਮਹਾੜ ਦੀ ਦੀਵਾਨੀ ਅਦਾਲਤ ਵਿਚ ਸਨਾਤਨੀਆਂ ਨੇ ਅੰਬੇਡਕਰ, ਸ਼ਿਵਤਰਕਰ ਆਦਿ 'ਤੇ 'ਰੋਕ ਆਦੇਸ਼' ਪ੍ਰਾਪਤ ਕਰਨ ਲਈ ਬੇਨਤੀ-ਪੱਤਰ ਦਿੱਤਾ। ਕੋਰਟ ਨੇ 14 ਦਸੰਬਰ ਨੂੰ 'ਰੋਕ ਆਦੇਸ਼' ਜਾਰੀ ਕਰਕੇ ਅੰਬੇਡਕਰ ਆਦਿ ਨੂੰ ਨੋਟਿਸ ਭੇਜਿਆ।

ਇਧਰ ਸਭਾ ਆਯੋਜਿਤ ਕਰਨ ਦੀ ਜ਼ੋਰਦਾਰ ਤਿਆਰੀ ਚਲ ਰਹੀ ਸੀ। ਇਕ ਮੁਸਲਮਾਨ ਵਿਅਕਤੀ ਦੇ ਖੇਤ ਸਭਾ ਲਈ ਮਿਲ ਗਏ। ਕਿਉਂਕਿ ਪਿੰਡ ਵਾਲਿਆਂ ਨੇ ਅਛੂਤਾਂ ਨੂੰ ਅਨਾਜ, ਲੋੜੀਂਦਾ ਸਮਾਨ ਦੇਣ ਦੀ ਮਨਾਹੀ ਕਰ ਦਿੱਤੀ ਸੀ, ਇਸ ਲਈ ਸਤਿਆਗ੍ਰਹਿ ਕਮੇਟੀ ਨੂੰ ਦਸ ਦਿਨਾਂ ਤਕ ਚਲ ਸਕਣ ਲਈ ਅਨਾਜ, ਲੋੜੀਂਦਾ ਸਮਾਨ ਆਦਿ ਦੂਜੇ ਪਿੰਡਾਂ ਤੋਂ ਲਿਆਉਣਾ ਪਿਆ। ਸਾਰੇ ਅਧਿਕਾਰੀ 19 ਦਸੰਬਰ ਤਕ ਉਥੇ ਹਾਜ਼ਰ ਹੋ ਗਏ। 'ਚਵਦਾਰ' ਤਲਾਬ ਦੇ ਚਾਰੇ ਪਾਸੇ ਪੁਲਿਸ ਦਾ ਪਹਿਰਾ ਲਗਾ ਦਿੱਤਾ ਗਿਆ। ਸਭਾ ਦੇ ਨੇਤਾ, ਸੇਵਕ ਅਤੇ ਲੋਕਾਂ ਦੇ ਜੱਥੇ ਤਰੀਕ ਤੋਂ ਪਹਿਲਾਂ ਹੀ ਉੱਥੇ ਪਹੁੰਚਣ ਲੱਗ ਪਏ।

ਮੁੰਬਈ ਦੇ ਕਾਰਜਕਰਤਾ ਨੂੰ ਨਾਲ ਲੈ ਕੇ ਬਾਬਾ ਸਾਹਿਬ 'ਆਬਾਬੋਟ' ਤੋਂ ਰਵਾਨਾ ਹੋਏ।[1] ਇਹ ਸਟੀਮਰ ਅਲੀਬਾਗ, ਰੇਵਦੰਡਾ, ਹਬਬਾਣ - ਇਨ੍ਹਾਂ ਬੰਦਰਗਾਹਾਂ ਤੇ ਰੁਕਦਾ ਹੋਇਆ ਸ਼ਾਮ ਨੂੰ ਹਰੇਸ਼ਵਰ ਬੰਦਰਗਾਹ 'ਤੇ ਲੱਗਾ। ਡਾ. ਅੰਬੇਡਕਰ ਨੇ ਖਾਦੀ ਦਾ ਕੁੜਤਾ ਅਤੇ ਉਸ ਉੱਤੇ ਜੈਕਟ ਪਾ ਲਿਆ ਸੀ। ਯਾਤਰਾ ਦੇ ਦੌਰਾਨ ਬਹੁਤ ਸਾਰੇ ਕੁਲੀਨ ਪ੍ਰਵਾਸੀ ਉਨ੍ਹਾਂ ਨੂੰ ਮਿਲਦੇ ਅਤੇ ਉਨ੍ਹਾਂ ਤੋਂ ਤਰ੍ਹਾਂ-ਤਰ੍ਹਾਂ ਦੇ ਪ੍ਰਸ਼ਨ ਪੁੱਛਦੇ ਸਨ। ਹਰੇਸ਼ਵਰ ਬੰਦਰਗਾਹ 'ਤੇ ਪਹੁੰਚਦੇ ਹੀ ਜਹਾਜ਼ ਘਾਟ 'ਤੇ ਖੜ੍ਹੇ ਲੋਕਾਂ ਨੇ ਬਹੁਤ ਉੱਚੀ ਜੈਕਾਰਾ ਬੁਲਾਇਆ ਅਤੇ ਉੱਥੇ ਕੋਲਮਾਂਡਲਾ ਪਿੰਡ ਵਲੋਂ ਬਾਬਾ ਸਾਹਿਬ ਦਾ ਸਤਿਕਾਰ ਕੀਤਾ ਗਿਆ। ਜਹਾਜ਼ਘਾਟ ਤੋਂ ਕਰੀਬਨ ਇਕ ਮੀਲ ਦੀ ਦੂਰੀ ਤੇ ਸਤਿਆਗ੍ਰਹੀਆਂ ਦੇ ਭੋਜਨ ਤੇ ਜਲਪਾਨ ਆਦਿ ਦਾ ਪ੍ਰਬੰਧ ਕੀਤਾ ਗਿਆ।

25 ਦਸੰਬਰ ਨੂੰ ਸਵੇਰੇ ਬਾਬਾ ਸਾਹਿਬ ਦਾ ਦਿਲ ਨੂੰ ਛੂਹ ਜਾਣ ਵਾਲਾ ਜਜ਼ਬਾਤੀ

---

1. ਗਿਆਨ ਪ੍ਰਕਾਸ਼ : 22.1.1928.

ਭਾਸ਼ਣ ਹੋਇਆ। ਉਹਨਾਂ ਕਿਹਾ, "ਮੈਨੂੰ ਆਪ ਸਭ ਦਾ ਮਨ ਚਾਹੀਦਾ ਹੈ, ਮਨਪਸੰਦ ਭੋਜਨ ਦੀ ਇਹ ਸ਼ਾਨਦਾਰ ਤਿਆਰੀ, ਇਹ ਫੁੱਲਾਂ ਦੇ ਹਾਰ ਸਭ ਬੇਅਰਥ ਹਨ।"

ਸਵੇਰੇ ਅੱਠ ਵਜੇ ਫਿਰ ਸਟੀਮਰ ਰਵਾਨਾ ਹੋਇਆ ਅਤੇ ਬੰਦਰੀ ਮਹਾਜੂਨ, ਵਹਟੀ ਬੰਦਰਗਾਹਾਂ 'ਤੇ ਠਹਿਰਦਾ ਹੋਇਆ ਦੁਪਹਿਰ 12.30 ਦਾਸਗਾਂਵ ਪਹੁੰਚਿਆ।

ਜਦੋਂ ਡਾਕਟਰ ਸਾਹਿਬ ਸਟੀਮਰ ਤੋਂ ਉਤਰ ਕੇ ਜਹਾਜ਼ ਘਾਟ ਪਹੁੰਚੇ ਤਾਂ ਉਥੇ ਦੁਪਹਿਰ ਦੀ ਧੁੱਪ ਵਿਚ ਤਿੰਨ ਹਜ਼ਾਰ ਲੋਕ ਉਨ੍ਹਾਂ ਦੇ ਸੁਆਗਤ ਲਈ ਹਾਜ਼ਰ ਸਨ। ਉਸੇ ਸਮੇਂ ਉਨ੍ਹਾਂ ਨੂੰ ਜ਼ਿਲ੍ਹਾ ਮਜਿਸਟ੍ਰੇਟ ਦਾ ਪੱਤਰ ਮਿਲਿਆ। ਉਸ ਵਿਚ ਲਿਖਿਆ ਸੀ, "ਤੁਸੀਂ ਛੇਤੀ ਮਹਾੜ ਵਿਚ ਮੈਨੂੰ ਮਿਲੋ। ਇਸ ਲਈ ਡਾ. ਅੰਬੇਡਕਰ ਆਪਣੇ ਸਾਥੀ ਸਹਸਰਬੁੱਧੇ ਨੂੰ ਨਾਲ ਲੈ ਕੇ ਮਜਿਸਟਰੇਟ ਨੂੰ ਮਿਲਣ ਮਹਾੜ ਲਈ ਰਵਾਨਾ ਹੋ ਗਏ। ਮਜਿਸਟਰੇਟ ਨੇ ਬਹੁਤ ਨਿਮਰਤਾ ਨਾਲ ਉਨ੍ਹਾਂ ਨੂੰ ਸਮਝਾਇਆ ਕਿ ਉਹ ਆਪਣੇ ਅੰਦੋਲਨ ਦੀ ਤਰੀਕ ਜ਼ਰਾ ਅੱਗੇ ਵਧਾਉਣ, ਉਨ੍ਹਾਂ ਦੀ ਇਸ ਬੇਨਤੀ ਤੇ ਡਾ. ਸਾਹਿਬ ਨੇ ਉੱਤਰ ਦਿੱਤਾ, "ਮੈਂ ਆਪਣੇ ਸਹਿਯੋਗੀਆਂ ਨਾਲ ਚਰਚਾ ਕਰਨ ਤੋਂ ਬਾਅਦ ਜੋ ਵੀ ਨਿਰਣਾ ਹੋਵੇਗਾ ਆਪਨੂੰ ਸੂਚਿਤ ਕਰਾਂਗਾ।"

ਲੋਕ ਦਾਸਗਾਂਵ ਤੋਂ ਇਕ ਜਲੂਸ ਕੱਢ ਕੇ ਸ਼ਿਵਾਜੀ ਮਹਾਰਾਜ ਦੇ ਨਾਂ ਦਾ ਜੈਕਾਰਾ ਬੁਲਾਉਂਦੇ ਹੋਏ ਦੁਪਹਿਰ ਕਰੀਬਨ 2.30 ਵਜੇ ਮਹਾੜ ਪਹੁੰਚੇ। ਫਿਰ ਡਾ. ਅੰਬੇਡਕਰ ਨੇ ਉਨ੍ਹਾਂ ਦੀ ਪੰਗਤ ਵਿਚ ਨਾਲ ਬੈਠ ਕੇ ਭੋਜਨ ਕੀਤਾ। ਸ਼ਾਮ 4.30 ਵਜੇ ਸਭਾ ਦਾ ਕੰਮਕਾਜ ਆਰੰਭ ਹੋਇਆ। ਇੰਨੇ ਮੀਲਾਂ ਦੀ ਪੈਦਲ ਯਾਤਰਾ ਕਰਕੇ ਮਹਾੜ ਪਹੁੰਚੇ 5000 ਗਰੀਬ ਬਾਂਧਵਾਂ ਦੇ ਲੋਕ-ਇਕੱਠ ਦੇ ਸਾਹਮਣੇ ਭਾਸ਼ਣ ਦਿੰਦੇ ਹੋਏ ਬਾਬਾ ਸਾਹਿਬ ਨੇ ਆਪਣੀ ਬੁਲੰਦ ਆਵਾਜ਼ ਵਿਚ ਸਾਫ਼ ਕਿਹਾ, "ਜੇ ਅਸੀਂ ਚਵਦਾਰ ਤਲਾਬ ਦਾ ਪਾਣੀ ਨਹੀਂ ਪੀਤਾ ਤਾਂ ਸਾਡੀ ਜਾਨ ਨੂੰ ਲਾਲੇ ਪੈ ਜਾਣਗੇ, ਏਦਾਂ ਦੀ ਕੋਈ ਗੱਲ ਨਹੀਂ ਹੈ। ਅਸੀਂ ਤਾਂ ਇਹ ਦਿਖਾ ਦੇਣਾ ਚਾਹੁੰਦੇ ਹਾਂ ਕਿ ਹੋਰਨਾਂ ਵਾਂਗ ਅਸੀਂ ਵੀ ਇਨਸਾਨ ਹਾਂ। ਇਹ ਸਭਾ ਬਰਾਬਰੀ ਦਾ ਆਰੰਭ ਕਰਨ ਲਈ ਬੁਲਾਈ ਗਈ ਹੈ। ਅਸੀਂ ਇਥੇ ਉਸ ਅੰਦੋਲਨ ਦਾ ਮਹੂਰਤ ਥੰਮ੍ਹ ਗੱਡਣਾ ਚਾਹੁੰਦੇ ਹਾਂ।" ਇਸ ਸਭਾ ਦੀ ਤੁਲਨਾ 1789 ਨੂੰ 5 ਮਈ ਦੇ ਦਿਨ ਫ਼ਰਾਂਸ ਦੀ ਰਾਸ਼ਟਰੀ ਸਭਾ ਦੇ ਵਰਸਾਯ ਥਾਂ ਉੱਤੇ ਹੋਈ ਸਭਾ ਨਾਲ ਕਰਦੇ ਹੋਏ ਡਾ. ਅੰਬੇਡਕਰ ਨੇ ਕਿਹਾ, "ਉਨ੍ਹਾਂ ਨੂੰ ਫ਼ਰਾਂਸੀਸੀ ਕ੍ਰਾਂਤੀ ਲਈ ਜਿਸ ਤਰ੍ਹਾਂ ਦੇ ਸੰਗਠਨ ਦੀ ਜ਼ਰੂਰਤ ਸੀ, ਅਸੀਂ ਵੀ ਉਸੇ ਤਰ੍ਹਾਂ ਦੇ ਸੰਗਠਨ ਦਾ ਨਿਰਮਾਣ ਕਰਨਾ ਹੈ, ਉਸ ਸਭਾ ਦੁਆਰਾ ਦਿਖਾਇਆ ਰਸਤਾ ਹੀ ਹਿੰਦੂ ਸਮਾਜ ਦੇ ਵਿਕਾਸ ਦੇ ਲਈ ਜ਼ਰੂਰੀ ਹੈ।" ਉਨ੍ਹਾਂ ਨੇ ਅੱਗੇ ਕਿਹਾ, "ਦੋ ਤੱਤਾਂ ਦੇ ਆਧਾਰ ਤੇ ਹਿੰਦੂ ਸਮਾਜ ਦੀ ਪੁਨਰ ਰਚਨਾ ਕਰਨੀ ਚਾਹੀਦੀ ਹੈ। ਉਹ ਹੈ ਬਰਾਬਰੀ ਅਤੇ ਜਾਤਪਾਤ ਤੋਂ ਮੁਕਤ ਸਮਾਜ ਰਚਨਾ। ਇਹ ਉਨ੍ਹਾਂ ਦੇ ਭਾਸ਼ਣ ਦੀ ਸਮਾਪਤੀ ਦਾ ਮਹੱਤਵਪੂਰਣ ਭਾਗ ਸੀ।

ਉਨ੍ਹਾਂ ਦੇ ਪਹਿਲੇ ਮਤੇ ਦਾ ਮਨੋਰਥ ਸੀ, "ਇਨਸਾਨ ਜਨਮ ਤੋਂ ਬਰਾਬਰ ਪੈਦਾ ਹੁੰਦੇ ਹਨ ਅਤੇ ਮਰਨ ਤਕ ਉਨ੍ਹਾਂ ਨੂੰ ਬਰਾਬਰ ਹੀ ਰਹਿਣਾ ਚਾਹੀਦਾ ਹੈ।" ਇਸ ਮਤੇ ਨੂੰ ਅਛੂਤ ਮਹਿਲਾ ਗੰਗੂਬਾਈ ਸਾਮੰਤ ਨੇ ਸਮਰਥਨ ਦਿੱਤਾ। ਦੂਸਰਾ ਮਤਾ 'ਮਨੂ ਸਮ੍ਰਿਤੀ' ਨੂੰ ਜਲਾਉਣ ਦਾ ਪਾਸ ਕੀਤਾ ਗਿਆ। ਇਹ 'ਮਨੂ ਸਮ੍ਰਿਤੀ' ਦੇ ਨਿਖੇਧ ਦਾ ਇਕ ਅੰਗ ਸੀ। ਸਾਰੇ

ਵਕਤਿਆਂ ਦੇ ਇਸ ਮਤੇ ਉਤੇ ਜ਼ੋਰਦਾਰ ਭਾਸ਼ਣ ਹੋਏ। ਸਭਾ ਨੇ ਚਾਰ ਮਤੇ ਪਾਸ ਕੀਤੇ ਸਨ। ਇਨ੍ਹਾਂ ਦੇ ਪ੍ਰਤੀ ਮਹਾਰ, ਮਾਂਗ ਅਤੇ ਇਸਤਰੀ ਵਕਤਿਆਂ ਨੇ ਸਮਰਥਨ ਕਰਕੇ ਆਪਣੀ ਸਹਿਮਤੀ ਪ੍ਰਗਟ ਕਰ ਦਿੱਤੀ ਸੀ। ਰਾਤ ਦੇ ਕਰੀਬਨ ਨੌਂ ਵਜੇ ਸਭਾ ਵਾਲੀ ਥਾਂ 'ਤੇ ਪਹਿਲਾ ਤੋਂ ਹੀ ਤਿਆਰ ਕੀਤੀ ਗਈ ਵੇਦੀ 'ਤੇ 'ਮਨੂ ਸਮ੍ਰਿਤੀ' ਰਖੀ ਗਈ ਅਤੇ ਅਛੂਤ ਸਮਾਜ ਦੇ ਕੁਝ ਸਾਧੂਆਂ ਨੇ ਵਿਧੀ ਪੂਰਵਕ ਉਸਦਾ ਦਾਹ ਸਸਕਾਰ ਕੀਤਾ।[1] 'ਮਨੂ ਸਮ੍ਰਿਤੀ' ਦਾ ਦਾਹ ਸਸਕਾਰ ਕਰਨ ਤੋਂ ਬਾਅਦ ਡਾ. ਅੰਬੇਡਕਰ ਨੇ ਇਹ ਐਲਾਨ ਕੀਤਾ ਕਿ ਹੁਣ ਦੁਨੀਆ ਸਮਝ ਲਵੇ ਕਿ ਅਸਮਾਨਤਾ ਦਾ ਕਾਨੂੰਨ ਇਸ ਭਾਰਤ ਵਿਚ ਨਹੀਂ ਚੱਲੇਗਾ। ਇਸ ਘਟਨਾ ਨੇ ਜਿਵੇਂ ਸ਼ੰਕਰਾਚਾਰੀਆ ਨੂੰ ਹਿਲਾ ਦਿੱਤਾ ਸੀ, ਉਸੇ ਤਰ੍ਹਾਂ ਹੀ ਗ਼ੈਰ-ਬ੍ਰਾਹਮਣ ਨੇਤਾ ਭਾਸਕਰ ਰਾਵ ਜਾਧਵ ਨੂੰ ਵੀ ਧੱਕਾ ਪਹੁੰਚਿਆ ਸੀ। ਇਕ ਹੋਰ ਮਤੇ ਦੁਆਰਾ ਇਹ ਮੰਗ ਰਖੀ ਗਈ ਕਿ ਪੁਰੋਹਿਤ ਦਾ ਕੰਮ ਸਭ ਜਾਤੀਆਂ ਦੇ ਲਈ ਖੁੱਲ੍ਹਾ ਹੈ।

ਦੂਜੇ ਦਿਨ ਸਭਾ ਦਾ ਕੰਮ ਦੁਬਾਰਾ ਸ਼ੁਰੂ ਹੋਇਆ। ਡਾ. ਅੰਬੇਡਕਰ ਨੇ ਸਭ ਸਤਿਆਗ੍ਰਹੀਆਂ ਨੂੰ ਚਿਤਾਵਨੀ ਦਿੱਤੀ ਕਿ ਸਭ ਸ਼ਾਂਤੀ ਦੇ ਨਾਲ ਸਤਿਆਗ੍ਰਹਿ ਕਰਨਗੇ ਅਤੇ ਕਿੰਨੀ ਵੀ ਪੀੜ ਕਿਉਂ ਨਾ ਸਹਿਣੀ ਪਵੇ ਉਹ ਕਿਸੇ ਵੀ ਹਾਲਤ ਵਿਚ ਮਾਫ਼ੀ ਮੰਗ ਕੇ ਵਾਪਸ ਨਹੀਂ ਪਰਤਣਗੇ। ਦੁਪਹਿਰ ਤੋਂ ਬਾਅਦ ਸਤਿਆਗ੍ਰਹੀਆਂ ਦੇ ਨਾਂ ਲਿਖਣ ਦਾ ਕੰਮ ਸ਼ੁਰੂ ਹੋਇਆ। ਕਰੀਬਨ ਚਾਰ ਹਜ਼ਾਰ ਲੋਕਾਂ ਨੇ ਆਪਣੇ ਨਾਂ ਦਰਜ ਕਰਵਾਏ। ਸਭ ਦਾ ਨਿਸ਼ਚਾ ਅਟੱਲ ਸੀ। ਸਾਰਾ ਦਿਨ ਚਰਚਾ ਵਿਚ ਬੀਤਿਆ। ਇਸੇ ਸਮੇਂ ਜ਼ਿਲ੍ਹਾ ਮਜਿਸਟਰੇਟ ਪਧਾਰੇ। ਉਨ੍ਹਾਂ ਨੇ ਕੋਰਟ ਵਿਚ ਦਾਇਰ ਕੀਤੇ ਦਾਅਵੇ ਦੀ ਲੋਕਾਂ ਨੂੰ ਜਾਣਕਾਰੀ ਦਿੱਤੀ। ਉਨ੍ਹਾਂ ਨੂੰ ਇਹ ਵੀ ਸਮਝਾ ਦਿੱਤਾ ਕਿ ਜੇ ਉਹ ਕਾਨੂੰਨ ਤੋੜਨਗੇ ਤਾਂ ਉਨ੍ਹਾਂ ਨੂੰ ਸਜ਼ਾ ਵੀ ਹੋ ਸਕਦੀ ਹੈ।

27 ਦਸੰਬਰ ਨੂੰ ਉਤਸੁਕਤਾ ਆਪਣੀ ਚਰਮ ਸੀਮਾ 'ਤੇ ਪਹੁੰਚ ਚੁਕੀ ਸੀ। ਇਸ ਸਮੇਂ ਡਾਕਟਰ ਸਾਹਿਬ ਨੇ ਆਪਣੇ ਚੇਲਿਆਂ ਨੂੰ ਸਮਝਾਇਆ ਕਿ ਉਨ੍ਹਾਂ ਦਾ ਇਹ ਅੰਦੋਲਨ ਹਿੰਦੂ ਸਮਾਜ ਨਾਲ ਹੈ। ਅਸੀਂ ਸਰਕਾਰ ਦੀ ਖ਼ਿਲਾਫ਼ਤ ਕਰਕੇ ਆਪਣੀ ਤਾਕਤ ਨੂੰ ਫ਼ਜ਼ੂਲ ਨਹੀਂ ਗਵਾਉਣਾ ਹੈ। ਅਸੀਂ ਆਪਣਾ ਅੰਦੋਲਨ ਅੱਗੇ ਮੁਲਤਵੀ ਕਰ ਰਹੇ ਹਾਂ। ਇਸ ਦਾ ਇਹ ਮਤਲਬ ਨਹੀਂ ਹੈ ਕਿ ਅਸੀਂ ਆਪਣਾ ਅੰਦੋਲਨ ਖ਼ਤਮ ਕਰ ਦਿੱਤਾ ਹੈ। ਸਾਡਾ ਸੰਘਰਸ਼ ਤਾਂ ਚਲਦਾ ਹੀ ਰਹੇਗਾ। ਕੁਝ ਪਲਾਂ ਲਈ ਚਾਰੇ ਪਾਸੇ ਹੈਰਾਨੀ ਛਾ ਗਈ। ਉਸ ਤੋਂ ਬਾਅਦ ਸਭ ਖੜ੍ਹੇ ਹੋ ਗਏ ਅਤੇ ਚਾਰ-ਚਾਰ ਲੋਕਾਂ ਦੀਆਂ ਕਤਾਰਾਂ ਬਣਾ ਕੇ ਉਨ੍ਹਾਂ ਨੇ ਆਪਣਾ ਜਲੂਸ ਕਢਿਆ। ਉਹ ਤਲਾਬ ਦਾ ਇਕ ਚੱਕਰ ਲਗਾ ਕੇ ਕਰੀਬ ਬਾਰਾਂ ਵਜੇ ਤਕ ਵਾਪਸ ਪਰਤੇ। ਇਸ ਤੋਂ ਪਹਿਲਾਂ ਉਸ ਜਗ੍ਹਾ ਅਛੂਤ ਇਸਤਰੀਆਂ ਦੀ ਇਕ ਸਭਾ ਬੈਠੀ। ਉਸ ਸਭਾ ਨੂੰ ਸੰਬੋਧਿਤ ਕਰਦੇ ਹੋਏ ਡਾ. ਅੰਬੇਡਕਰ ਨੇ ਇਸਤਰੀਆਂ ਨੂੰ ਕਿਹਾ ਕਿ ਉਹ ਸਭ ਸਾਫ਼-ਸੁਥਰੀਆਂ ਰਹਿਣ। ਪੜ੍ਹੀਆਂ-ਲਿਖੀਆਂ ਉੱਚੇ ਵਰਗ ਦੀਆਂ ਇਸਤਰੀਆਂ ਵਾਂਙ

1. ਮਨੂ ਸਮਿਤ੍ਰੀ ਦੀ ਦਾਹ ਸੰਸਕਾਰ ਥਾਂ ਤਿਆਰ ਕਰਨ ਦੇ ਲਈ ਛੇ ਮਜ਼ਦੂਰ ਦੋ ਦਿਨ ਤਕ ਮਿਹਨਤ ਕਰਦੇ ਰਹੇ। ਉਨ੍ਹਾਂ ਨੇ ਉਥੇ ਡੇਢ ਫੁੱਟ ਦਾ ਚੌਰਸ ਛੇ ਇੰਚ ਗਹਿਰਾ ਕੁੰਡ ਤਿਆਰ ਕੀਤਾ ਅਤੇ ਉਸਨੂੰ ਚੰਦਨ ਦੀ ਲੱਕੜੀ ਨਾਲ ਭਰਿਆ। ਕੁੰਡ ਦੇ ਚਾਰੇ ਕੋਨਿਆਂ 'ਤੇ ਚਾਰ ਫੁੱਟ ਉਚਾਈ ਦੇ ਚਾਰ ਖੰਭੇ ਖੜ੍ਹੇ ਕੀਤੇ ਅਤੇ ਉਨ੍ਹਾਂ 'ਤੇ ਫੁੱਲਾਂ ਦੇ ਹਾਰ ਤੇ ਝੰਡੇ ਲਗਾ ਕੇ ਸਜਾਇਆ ਗਿਆ।

ਪਹਿਰਾਵਾ ਰੱਖਣ। ਜੇ ਪਤੀ ਜਾਂ ਪੁੱਤਰ ਸ਼ਰਾਬ ਪੀ ਕੇ ਘਰ ਆਉਂਦੇ ਹਨ ਤਾਂ ਉਨ੍ਹਾਂ ਲਈ ਘਰ ਦੇ ਦਰਵਾਜ਼ੇ ਬੰਦ ਕਰ ਦੇਣ। ਉਨ੍ਹਾਂ ਨੂੰ ਅੰਦਰ ਨਾ ਆਉਣ ਦੇਣ। ਆਪਣੇ ਪੁੱਤਰ-ਧੀਆਂ ਨੂੰ ਉਚਿਤ ਵਿੱਦਿਆ ਦੇਣ।'' ਡਾਕਟਰ ਸਾਹਿਬ ਦਾ ਭਾਸ਼ਣ ਇੰਨਾ ਜ਼ਿਆਦਾ ਅਸਰਦਾਰ ਰਿਹਾ ਕਿ ਦੂਸਰੇ ਦਿਨ ਵੀ ਕਈ ਇਸਤਰੀਆਂ ਨੇ ਉੱਚੇ ਵਰਗ ਦੀਆਂ ਇਸਤਰੀਆਂ ਵਾਂਗ ਸਾਫ਼-ਸੁਥਰੀਆਂ ਸਾੜ੍ਹੀਆਂ ਪਾਈਆਂ ਅਤੇ ਸਭਾ ਦੀ ਥਾਂ 'ਤੇ ਆਈਆਂ। ਇਨ੍ਹਾਂ ਸਭ ਇਸਤਰੀਆਂ ਨੂੰ ਟਿਪਨੀਸ਼, ਚਿੰਨੇ, ਸਹਸਰਬੁੱਧੇ ਦੇ ਪਰਿਵਾਰ ਦੀਆਂ ਇਸਤਰੀਆਂ ਨੇ ਸਾੜ੍ਹੀ ਬੰਨ੍ਹਣ, ਸਾਫ਼-ਸੁਥਰੇ ਤੇ ਟੌਹਰ ਕੱਢਣ ਦਾ ਢੰਗ ਸਿਖਾਇਆ।

ਸ਼ਾਮ ਸਮੇਂ ਉਥੋਂ ਦੇ ਚਮਾਰਾਂ ਦੀ ਬਸਤੀ ਵਿਚ ਸਭਾ ਆਯੋਜਿਤ ਹੋਈ। ਇਸਨੂੰ ਡਾ. ਅੰਬੇਡਕਰ ਨੇ ਸੰਬੋਧਿਤ ਕਰਦੇ ਹੋਏ ਉਪਦੇਸ਼ ਦਿੱਤਾ। ਰਾਤ ਦੇ ਕਰੀਬਨ ਦਸ ਵਜੇ ਇਹ ਸਭਾ ਖ਼ਤਮ ਹੋਈ।

ਸਤਿਆਗ੍ਰਹਿ ਸਭਾ ਖ਼ਤਮ ਹੋਣ ਤੋਂ ਬਾਅਦ ਡਾ. ਅੰਬੇਡਕਰ ਨੇ ਰਾਇਗੜ੍ਹ ਦਾ ਕਿਲ੍ਹਾ ਵੇਖਣ ਦੀ ਇੱਛਾ ਪ੍ਰਗਟ ਕੀਤੀ। 28 ਦਸੰਬਰ ਨੂੰ ਭੋਜਨ ਤੋਂ ਬਾਅਦ ਡਾ. ਅੰਬੇਡਕਰ ਸਹਸਰਬੁੱਧੇ, ਚਿੰਨੇ ਘਾਟਗੇ ਆਦਿ ਨੂੰ ਨਾਲ ਲੈ ਕੇ ਮੋਟਰ 'ਤੇ ਨਾਤੇਗਾਂਵ ਤਕ ਪਹੁੰਚੇ ਅਤੇ ਉਸ ਤੋਂ ਬਾਅਦ ਪਾਚਾੜ ਪਿੰਡ ਤਕ ਸਭ ਨੇ ਪੈਦਲ ਯਾਤਰਾ ਕੀਤੀ। ਉਹ ਸਭ ਰਾਇਗੜ੍ਹ ਦੀ ਤਲਹਟੀ ਵਿਚ ਪਹੁੰਚੇ। ਰਾਤ ਦੇ 9.30 ਵੱਜ ਚੁੱਕੇ ਸਨ। ਦੂਸਰੇ ਦਿਨ ਸਵੇਰੇ ਸੱਤ ਵਜੇ ਸਭ ਨੇ ਨਾਸ਼ਤਾ ਕਰਕੇ ਕੂਚ ਕੀਤਾ ਅਤੇ ਨੌਂ ਵਜੇ ਤਕ ਕਿਲ੍ਹੇ 'ਤੇ ਜਾ ਪਹੁੰਚੇ। ਉਥੇ ਇਸ਼ਨਾਨ ਤੋਂ ਵਿਹਲੇ ਹੋ ਕੇ ਫਿਰ ਸਭ ਨੇ ਪਾਚਾੜ ਪਿੰਡ ਤੋਂ ਮੰਗਵਾਇਆ ਹੋਇਆ ਭੋਜਨ ਖਾਧਾ। ਫਿਰ ਕਿਲ੍ਹੇ ਦੇ ਦਰਸ਼ਨੀ ਥਾਵਾਂ ਨੂੰ ਵੇਖ ਕੇ ਉਹ ਸਭ ਵਾਪਸ ਆਏ ਅਤੇ ਭੋਜਨ ਕਰਕੇ ਉਨ੍ਹਾਂ ਰਾਤ ਨੂੰ ਅਰਾਮ ਕੀਤਾ। ਸਵੇਰੇ ਜਦੋਂ ਡਾਕਟਰ ਸਾਹਿਬ ਹੇਠਾਂ ਉਤਰਨ ਲਈ ਰਵਾਨਾ ਹੋਏ ਤਾਂ ਉਨ੍ਹਾ ਨੇ ਵੇਖਿਆ ਕਿ ਪੌੜੀਆਂ ਦੇ ਕਿਨਾਰੇ ਜਗ੍ਹਾ-ਜਗ੍ਹਾ ਡਾਂਗਾਂ ਫੜੀ ਸੌ-ਸੌ ਲੋਕਾਂ ਦਾ ਜੱਥਾ ਖੜ੍ਹਾ ਹੈ। ਜਦੋਂ ਇਸ ਬਾਰੇ ਉਨ੍ਹਾਂ ਨੇ ਪੁੱਛ-ਗਿੱਛ ਕੀਤੀ ਤਾਂ ਪਤਾ ਚਲਿਆ ਕਿ ਰਾਇਗੜ੍ਹ ਦੇ ਹੇਠਲੇ ਪਿੰਡ ਵਿਚ ਸ਼ਾਮ ਨੂੰ ਮਰਾਠਾ ਸਮਾਜ ਦੇ ਲੋਕ ਹੱਥਾਂ ਵਿਚ ਸ਼ਸਤਰ ਲੈ ਕੇ ਘਰਾਂ ਤੋਂ ਬਾਹਰ ਨਿਕਲੇ ਸਨ। ਉਸਨੂੰ ਵੇਖ ਕੇ ਮਹਾਰ ਸਮਾਜ ਦੇ ਮਨ ਵਿਚ ਇਹ ਸ਼ੱਕ ਪੈਦਾ ਹੋਇਆ ਕਿ ਕਿਤੇ ਬਾਬਾ ਸਾਹਿਬ ਦੀ ਜਾਨ ਖਤਰੇ ਵਿਚ ਨਾ ਹੋਵੇ। ਉਨ੍ਹਾਂ ਨੇ ਆਂਢ-ਗੁਆਂਢ ਦੇ ਪਿੰਡਾਂ ਵਿਚ ਖ਼ਬਰ ਭਿਜਵਾਈ ਅਤੇ ਆਪਣੇ ਨੇਤਾ ਦੇ ਪ੍ਰਾਣਾਂ ਦੀ ਰਖਿਆ ਲਈ ਪਿੰਡ-ਪਿੰਡ ਤੋਂ ਟੋਲੀਆਂ ਭਗਤੀ-ਭਾਵਨਾ ਨਾਲ ਪ੍ਰੇਰਿਤ ਹੋ ਕੇ ਇਥੇ ਆ ਪਹੁੰਚੀਆਂ ਸਨ। ਪਰ ਉਹ ਮਰਾਠੇ ਲੋਕ ਗੜ੍ਹ ਤਕ ਪਹੁੰਚੇ ਹੀ ਨਹੀਂ ਸਨ। ਸ਼ਾਇਦ ਕਿਸੇ ਨੇ ਉਨ੍ਹਾਂ ਨੂੰ ਇਥੇ ਆਉਣ ਤੋਂ ਮਨ੍ਹਾਂ ਕਰ ਦਿੱਤਾ ਸੀ। ਇਸ ਘਟਨਾ ਨਾਲ ਬਾਬਾ ਸਾਹਿਬ ਦਾ ਦਿਲ ਭਰ ਆਇਆ ਅਤੇ ਉਨ੍ਹਾਂ ਨੂੰ ਆਪਣੇ ਚੇਲਿਆਂ ਦੀ ਇਹ ਸ਼ਰਧਾ ਵੇਖ ਕੇ ਵਿਸ਼ਵਾਸ ਹੋ ਗਿਆ ਕਿ ਉਨ੍ਹਾਂ ਦੇ ਪ੍ਰਾਣ ਨਿਰਾਰਥਕ ਨਹੀਂ ਹਨ।

ਗੜ੍ਹ ਤੋਂ ਹੇਠਾਂ ਉਤਰਨ ਤੋਂ ਬਾਅਦ ਉਨ੍ਹਾਂ ਨੇ ਦੇਖਿਆ ਕਿ ਉਨ੍ਹਾਂ ਦੇ ਸੁਆਗਤ ਲਈ ਰਾਇਗੜ੍ਹ ਘਾਟੀ ਦੀਆਂ ਮਹਾਰ-ਮੋਚੀ ਪਰਿਵਾਰਾਂ ਦੀਆਂ ਇਸਤਰੀਆਂ ਹੱਥਾਂ ਵਿਚ ਪੰਚਾਰਤੀ ਲਈ ਖੜ੍ਹੀਆਂ ਹਨ। ਇਨ੍ਹਾਂ ਇਸਤਰੀਆਂ ਦੇ ਰਹਿਣ-ਸਹਿਣ ਵਿਚ ਫਰਕ ਦਿਖਾਈ ਦੇ ਰਿਹਾ ਸੀ। ਬਾਬਾ ਸਾਹਿਬ ਦੀ ਆਰਤੀ ਉਤਾਰ ਕੇ, ਇਸਤਰੀਆਂ ਵਾਪਸ ਆਪਣੇ ਪਿੰਡਾਂ

ਨੂੰ ਪਰਤੀਆਂ ਅਤੇ ਡਾਕਟਰ ਸਾਹਿਬ ਪਾਚਾੜ ਨੂੰ ਵਾਪਸ ਆਏ।[1] ਉਥੋਂ ਨਾਤੇਗਾਂਵ ਹੁੰਦੇ ਹੋਏ ਮੋਟਰ 'ਤੇ ਮੁੰਬਈ ਪਹੁੰਚੇ।

ਆਪਣੀ ਇਸੇ ਯਾਤਰਾ ਵਿਚ ਡਾਕਟਰ ਸਾਹਿਬ ਨੇ ਮਹਾੜ ਦੇ ਨਜ਼ਦੀਕ ਇਕ ਟੇਕੜੀ ਵਿਚ ਸਥਿਤ ਬੋਧ ਗੁਫਾਵਾਂ ਨੂੰ ਵੇਖਿਆ। ਉਨ੍ਹਾਂ ਨੇ ਆਪਣੇ ਸਾਥੀਆਂ ਨੂੰ ਇਨ੍ਹਾਂ ਗੁਫਾਵਾਂ ਅਤੇ ਪੁਰਾਣੀਆਂ ਬਚੀਆਂ ਚੀਜ਼ਾਂ ਦੇ ਮਹੱਤਵ ਦੀ ਜਾਣਕਾਰੀ ਦਿੱਤੀ। ਉੱਥੋਂ ਦੇ ਪੱਥਰੀ ਧਰਮ ਆਸਨਾ 'ਤੇ ਉਨ੍ਹਾਂ ਨੇ ਕਿਸੇ ਨੂੰ ਬੈਠਣ ਨਹੀਂ ਦਿੱਤਾ, ਕਿਉਂਕਿ ਉਨ੍ਹਾਂ ਉਤੇ ਪੁਰਾਣੇ ਬੁੱਧ ਸੰਨਿਆਸੀ ਆਸਨ ਗ੍ਰਹਿਣ ਕਰਦੇ ਸਨ। ਬੁੱਧ ਕਾਲੀਨ ਸੰਨਿਆਸੀਆਂ ਦੇ ਸ਼ੁਧ ਚਰਿਤਰ, ਸਾਦਾ ਜੀਵਨ ਅਤੇ ਸਮਾਜ ਸੇਵਾ ਦੇ ਵਰਤ ਦੀ ਪ੍ਰਸੰਸਾ ਕਰਦੇ ਹੋਏ ਉਹ ਉਸ ਵਿਚ ਏਨੇ ਰਮ ਗਏ ਕਿ ਉਨ੍ਹਾਂ ਦੀਆਂ ਅੱਖਾਂ ਵਿਚ ਹੰਝੂ ਆ ਗਏ।[2]

1. ਡਾ. ਅੰਬੇਡਕਰ ਦੇ ਨਾਲ ਬੀਤੇ ਕੁਝ ਯਾਦਗਾਰੀ ਪ੍ਰਸੰਗ - ਸੀ. ਨਾ. ਸ਼ਿਵਤਰਕਰ।
2. ਸੰਘਰਚਿਤ : ਪੰਨਾ 58, ਨਾਲ ਹੀ ਸਹਸਰਬੁੱਧੇ, ਡਾ. ਗੰ. ਨੀ. ਆਮਚੇ ਅੰਬੇਡਕਰ, ਜਨਤਾ . 1933

# 13

1 ਜਨਵਰੀ, 1928 ਦੇ ਦਿਨ ਡਾ. ਅੰਬੇਡਕਰ ਨੇ ਮਹਾੜ ਦੀ ਨਗਰ ਪਾਲਿਕਾ ਦੇ ਮੁਖੀ ਦੇ ਨਾਲ 'ਚਵਦਾਰ' (ਸੁਆਦੀ ਜਲ ਵਾਲੇ) ਤਲਾਬ ਦਾ ਚੱਕਰ ਲਗਾਇਆ। ਉਸ ਤਲਾਬ ਦੇ ਦੱਖਣ-ਪੂਰਬ ਦੀ ਦਿਸ਼ਾ ਵਿਚ ਉਨ੍ਹਾਂ ਨੂੰ ਇਕ ਪੱਥਰ ਗੱਡਿਆ ਨਜ਼ਰ ਆਇਆ ਜਿਸ ਤੇ "ਮਹਾੜ ਨਗਰ ਪਾਲਿਕਾ 1899" ਖੁਦਿਆ ਹੋਇਆ ਸੀ। ਤਲਾਬ ਦੇ ਨੈਰਿਤੀ ਭਾਗ (ਦੱਖਣ ਪੱਛਮ ਦੀ ਦਿਸ਼ਾ) ਵਿਚ ਵੀ ਪੱਥਰ ਗੱਡਿਆ ਹੋਇਆ ਨਜ਼ਰ ਆਇਆ ਪਰ ਉਸ 'ਤੇ ਲਿਖੇ ਅੱਖਰਾਂ ਨੂੰ ਛੈਣੀ ਨਾਲ ਹਾਲ ਹੀ ਵਿਚ ਖੁਰਚਿਆ ਗਿਆ ਸੀ।[1] ਡਾ. ਅੰਬੇਡਕਰ ਨੇ ਮਹਾੜ ਦੇ ਸਬ ਜੱਜ ਦੇ ਸਾਮ੍ਹਣੇ ਲਗਾਈ ਗਈ ਰੋਕ ਦੇ ਆਦੇਸ਼ ਦੇ ਵਿਰੁੱਧ ਵਿਚ ਐਸੀਆਂ ਦਲੀਲਾਂ ਪੇਸ਼ ਕੀਤੀਆਂ ਕਿ ਜਿਨ੍ਹਾਂ ਦਾ ਖੰਡਨ ਸੰਭਵ ਨਹੀਂ ਸੀ। 23 ਫਰਵਰੀ ਨੂੰ ਜੱਜ ਨੇ ਇਹ ਹੁਕਮ ਰੱਦ ਕਰ ਦਿੱਤਾ। ਇਸ ਤਰ੍ਹਾਂ ਮਹਾੜ ਵਿਚ ਜੋ ਕ੍ਰਾਂਤੀ ਹੋਈ ਸੀ ਉਸਦੇ ਬਾਰੇ ਡਾ. ਅੰਬੇਡਕਰ ਨੇ ਕਿਹਾ, "ਦੁਖੀ ਜਨਤਾ ਨੇ ਨਾ ਵਰਣਨਯੋਗ ਅਤਿਆਚਾਰ ਦੇ ਥੋੜ੍ਹੇ ਸਮੇਂ ਵਿਚ ਹੀ ਬਰਾਬਰ ਹੱਕ ਲੈ ਵਿਖਾਏ ਬਲਕਿ ਇਹ ਦੁਨੀਆ ਦੇ ਇਤਿਹਾਸ ਵਿਚ ਅੱਜ ਤਕ ਘਟਿਤ ਨਾ ਹੋਣ ਵਾਲੀ, ਉਮੀਦ ਨਾ ਕੀਤੀ ਜਾ ਸਕਣ ਵਾਲੀ ਕ੍ਰਾਂਤੀ ਹੈ।[2]

ਬੰਬਈ ਰਾਜ ਦੀ ਅਸੈਂਬਲੀ ਵਿਚ ਉਨ੍ਹਾਂ ਨੇ 21.2.1928 ਨੂੰ ਭਾਗ ਲਿਆ ਅਤੇ ਸਰਕਾਰੀ ਨੀਤੀ ਦੀ ਆਲੋਚਨਾ ਕੀਤੀ। ਕਰਮਚਾਰੀ ਇਸਤਰੀਆਂ ਨੂੰ ਉਨ੍ਹਾਂ ਦੇ ਬੱਚਾ ਜਨਣ ਕਾਲ ਵਿਚ ਛੁੱਟੀ ਦਿਵਾਉਣ ਦੇ ਬਾਰੇ ਜੋ ਬਿਲ ਪੇਸ਼ ਕੀਤਾ ਗਿਆ ਸੀ ਉਸਦਾ ਉਨ੍ਹਾਂ ਨੇ ਜ਼ੋਰਦਾਰ ਸਮਰਥਨ ਕੀਤਾ। ਉਨ੍ਹਾਂ ਨੇ ਕਿਹਾ, "ਦੇਸ਼ ਦੀਆਂ ਇਨ੍ਹਾਂ ਮਾਤਾਵਾਂ ਨੂੰ ਮਾਂ ਬਣਨ ਦੇ ਸਮੇਂ ਦੇ ਨਿਸ਼ਚਿਤ ਸਮੇਂ ਵਿਚ ਆਰਾਮ ਮਿਲਣਾ ਹੀ ਚਾਹੀਦਾ ਹੈ।" ਨਾਲ ਹੀ ਉਨ੍ਹਾਂ ਨੇ ਕਿਹਾ, "ਸ਼ਾਸਨ ਅਤੇ ਮਾਲਿਕਾਂ ਨੂੰ ਇਨ੍ਹਾਂ ਇਸਤਰੀਆਂ ਦਾ ਖਰਚ ਚੁਕਣਾ ਚਾਹੀਦਾ ਹੈ।"

ਇੰਦੌਰ ਨਰੇਸ਼ ਤੁਕੋ ਜੀ ਰਾਵ ਹੋਲਕਰ 'ਧਨਗਰ' ਸਮਾਜ ਦੇ ਸਨ। ਉਨ੍ਹਾਂ ਨੇ ਮਿਸ ਮਿਲਰ ਨਾਂ ਦੀ ਈਸਾਈ ਕੁਮਾਰੀ ਨਾਲ ਵਿਆਹ ਕਰਨ ਦਾ ਨਿਸ਼ਚਾ ਕੀਤਾ। ਧਨਗਰ (ਚਰਵਾਹਾ) ਸਮਾਜ ਨੇ ਇਸ ਵਿਆਹ ਦਾ ਵਿਰੋਧ ਕਰਨ ਦੇ ਲਈ 4.3.1928 ਨੂੰ ਸਭਾ ਦੀ ਬੈਠਕ ਬੁਲਵਾਈ ਸੀ। ਡਾ. ਅੰਬੇਡਕਰ ਆਪ ਇਸ ਸਭਾ ਵਿਚ ਹਾਜ਼ਰ ਰਹੇ ਅਤੇ ਉਨ੍ਹਾਂ ਨੇ ਆਪਣੇ ਭਾਸ਼ਣ ਨਾਲ ਸਭਾ ਦੇ ਮੈਂਬਰਾਂ ਦਾ ਮਨ ਮੋੜ ਕੇ ਉਸ ਵਿਆਹ ਦੇ ਅਨੁਸਾਰ ਮਤਾ ਮਨਜ਼ੂਰ ਕਰਵਾ ਲਿਆ ਸੀ। ਰਾਤ ਨੂੰ ਉਹ ਉੱਥੋਂ ਬਾਰਾਮਤੀ ਗਏ ਅਤੇ ਉੱਥੇ ਅਛੂਤਾਂ ਦੀ ਸਭਾ ਦੇ ਸਾਮ੍ਹਣੇ ਭਾਸ਼ਣ ਦਿੱਤਾ।

19 ਮਾਰਚ, 1928 ਨੂੰ ਉਨ੍ਹਾਂ ਨੇ ਬੰਬਈ ਵਿਧਾਨ ਸਭਾ ਵਿਚ ਮਹਾਰ ਵਿਰਸੀ ਕਾਰਜ

---

1. ਹੋਮ ਡਿਪਾਰਟਮੈਂਟ ਫਾਈਲ ਨੰਬਰ 355 (64), ਡੀ. ਐੱਸ.ਪੀ. ਕੁਲਾਵਾ ਦੀ ਡਾਇਰੀ, ਮਿਤੀ 7.1.1928.
2. ਅਨੰਤਰਾਵ ਉਰਫ਼ ਭਾਈ ਚਿੱਤਰੇ : ਜਨਤਾ ਵਿਸ਼ੇਸ਼ ਅੰਕ, 1923.

ਭਾਰ ਕਾਨੂੰਨ ਵਿਚ ਸੁਧਾਰ ਕਰਨ ਵਾਲਾ ਬਿਲ ਪੇਸ਼ ਕੀਤਾ ਸੀ। ਇਸ ਵਿਰਸੀ ਕਾਰੋਬਾਰ ਦੇ ਕਾਰਨ ਮਹਾਰ ਸਮਾਜ ਦੀ ਹੋਈ ਤਰਸਯੋਗ ਹਾਲਤ ਅਤੇ ਗੁਲਾਮੀ ਤੋਂ ਛੁਟਕਾਰਾ ਦਵਾਉਣ ਲਈ ਉਨ੍ਹਾਂ ਨੇ ਲੋਕਾਂ ਨੂੰ ਪੂਰੀ ਭੂਮਿਕਾ ਸਮਝਾਉਣ ਲਈ ਸਾਲ ਭਰ ਪਿੰਡ-ਪਿੰਡ ਜਾ ਕੇ ਸਭਾ, ਸੰਮੇਲਨਾਂ ਵਿਚ ਭਾਸ਼ਣ ਦਿਤੇ, ਪਰਚੇ ਵੰਡਵਾਏ, ਕਿਤਾਬਾਂ ਲਿਖ ਕੇ ਵੰਡਵਾਈਆਂ ਅਤੇ 'ਬਹਿਸ਼ਕ੍ਰਿਤ ਭਾਰਤ' ਅਖ਼ਬਾਰ ਵਿਚ ਮਰਾਠੀ ਵਿਚ ਲੇਖ ਵੀ ਪ੍ਰਕਾਸ਼ਿਤ ਕੀਤੇ। ਉਨ੍ਹਾਂ ਨੇ ਆਪਣੇ ਇਕ ਲੇਖ ਵਿਚ ਮੁਨਗੇ ਦੀ ਫਲੀ ਦੇ ਦਰਖ਼ਤ (ਸਵਾਂਜਨੇ) ਦੀ ਦੰਦ-ਕਥਾ ਸੁਣਾਈ। ਇਕ ਮਹਾਰ ਪਰਿਵਾਰ ਦੇ ਵਿਹੜੇ ਵਿਚ ਮੁਨਗੇ ਦਾ ਦਰਖ਼ਤ ਸੀ। ਇਸ ਦਰਖ਼ਤ ਨੂੰ ਜਿਹੜੀਆਂ ਫਲੀਆਂ ਲਗਦੀਆਂ ਸਨ ਉਨ੍ਹਾਂ ਨੂੰ ਵੇਚ ਕੇ ਇਹ ਪਰਿਵਾਰ ਉਸ ਥੋੜ੍ਹੀ ਜਿੰਨੀ ਕਮਾਈ ਵਿਚ ਆਪਣੀ ਗ੍ਰਿਹਸਥੀ ਚਲਾਉਂਦਾ ਸੀ। ਉਹ ਆਪਣੀ ਝੌਂਪੜੀ ਛੱਡ ਕੇ ਕੰਮ ਕਰਨ ਲਈ ਕਿਤੇ ਨਹੀਂ ਜਾਂਦਾ ਸੀ। ਬਸ ਅੱਧਾ ਢਿੱਡ ਭੋਜਨ ਖਾ ਕੇ ਹੀ ਜ਼ਿੰਦਗੀ ਗੁਜ਼ਾਰਦਾ ਸੀ। ਇਕ ਵਾਰੀ ਉਸਦੇ ਘਰ ਇਕ ਪ੍ਰਾਹੁਣਾ ਆਇਆ। ਉਸਨੇ ਇਹ ਦਸ਼ਾ ਦੇਖ ਕੇ ਉਸ ਮੁਨਗੇ ਦੇ ਦਰਖ਼ਤ ਨੂੰ ਹੀ ਕੱਟ ਸੁਟਿਆ। ਤਦ ਫਿਰ ਉਸ ਪਰਿਵਾਰ ਦੇ ਲੋਕਾਂ ਨੂੰ ਦੂਜੇ ਦਿਨ ਤੋਂ ਹੀ ਕੰਮ ਦੀ ਖੋਜ ਵਿਚ ਬਾਹਰ ਜਾਣਾ ਹੀ ਪਿਆ। ਇਸ ਕਥਾ ਦਾ ਮਤਲਬ ਸਮਝਾਉਂਦੇ ਹੋਏ ਉਨ੍ਹਾਂ ਨੇ ਦੱਸਿਆ ਕਿ ਇਸੇ ਤਰ੍ਹਾਂ ਇਹ ਵਿਰਸੀ ਕਿੱਤਾ ਇਕ ਫੰਦਾ ਹੈ ਜਿਸ ਨੇ ਮਹਾਰ ਸਮਾਜ ਨੂੰ ਬੁਰੀ ਤਰ੍ਹਾਂ ਜਕੜਿਆ ਹੋਇਆ ਹੈ। ਇਸੇ ਵਜ੍ਹਾ ਨਾਲ ਮਹਾਰਾਂ ਦੀ ਤਰੱਕੀ ਸੰਭਵ ਨਹੀਂ ਹੋ ਸਕਦੀ। ਇਸ ਲਈ ਇਹ ਖ਼ਾਨਦਾਨੀ ਕਿੱਤਾ ਛੱਡ ਕੇ ਉਨ੍ਹਾਂ ਨੂੰ ਨੌਕਰੀਆਂ ਕਰਨੀਆਂ ਚਾਹੀਦੀਆਂ ਹਨ, ਜਿਸ ਨਾਲ ਮਾਹਵਾਰੀ ਤਨਖਾਹ ਮਿਲ ਸਕੇ। ਇਸ ਤਰ੍ਹਾਂ ਉਨ੍ਹਾਂ ਨੂੰ ਵਿਰਸੀ ਕਿੱਤੇ ਤੋਂ ਮੁਕਤ ਕਰਕੇ ਨੌਕਰੀ ਤੇ ਰਖਿਆ ਜਾਏ ਅਤੇ ਉਨ੍ਹਾਂ ਨੂੰ ਇਸ ਕੰਮ ਦੇ ਲਈ ਦਿੱਤੀ ਗਈ ਜ਼ਮੀਨ ਤੇ ਵੀ ਮਾਲਕਾਨਾ ਹੱਕ ਕਾਇਮ ਕੀਤਾ ਜਾਏ। ਇਹ ਮੰਗ ਉਨ੍ਹਾਂ ਨੇ ਬੁਲੰਦ ਕੀਤੀ।

3.8.1928 ਨੂੰ ਉਨ੍ਹਾਂ ਨੇ ਬੰਬਈ ਵਿਧਾਨ ਸਭਾ ਵਿਚ ਇਸ ਬਿਲ 'ਤੇ ਦੋ ਘੰਟੇ ਤਕ ਮਰਾਠੀ ਭਾਸ਼ਾ ਵਿਚ ਜੋਸ਼ੀਲਾ ਭਾਸ਼ਣ ਦਿੱਤਾ। ਆਰੰਭਲੀ ਚਰਚਾ ਤੋਂ ਬਾਅਦ ਇਹ ਬਿਲ ਚੋਣ ਸਮਿਤੀ ਨੂੰ ਭੇਜਿਆ ਗਿਆ। ਜਦੋਂ ਬਿਲ ਉਥੋਂ ਵਾਪਸ ਆਇਆ ਤਾਂ ਉਸ ਵਿਚ ਅਨੇਕਾਂ ਸੋਧਾਂ ਸੁਝਾਈਆਂ ਗਈਆਂ ਸਨ। ਉਸ 'ਤੇ ਫਿਰ ਬਹੁਤ ਜ਼ੋਰਦਾਰ ਬਹਿਸ ਹੋਈ। ਇਸ ਵਜ੍ਹਾ ਨਾਲ ਡਾ. ਅੰਬੇਡਕਰ ਨੇ 24 ਜੁਲਾਈ 1929 ਨੂੰ ਆਪਣਾ ਬਿਲ ਮਜਬੂਰਨ ਵਾਪਸ ਲੈ ਲਿਆ।

ਬ੍ਰਿਟਿਸ਼ ਸਰਕਾਰ ਨੇ ਸੰਨ 1919 ਵਿਚ ਇਹ ਕਾਨੂੰਨ ਬਣਾਇਆ ਸੀ ਕਿ ਜਿਹੜੇ ਵੀ ਰਾਜਨੀਤਕ ਸੁਧਾਰ ਕੀਤੇ ਗਏ ਹਨ ਉਨ੍ਹਾਂ ਦੀ ਪਹਿਲੇ ਜਾਂਚ ਪੜਤਾਲ ਕੀਤੀ ਜਾਵੇ ਅਤੇ ਉਸਦੇ ਅਨੁਸਾਰ ਹੀ ਨਵੇਂ ਸੁਧਾਰ ਕੀਤੇ ਜਾਣ। ਇਸ ਕੰਮ ਲਈ ਇੰਗਲੈਂਡ ਤੋਂ ਇੰਡੀਅਨ ਸਟੇਟਯੂਟਰੀ ਕਮਿਸ਼ਨ ਭਾਰਤ ਲਈ ਰਵਾਨਾ ਹੋਇਆ। ਬ੍ਰਿਟਿਸ਼ ਲੋਕ ਸਭਾ ਦੇ ਚਲਾਕ ਸੰਸਦ ਮੈਂਬਰ ਸਰ ਜਾਨ ਸਾਈਮਨ ਇਸ ਮੰਡਲ ਦੇ ਮੁਖੀ ਸਨ। ਇਸ ਛੇ ਮੈਂਬਰਾਂ ਵਾਲੇ ਮੰਡਲ ਵਿਚ ਇਕ ਵੀ ਭਾਰਤੀ ਮੈਂਬਰ ਨਹੀਂ ਸੀ। ਇਸ ਕਾਰਣ ਭਾਰਤੀ ਕਾਂਗਰਸ ਸਮੇਤ ਹੋਰ ਬਹੁਤ ਸਾਰੇ ਰਾਜਨੀਤਕ ਪੱਖਾਂ ਨੇ ਵੀ ਇਸ ਕਮਿਸ਼ਨ ਦਾ ਵਿਰੋਧ ਕਰਨ ਦਾ ਨਿਸ਼ਚਾ ਕੀਤਾ।

3 ਫਰਵਰੀ, 1928 ਨੂੰ ਇਹ ਸਾਈਮਨ ਕਮਿਸ਼ਨ ਭਾਰਤ ਪਹੁੰਚਿਆ। ਸਭ ਪਾਸੇ ਕਾਲੇ ਝੰਡੇ ਦਿਖਾ ਕੇ ਅਤੇ 'ਸਾਈਮਨ ਕਮਿਸ਼ਨ ਵਾਪਸ ਜਾਓ' ਦੇ ਨਾਅਰੇ ਬੁਲੰਦ ਕਰਕੇ ਉਸਦਾ ਸੁਆਗਤ ਕੀਤਾ ਗਿਆ। ਅਜਿਹੇ ਹੀ ਇਕ ਵਿਰੋਧ ਦਿਖਾਵੇ ਵਿਚ ਲਾਹੌਰ ਵਿਚ ਪੁਲਿਸ ਦੀਆਂ ਡਾਂਗਾਂ ਦੇ ਹਮਲੇ ਦੀ ਵਜ੍ਹਾ ਨਾਲ ਪੰਜਾਬ-ਕੇਸਰੀ ਦੇਸ਼ ਭਗਤ ਲਾਲਾ ਲਾਜਪਤ ਰਾਏ ਜ਼ਖ਼ਮੀ ਹੋਏ ਅਤੇ ਕੁਝ ਦਿਨਾਂ ਦੀ ਬਿਮਾਰੀ ਦੇ ਬਾਅਦ ਉਨ੍ਹਾਂ ਨੇ ਸ਼ਹੀਦੀ ਪ੍ਰਾਪਤ ਕੀਤੀ। ਡਾ. ਅੰਬੇਡਕਰ ਦੇ ਦਿਲ ਵਿਚ ਲਾਲਾ ਲਾਜਪਤ ਰਾਏ ਲਈ ਬਹੁਤ ਆਦਰ ਸੀ।

ਉਨ੍ਹਾਂ ਨੇ ਫੌਰਨ ਮੁੰਬਈ ਵਿਚ ਸ਼ੋਕ ਸਭਾ ਦਾ ਆਯੋਜਨ ਕਰਕੇ ਉਸ ਮਹਾਨ ਆਤਮਾ ਨੂੰ ਆਪਣੀ ਸ਼ਰਧਾਂਜਲੀ ਅਰਪਿਤ ਕੀਤੀ।

ਇਨ੍ਹਾਂ ਦਿਨਾਂ 'ਚ ਹੀ ਫਰਵਰੀ ਦੇ ਮਹੀਨੇ ਵਿਚ ਇਕ ਸਭ ਦਲਾਂ ਦੀ ਸਭਾ ਕੀਤੀ ਗਈ ਜਿਸ ਵਿਚ ਮੁਸਲਮਾਨ, ਈਸਾਈ, ਪਾਰਸੀ ਅਤੇ ਗੈਰ-ਬ੍ਰਾਹਮਣਾਂ ਨੂੰ ਵੀ ਬੁਲਾਇਆ ਗਿਆ ਸੀ। ਪਰ ਡਾ. ਅੰਬੇਡਕਰ ਜਾਂ ਕਿਸੇ ਵੀ ਦਲਿਤ ਵਰਗੀ ਦਲ ਨੂੰ ਇਸਦਾ ਸੱਦਾ ਨਹੀਂ ਦਿੱਤਾ ਗਿਆ। ਇਸ ਸਭਾ ਨੇ ਪੰਡਤ ਮੋਤੀ ਲਾਲ ਨਹਿਰੂ ਦੀ ਸਰਪ੍ਰਸਤੀ ਵਿਚ ਇਕ ਸਮਿਤੀ ਦੀ ਸਥਾਪਨਾ ਕੀਤੀ ਜੋ ਸੰਵਿਧਾਨ ਦੀ ਰੂਪ ਰੇਖਾ ਤਿਆਰ ਕਰੇ। ਇਸ ਸਮਿਤੀ ਦੀ ਸਥਾਪਨਾ ਉਤੇ ਡਾ. ਅੰਬੇਡਕਰ ਨੇ 'ਬਹਿਸ਼ਕ੍ਰਿਤ ਭਾਰਤ' ਸਮਾਚਾਰ ਪੱਤਰ ਵਿਚ ਆਪਣੇ ਵਿਚਾਰ ਪ੍ਰਗਟ ਕਰਦੇ ਹੋਏ ਲਿਖਿਆ, "ਇਸ ਵਿਚ ਦਲਿਤ ਸਮਾਜ ਲਈ ਕਿਸੇ ਵੀ ਤਰ੍ਹਾਂ ਦਾ ਪ੍ਰਬੰਧ ਨਹੀਂ ਕੀਤਾ ਗਿਆ ਹੈ। ਇਸਦੇ ਉਲਟ ਮੁਸਲਮਾਨਾਂ ਨੂੰ ਜ਼ਰੂਰਤ ਤੋਂ ਜ਼ਿਆਦਾ ਸਹੂਲਤਾਂ ਦਿੱਤੀਆਂ ਗਈਆਂ ਹਨ।" ਉਨ੍ਹਾਂ ਨਹਿਰੂ ਰਿਪੋਰਟ 'ਤੇ ਆਪਣੇ ਪ੍ਰਚੰਡ ਲੇਖ ਵਿਚ ਸਪੱਸ਼ਟ ਰੂਪ 'ਚ ਲਿਖਿਆ, "ਅਸੀਂ ਜਾਣਦੇ ਹਾਂ ਕਿ ਸਾਡੀ ਸਪੱਸ਼ਟ ਸਾਫ਼ਗੋਈ ਨਾਲ ਮੁਸਲਮਾਨ ਸਮਾਜ ਦਾ ਰੋਸ ਸਾਡੇ ਨਾਲ ਜ਼ਿਆਦਾ ਵਧਣ ਵਾਲਾ ਹੈ, ਫਿਰ ਵੀ ਦੇਸ਼ ਦਾ ਜਿਥੇ ਅਹਿਤ ਹੋਵੇਗਾ ਉਸ ਵਿਚ ਸਾਡੇ ਸਮਾਜ ਦਾ ਵੀ ਅਹਿਤ ਹੈ, ਇਸ ਭਾਵਨਾ ਨਾਲ ਹੀ ਅਸੀਂ ਇਹ ਖ਼ਤਰਾ ਆਪਣੇ ਸਿਰ ਲੈ ਰਹੇ ਹਾਂ।"[1]

ਉਸ ਸਮੇਂ ਕਿਸੇ ਨੇ ਡਾ. ਅੰਬੇਡਕਰ ਦੀ ਇਸ ਦੂਰਅੰਦੇਸ਼ੀ ਵਲ ਧਿਆਨ ਨਹੀਂ ਦਿੱਤਾ, ਪਰ ਉਨ੍ਹਾਂ ਦਾ ਕਹਿਣਾ ਆਖ਼ਿਰ ਸੱਚ ਨਿਕਲਿਆ ਅਤੇ ਇਹ ਸਾਫ਼ ਹੋ ਗਿਆ ਕਿ ਇਸੇ ਵਜ੍ਹਾ ਨਾਲ ਮੁਸਲਿਮ ਲੀਗ ਨੂੰ ਬੰਬਈ ਪ੍ਰਦੇਸ਼ ਤੋਂ ਸਿੰਧ ਪ੍ਰਾਂਤ ਅਲੱਗ ਕਰਵਾਉਣ ਵਿਚ ਸਫਲਤਾ ਮਿਲੀ।

19 ਮਈ 1928 ਨੂੰ ਦਾਪੋਲੀ ਪਿੰਡ ਵਿਚ ਅਛੂਤਾਂ ਦੀ ਇਕ ਵਿਸ਼ਾਲ ਸਭਾ ਹੋਈ। ਉਸ ਵਿਚ ਤਕਰੀਬਨ 1500 ਅਛੂਤ ਮੈਂਬਰ ਹਾਜ਼ਰ ਸਨ।

20 ਮਈ 1928 ਨੂੰ ਦਾਪੋਲੀ ਵਿਚ ਅਛੂਤਾਂ ਲਈ ਇਕ ਰਸਮ ਦਾ ਪ੍ਰਬੰਧ ਕੀਤਾ ਗਿਆ। ਲਗਭਗ ਛੇ ਸੌ ਮਹਾਰਾਂ ਨੂੰ ਜਨੇਊ ਪਾਏ ਗਏ। ਉਸ ਤੋਂ ਬਾਅਦ ਕੁਨਬੀ ਸਮਾਜ ਦੇ ਲਗਭਗ ਦੋ ਸੌ ਲੋਕ ਬਾਲਾਜੀ ਗੁਣਾਜੀ ਬੇਂਡਕੇ ਦੀ ਅਗਵਾਈ ਹੇਠ ਅੰਬੇਡਕਰ ਜੀ ਨੂੰ ਮਿਲੇ। ਡਾਕਟਰ ਸਾਹਿਬ ਨੇ ਉਨ੍ਹਾਂ ਨੂੰ ਦੱਸਿਆ ਕਿ ਉਹ ਖੋਟਾਂ ਦੇ ਖ਼ਿਲਾਫ਼ ਚੁੱਕੇ ਗਏ ਉਨ੍ਹਾਂ ਦੇ ਸੁਆਲਾਂ ਵਲ ਸਰਕਾਰ ਦਾ ਧਿਆਨ ਦਿਵਾਉਣਗੇ ਅਤੇ ਇਸ ਬਾਰੇ ਇਕ ਬਿਲ ਵੀ ਪੇਸ਼ ਕਰਨਗੇ। ਡਾ. ਅੰਬੇਡਕਰ ਦੀ ਅਗਵਾਈ ਹੇਠ ਇਕ ਸ਼ਿਸ਼ਟ-ਮੰਡਲ ਗਵਰਨਰ ਸਾਹਿਬ ਨੂੰ ਮਿਲਣ ਭੇਜਿਆ ਜਾਏ, ਇਹ ਵੀ ਇਸ ਬੈਠਕ ਵਿਚ ਤੈਅ ਹੋਇਆ।

ਜੂਨ 1928 ਤੋਂ ਡਾ. ਅੰਬੇਡਕਰ ਸਰਕਾਰੀ ਵਿਧੀ ਕਾਲਜ ਵਿਚ ਬਦਲੀ ਦੀ ਜਗ੍ਹਾ 'ਤੇ ਚੁਣੇ ਗਏ। ਹਰ ਪ੍ਰਦੇਸ਼ਕ ਵਿਧਾਨ ਸਭਾ ਨੇ ਸਾਈਮਨ ਦੇ ਨਾਲ ਕੰਮ ਕਰਨ ਲਈ ਆਪਣੀਆਂ ਆਪਣੀਆਂ ਕਮੇਟੀਆਂ ਬਣਾਈਆਂ ਸਨ। ਬੰਬਈ ਸਰਕਾਰ ਦੀ ਕਮੇਟੀ ਵਿਚ 3.8.1928 ਨੂੰ ਡਾ. ਅੰਬੇਡਕਰ ਦੀ ਚੋਣ ਹੋਈ।

ਸਾਰੇ ਦੇਸ਼ ਵਿਚ ਸਾਈਮਨ ਕਮਿਸ਼ਨ ਦਾ ਵਿਰੋਧ ਹੋ ਰਿਹਾ ਸੀ। ਉਸਦਾ ਪਰਛਾਵਾਂ ਕਾਲਜ ਵਿਚ ਵੀ ਪੈਣਾ ਜ਼ਰੂਰੀ ਸੀ। ਸਵੇਰ ਦੀ ਜਮਾਤ ਵਿਚ ਅੰਦਰ ਵੜਦਿਆਂ ਹੀ ਡਾਕਟਰ ਸਾਹਿਬ ਨੇ ਦੇਖਿਆ ਕਿ ਸਾਰੇ ਵਿਦਿਆਰਥੀਆਂ ਨੇ ਜਮਾਤ ਦਾ ਬਾਈਕਾਟ ਕੀਤਾ ਹੈ। ਪਰ ਅੰਬੇਡਕਰ ਦਾ ਵਿਚਾਰ ਸੀ ਕਿ ਜਮਾਤ ਦਾ ਬਾਈਕਾਟ ਕਰਕੇ ਦੇਸ਼ ਦੇ ਪ੍ਰਸ਼ਨ ਹੱਲ ਹੋਣ ਵਾਲੇ ਨਹੀਂ ਹਨ।

ਸਾਈਮਨ ਕਮੀਸ਼ਨ ਦੇ ਸਾਮ੍ਹਣੇ ਦਲਿਤ ਸਮਾਜ ਦੀਆਂ ਕੁਲ ਮਿਲਾ ਕੇ 18 ਸੰਸਥਾਵਾਂ ਨੇ ਆਪਣੀ ਗਵਾਹੀ ਦਿੱਤੀ। ਜਿਨ੍ਹਾਂ ਵਿਚੋਂ 16 ਸੰਸਥਾਵਾਂ ਨੇ ਦਲਿਤ ਸਮਾਜ ਦੇ ਲਈ

1. ਬਹਿਸ਼ਕ੍ਰਿਤ ਭਾਰਤ : 18.2.1929, ਪੰਨਾ 2

ਸੁਤੰਤਰ ਮਤਦਾਰ ਸੰਘ ਦੀ ਵਕਾਲਤ ਕੀਤੀ ਸੀ। ਡਾ. ਅੰਬੇਡਕਰ ਨੇ ਸੰਯੁਕਤ ਮਤਦਾਰ ਸੰਘ ਅਤੇ ਰਾਖਵੀਆਂ ਥਾਵਾਂ ਦੀ ਮੰਗ ਰਖੀ ਸੀ।

'ਬਹਿਸ਼ਕ੍ਰਿਤ ਹਿਤਕਾਰਿਣੀ ਸਭਾ' ਵਲੋਂ ਡਾ. ਅੰਬੇਡਕਰ ਨੇ 29.5.1928 ਨੂੰ ਕਮਿਸ਼ਨ ਦੇ ਸਾਹਮਣੇ ਦੋ ਮਤੇ ਪੇਸ਼ ਕੀਤੇ ਸਨ। ਇਕ ਮਤੇ ਵਿਚ ਉਨ੍ਹਾਂ ਨੇ ਬੰਬਈ ਪ੍ਰਦੇਸ਼ ਵਿਚ ਅਛੂਤਾਂ ਦੀ ਸਿੱਖਿਆ ਲਈ ਤਤਕਾਲੀ ਸ਼ਾਸਨ ਨੇ ਜੋ ਕੰਮ ਕੀਤਾ ਹੈ, ਉਸਦੀ ਪ੍ਰਗਤੀ ਦੀ ਸਮੀਖਿਆ ਕਰਦੇ ਹੋਏ ਸਿਖਿਆ ਦੇ ਖੇਤਰ ਵਿਚ ਸੁਧਾਰ ਕਰਨ ਲਈ ਆਪਣੇ ਸੁਝਾਅ ਦਿੱਤੇ ਸਨ।

ਦੂਸਰੇ ਮਤੇ ਵਿਚ ਉਨ੍ਹਾਂ ਨੇ ਵਿਧਾਨ ਸਭਾ ਦੀਆਂ 140 ਸੀਟਾਂ ਵਿਚੋਂ 22 ਸੀਟਾਂ ਅਛੂਤਾਂ ਲਈ ਸੁਰੱਖਿਅਤ ਰੱਖਣ ਦੀ ਮੰਗ ਕੀਤੀ ਸੀ।

ਨਾਲ ਹੀ ਉਨ੍ਹਾਂ ਨੇ ਮੰਤਰੀ ਮੰਡਲ ਵਿਚ ਦਲਿਤਾਂ ਦੀ ਪ੍ਰਤੀਨਿਧਤਾ, ਪ੍ਰਦੇਸ਼ ਦੀ ਆਮਦਨੀ ਵਿਚ ਦਲਿਤ ਵਰਗ ਦੀ ਸਿਖਿਆ 'ਤੇ ਖਰਚ ਦੀ ਹੱਦ, ਫੌਜ, ਸਮੁੰਦਰੀ ਫੌਜ, ਜੰਗੀ ਜਹਾਜ਼ਾਂ 'ਤੇ ਦਲਿਤਾਂ ਨੂੰ ਨੌਕਰੀਆਂ ਦੇਣ ਆਦਿ ਲਈ ਮੰਗਾਂ ਸ਼ਾਮਲ ਸਨ।

ਡਾ. ਅੰਬੇਡਕਰ ਨੇ ਸਾਈਮਨ ਕਮਿਸ਼ਨ ਨੂੰ ਸਹਿਯੋਗ ਦੇ ਕੇ, ਆਪਣੇ ਸਹਿਕਾਰਜ ਦੁਆਰਾ ਬਾਕੀ ਰਾਜਨੀਤਕ ਨੇਤਾਵਾਂ ਦਾ ਰੋਸ ਸਵੀਕਾਰ ਕੀਤਾ, ਉਨ੍ਹਾਂ ਦੇ ਗੁੱਸੇ ਦੀ ਪਰਵਾਹ ਨਾ ਕਰਦੇ ਹੋਏ ਉਨ੍ਹਾਂ ਨੇ ਆਪਣਾ ਰਾਸ਼ਟਰ ਹਿਤ ਦਾ ਕੰਮ ਚੱਲਣ ਦਿੱਤਾ। ਜਦੋਂ ਸਾਈਮਨ ਰਿਪੋਰਟ ਤਿਆਰ ਹੋ ਗਈ ਤਾਂ ਡਾ. ਅੰਬੇਡਕਰ ਨੇ ਉਸ ਉਤੇ ਸਿਰਫ ਆਪਣੇ ਹਸਤਾਖ਼ਰ ਹੀ ਨਹੀਂ ਕੀਤੇ ਬਲਕਿ ਉਨ੍ਹਾਂ ਨੇ (ਤਕਰੀਬਨ 60 ਛਪੇ ਪੰਨਿਆ ਦੀ) ਵਖਰੇ ਤੌਰ ਤੇ ਮੱਤ ਪਤ੍ਰਿਕਾ 17.5.1929 ਨੂੰ ਨਾਲ ਜੋੜਿਆ।[1] ਇਸ ਪਤ੍ਰਿਕਾ ਨੂੰ ਤਿਆਰ ਕਰਨ ਵਿਚ ਬੀ.ਬੀ. ਪ੍ਰਧਾਨ ਨੇ ਸਹਿਯੋਗ ਦਿੱਤਾ ਸੀ। ਇਸ ਵਿਸ਼ੇ ਵਿਚ ਡਾ. ਪ੍ਰਧਾਨ ਲਿਖਦੇ ਹਨ, "ਡਾਕਟਰ ਸਾਹਿਬ ਨੇ ਤਿੰਨ ਮਹੀਨੇ ਸਖ਼ਤ ਮਿਹਨਤ ਕੀਤੀ, ਉਨ੍ਹਾਂ ਨੇ ਆਪਣੇ ਆਰਾਮ, ਖਾਣ-ਪੀਣ ਜਾਂ ਕਿੱਤੇ ਦੀ ਪ੍ਰਵਾਹ ਨਹੀਂ ਕੀਤੀ। ਉਹ ਉਨ੍ਹਾਂ ਦਿਨਾਂ ਵਿਚ ਰੋਜ਼ 14-15 ਘੰਟੇ ਲਗਾਤਾਰ ਕੰਮ ਕਰਦੇ ਰਹੇ। ਕਦੀ-ਕਦੀ ਤਾਂ ਰਾਤ ਨੂੰ ਇਕ ਮਿੰਟ ਵੀ ਆਰਾਮ ਕੀਤੇ ਬਗ਼ੈਰ ਉਹ ਸਾਰੀ ਰਾਤ ਕੰਮ ਕਰਦੇ ਰਹਿੰਦੇ ਸਨ।[2]

ਇਸ ਮਿਨਟ ਆਫ ਡਿਸੇਂਟ ਨੂੰ ਜਦੋਂ ਟੀਕਾਕਾਰਾਂ ਨੇ ਵਿਚਾਰ ਕੇ ਪੜ੍ਹਿਆ ਤਦ ਸਾਰੇ ਆਲੋਚਕ ਉਸ ਉੱਤੇ ਬੜੇ ਖੁਸ਼ ਹੋਏ। ਉਸ ਵਿਚ ਪ੍ਰਗਟਾਏ ਗਏ ਵਿਚਾਰਾਂ ਅਤੇ ਸੁਝਾਵਾਂ ਵਿਚਲੀ ਰਾਸ਼ਟ੍ਰੀਅਤਾ ਅਤੇ ਵਿਦਵਤਾ ਦੇ ਪ੍ਰਮਾਣ ਸਪਸ਼ਟਤਾ ਨਾਲ ਸਮਝ ਆਉਂਦੇ ਸਨ। ਹਾਨਿਰਮਨ ਵਰਗੇ ਕੱਟੜ ਅਤੇ ਅਤਿ ਤੀਖਣ ਟੀਕਾਕਾਰ ਨੇ ਵੀ ਡਾਕਟਰ ਸਾਹਿਬ ਦੀ ਖੁੱਲ੍ਹਦਿਲੀ ਨਾਲ ਪ੍ਰਸੰਸਾ ਕੀਤੀ ਅਤੇ ਇੰਨੀ ਪ੍ਰਭਾਵਸ਼ਾਲੀ ਅਧਿਐਨ ਭਰਪੂਰ ਵਿਚਾਰ-ਪਤ੍ਰਿਕਾ ਲਿਖਣ ਲਈ ਉਨ੍ਹਾਂ ਨੂੰ ਹਾਰਦਿਕ ਵਧਾਈ ਦਿੱਤੀ ਅਤੇ ਧੰਨਵਾਦ ਵੀ ਕੀਤਾ।[3] ਉਸ ਸਮੇਂ ਦੇ ਸਾਰੇ ਸੰਪਾਦਕ ਮੰਡਲ ਨੇ ਵੀ ਲਿਖਿਆ ਸੀ, "ਡਾ. ਅੰਬੇਡਕਰ ਨੇ ਜਿਹੜੇ ਵਿਚਾਰ ਦੱਸੇ ਹਨ ਉਹ ਕਿਸੇ ਵੀ ਰਾਸ਼ਟਰੀ ਨੇਤਾ ਦੇ ਸਨਮਾਨ ਨੂੰ ਚਾਰ ਚੰਨ ਲਗਾਉਣ ਵਾਲੇ ਹਨ।" ਇਸ ਤਰ੍ਹਾਂ ਡਾ. ਅੰਬੇਡਕਰ ਦੀ ਇਸ ਪਤ੍ਰਿਕਾ ਦੇ ਕਾਰਣ ਇਕ ਨਿਪੁੰਨ ਰਾਜਨੀਤਕ ਅਤੇ ਦੇਸ਼ ਭਗਤ ਦੇ ਰੂਪ ਵਿਚ ਗਿਣਤੀ ਹੋਣ ਲੱਗੀ। 'ਵਿਵਿਧ ਵ੍ਰਿਤ' ਨਾਮਕ ਅਖ਼ਬਾਰ ਨੇ ਉਨ੍ਹਾਂ ਨੂੰ ਆਪਣੇ ਲੇਖ ਵਿਚ ਗੁਦੜੀ ਦੇ ਲਾਲ ਦੇ ਰੂਪ ਵਿਚ ਅਤੇ ਚਮਕੀਲੇ ਪੱਥਰਾਂ ਵਿਚ ਇਕ ਹੀਰਾ ਕਹਿ ਕੇ ਸੰਬੋਧਿਤ ਕੀਤਾ।

---

1. ਡਾ. ਬਾਬਾ ਸਾਹਿਬ ਅੰਬੇਡਕਰ, ਰਾਇਟਿੰਗਜ਼ ਐਂਡ ਸਪੀਚਜ਼, ਖੰਡ-2, ਪੰਨੇ 313-416.
2. ਭਾ.ਵਿ. ਪ੍ਰਧਾਨ; ਡਾ. ਅੰਬੇਡਕਰ ਦੇ ਜਸ ਦਾ ਭੇਦ, ਜਨਤਾ ਵਿਸ਼ੇਸ਼ ਅੰਕ, 1933.
3. ਉਹੀ, 1933

# 14

ਹੁਣ 'ਬਹਿਸ਼ਕ੍ਰਿਤ ਭਾਰਤ' ਅਖ਼ਬਾਰ ਕੱਢਣ ਵਿਚ ਆਰਥਿਕ ਅੱੜਚਣ ਬਹੁਤ ਵਧ ਗਈ ਸੀ। ਡਾਕਟਰ ਸਾਹਿਬ ਨੇ ਜਨਤਾ ਤੋਂ ਧਨ ਦੀ ਮੰਗ ਕੀਤੀ। ਪਰ ਮਦਦ ਦੇਣ ਦੇ ਲਈ ਕੋਈ ਅੱਗੇ ਨਹੀਂ ਆਇਆ। 29 ਜੂਨ 1928 ਤੋਂ ਅੰਬੇਡਕਰ ਦੀ ਅਗਵਾਈ ਅਤੇ ਮਾਰਗ ਦਰਸ਼ਨ ਹੇਠ 'ਸਮਤਾ' ਨਾਂ ਦਾ ਅਰਧਮਾਸਕ ਪੱਤਰ ਆਰੰਭ ਹੋਇਆ। ਫੇਰ ਅੱਗੇ ਚਲਕੇ ਇਕ ਸ਼ੁਕਰਵਾਰ ਨੂੰ 'ਸਮਤਾ' ਦਾ ਅੰਕ ਪ੍ਰਕਾਸ਼ਿਤ ਹੁੰਦਾ ਤਾਂ ਦੂਜੇ ਸ਼ੁਕਰਵਾਰ ਨੂੰ 'ਬਹਿਸ਼ਕ੍ਰਿਤ ਭਾਰਤ'।[1] ਇਹ ਪ੍ਰਯੋਗ ਕੁਝ ਮਹੀਨਿਆਂ ਤਕ ਚਲਿਆ, ਪਰ 15.11.1929 ਨੂੰ 'ਬਹਿਸ਼ਕ੍ਰਿਤ ਭਾਰਤ' ਦਾ ਅਖੀਰਲਾ ਅੰਕ ਪ੍ਰਕਾਸ਼ਿਤ ਕਰਕੇ ਫਿਰ ਇਸ ਅਖ਼ਬਾਰ ਨੂੰ ਬੰਦ ਕਰ ਦੇਣਾ ਪਿਆ। 14 ਜੁਲਾਈ 1928 ਨੂੰ ਬਹਿਸ਼ਕ੍ਰਿਤ ਹਿਤਕਾਰਿਣੀ ਸਭਾ ਦੀ ਕਾਰਜਕਾਰਣੀ ਸਮਿਤੀ ਦੀ ਬੈਠਕ ਹੋਈ ਅਤੇ ਇਸ ਸੰਸਥਾ ਨੂੰ ਖ਼ਤਮ ਕਰਕੇ ਉਸਦੇ ਬਦਲੇ 'ਭਾਰਤੀ ਬਹਿਸ਼ਕ੍ਰਿਤ ਸਮਾਜ ਸਿਖਿਆ ਪ੍ਰਸਾਰਕ ਮੰਡਲ' ਆਰੰਭ ਕਰਨ ਦਾ ਨਿਸ਼ਚਾ ਕੀਤਾ ਗਿਆ। ਇਸ ਸੰਸਥਾ ਦੁਆਰਾ ਅਛੂਤ ਸਮਾਜ ਦੇ ਵਿਦਿਆਰਥੀਆਂ ਲਈ ਹੋਸਟਲ ਕਾਇਮ ਕਰਨ ਦੀ ਯੋਜਨਾ ਨਿਸ਼ਚਿਤ ਕੀਤੀ ਗਈ। ਇਸਦੇ ਲਈ ਸਰਕਾਰ ਤੋਂ ਸਹਾਇਤਾ ਮੰਗੀ ਗਈ। ਇਸ ਸੰਸਥਾ ਦੇ ਪ੍ਰਮੁੱਖ ਸੰਚਾਲਕ ਡਾ. ਅੰਬੇਡਕਰ ਆਪ ਸਨ। ਇਸੇ ਹੀ ਤਰ੍ਹਾਂ 'ਭਾਰਤੀ ਬਹਿਸ਼ਕ੍ਰਿਤ ਸਮਾਜ ਸੇਵਾ ਸਮਿਤੀ' ਦੇ ਪ੍ਰਧਾਨ ਵੀ ਡਾ. ਅੰਬੇਡਕਰ ਹੀ ਸਨ। ਇਸ ਸਮਿਤੀ ਦੇ ਸਕੱਤਰ ਚਮਾਰ ਸਮਾਜ ਦੇ ਸ਼ਿਵਤਰਕਰ ਸਨ। ਇਹ ਸੰਸਥਾ ਅਛੂਤ ਸਮਾਜ ਉਤੇ ਹੋਣ ਵਾਲੇ ਧਾਰਮਿਕ ਅਤੇ ਸਮਾਜਿਕ ਅਨਿਆਂ ਦੇ ਨਿਵਾਰਣ ਲਈ ਕਾਰਜਸ਼ੀਲ ਰਹਿੰਦੀ ਸੀ। ਇਸ ਸੰਸਥਾ ਨੇ ਇਹ ਕੰਮ ਕਈ ਸਾਲਾਂ ਤਕ ਕੀਤਾ।

1928 ਵਿਚ ਮੁੰਬਈ ਸ਼ਹਿਰ ਦੇ ਦਾਦਰ ਖੇਤਰ ਵਿਚ ਸਮੂਹਕ ਗਣੇਸ਼ ਉਤਸਵ ਵਿਚ ਦੇਵ ਦਰਸ਼ਨ ਅਤੇ ਗਣੇਸ਼ ਪੂਜਨ ਅਧਿਕਾਰ ਛੂਤਾਂ ਦੇ ਵਾਂਗ ਹੀ ਅਛੂਤਾਂ ਨੂੰ ਵੀ ਹੋਣਾ ਚਾਹੀਦਾ ਹੈ, ਇਹ ਮੰਗ ਕੀਤੀ ਗਈ। ਪਰ ਸੰਚਾਲਕਾਂ ਨੇ ਇਸਨੂੰ ਸਵੀਕਾਰ ਨਹੀਂ ਕੀਤਾ। ਇਸ ਕਾਰਣ ਉਸ ਸਮਾਰੋਹ ਵਿਚ ਅਛੂਤਾਂ ਨੂੰ ਨਾ ਆਉਣ ਦੇਣ ਲਈ ਗੁੰਡਿਆਂ ਦਾ ਪ੍ਰਬੰਧ ਕੀਤਾ ਗਿਆ। ਪੁਲਿਸ ਨੇ ਵੀ ਇਸ ਵਿਚ ਅਛੂਤਾਂ ਨੂੰ ਸਹਾਇਤਾ ਦੇਣ ਤੋਂ ਨਾਂਹ ਕਰ ਦਿੱਤੀ। ਤਦ ਗੁਰੂਵਰਯ, ਕੇਲੂਸਕਰ ਅਤੇ ਡਾ. ਅੰਬੇਡਕਰ ਨੇ ਵੀ ਉਥੇ ਪਹੁੰਚ ਕੇ ਉਸ ਸਮਾਰੋਹ ਦੇ ਮੰਡਪ ਵਿਚ ਹੀ ਸਭਾ ਕੀਤੀ ਅਤੇ ਸਨਾਤਨੀ ਲੋਕਾਂ ਦੇ ਇਸ ਰੁਖ ਦਾ ਵਿਰੋਧ ਕੀਤਾ। ਅੰਤ ਵਿਚ ਸ਼ਾਮ ਨੂੰ 4 ਵਜੇ ਆਪਸੀ ਸੁਲ੍ਹਾ ਹੋਈ। ਤਦ ਡਾ. ਅੰਬੇਡਕਰ ਨੇ ਕੇਲੂਸਕਰ ਨੂੰ ਉਨ੍ਹਾਂ ਦੇ ਘਰ ਪਹੁੰਚਾਇਆ।[2]

---

1. ਬਹਿਸ਼ਕ੍ਰਿਤ ਭਾਰਤ, 12.7.1929.
2. ਜਨਤਾ ਵਿਸ਼ੇਸ਼ ਅੰਕ, 1933, ਸੀ.ਕੇ. ਬੋਲੇ, - ਡਾ. ਅੰਬੇਡਕਰ ਦੇ ਵਿਸ਼ੇਸ਼ ਕੰਮ

1929 ਵਿਚ ਮੰਡਲ ਦੇ ਸਕੱਤਰ ਨੇ ਫਿਰ ਸੂਚਿਤ ਕੀਤਾ ਕਿ, ਪਿਛਲੇ ਸਾਲ ਦਾ ਫ਼ੈਸਲਾ ਰੱਦ ਕਰ ਦਿੱਤਾ ਗਿਆ ਹੈ। ਤਦ ਅੰਬੇਡਕਰ ਬੋਲੇ, ਪ੍ਰਬੋਧਨਕਾਰ ਠਾਕਰੇ ਉਥੇ ਪਹੁੰਚੇ। ਗੱਲਾਂਬਾਤਾਂ ਦਾ ਦੌਰ ਫਿਰ ਸ਼ੁਰੂ ਹੋਇਆ ਅਤੇ ਦੁਪਹਿਰ ਤਿੰਨ ਵਜੇ ਦੇ ਬਾਅਦ ਅਛੂਤਾਂ ਨੂੰ ਮੰਦਰ ਵਿਚ ਦਾਖ਼ਲਾ ਮਿਲਿਆ। ਉਨ੍ਹਾਂ ਦਿਨਾਂ ਵਿਚ ਹਿੰਦੂਆਂ ਦੀ ਹੈਸੀਅਤ ਨਾਲ ਅਛੂਤਾਂ ਨੂੰ ਮਾਣਤਾ ਪ੍ਰਾਪਤ ਹੋਵੇ, ਇਸਦੇ ਲਈ ਜਤਨ ਕੀਤੇ ਜਾਂਦੇ ਸਨ।

ਫਰਵਰੀ 1929 ਦੇ ਪਹਿਲੇ ਹਫ਼ਤੇ ਵਿਚ ਮੁੰਬਈ ਦੇ ਵਾਲਾਪਾਰਖਾੜੀ ਖੇਤਰ ਵਿਚ ਇਕ ਬਹੁਤ ਵੱਡੀ ਸਭਾ ਦੀ ਸਰਪ੍ਰਸਤੀ ਡਾ. ਅੰਬੇਡਕਰ ਨੇ ਕੀਤੀ ਸੀ। ਜੂਨ ਮਹੀਨੇ ਤਕ ਡਾਕਟਰ ਸਾਹਿਬ ਨੇ ਕਈ ਸਭਾਵਾਂ ਵਿਚ ਹਾਜ਼ਰ ਰਹਿ ਕੇ ਉਨ੍ਹਾਂ ਦਾ ਮਾਰਗ-ਦਰਸ਼ਨ ਕੀਤਾ। 13-14 ਅਪ੍ਰੈਲ 1929 ਨੂੰ ਚਿਪਲੂਨ ਸ਼ਹਿਰ ਵਿਚ ਰਤਨਾਗਿਰੀ ਜ਼ਿਲ੍ਹੇ ਦੇ ਬਹਿਸ਼ਕ੍ਰਿਤ ਸਮਾਜ ਦੀ ਸਭਾ ਡਾ. ਅੰਬੇਡਕਰ ਦੀ ਸਰਪ੍ਰਸਤੀ ਵਿਚ ਪੂਰੀ ਹੋਈ। ਇਸ ਵਿਚ ਕਰੀਬ ਨੌਂ ਹਜ਼ਾਰ ਲੋਕ ਸ਼ਾਮਲ ਹੋਏ ਸਨ। ਬਾਬਾ ਸਾਹਿਬ ਨੇ ਆਪਣੇ ਉਤੇਜਨਾ ਭਰਪੂਰ ਭਾਸ਼ਣ ਵਿਚ ਕਿਹਾ, "ਨਾ ਧਮਕੀਆਂ ਦੀ ਪਰਵਾਹ ਕਰੋ ਅਤੇ ਨਾ ਜ਼ੁਲਮਾਂ ਦੀ। ਸੰਵਿਧਾਨਿਕ ਤਰੀਕਿਆਂ ਨਾਲ ਧਾਰਮਿਕ ਕ੍ਰਾਂਤੀ ਦੇ ਰਸਤੇ 'ਤੇ ਅੱਗੇ ਵਧੋ।" ਦੂਜੇ ਦਿਨ ਸਵੇਰੇ ਸਭ ਅਛੂਤਾਂ ਲਈ ਜਨੇਊ ਧਾਰਨ ਸੰਸਕਾਰ ਕਰਨਾ ਨਿਸ਼ਚਿਤ ਹੋਇਆ। ਇਸ ਮੌਕੇ 'ਤੇ ਡਾਕਟਰ ਅੰਬੇਡਕਰ ਨੇ ਲੋਕਾਂ ਨੂੰ ਜਨੇਊ ਧਾਰਨ ਕਰਨ ਦਾ ਭੌਤਿਕ ਅਤੇ ਅਧਿਆਤਮਿਕ ਮਹੱਤਵ ਸਮਝਾਇਆ। ਫਿਰ ਉਨ੍ਹਾਂ ਨੇ ਅਛੂਤ ਸਮਾਜ ਦਾ ਸਨਮਾਨ ਕੀਤਾ ਕਿ ਹੁਣ ਆਮ ਸ਼ਹਿਰੀ ਦੇ ਹੱਕ ਉਨ੍ਹਾਂ ਨੇ ਫੇਰ ਪ੍ਰਾਪਤ ਕਰ ਲਏ ਹਨ। ਇਸ ਤੋਂ ਬਾਅਦ ਉਥੇ ਹਾਜ਼ਰ 6471 ਲੋਕਾਂ ਦੇ ਜਨੇਊ ਧਾਰਨ ਸੰਸਕਾਰ ਤੋਂ ਬਾਅਦ ਦੇਵਰਾਵ ਨਾਇਕ ਨੇ ਗਾਇਤ੍ਰੀ ਮੰਤਰ ਦਾ ਗੁਰੂਮੰਤਰ ਦਿੱਤਾ।[1] ਦੁਪਹਿਰ ਤੋਂ ਬਾਅਦ ਉਥੇ ਕਿਸਾਨਾਂ ਦੀ ਸਭਾ ਹੋਈ। ਡਾ. ਅੰਬੇਡਕਰ ਨੇ ਉਨ੍ਹਾਂ ਨੂੰ ਸਮਝਾਇਆ ਕਿ 'ਖੋਤੀ' ਪ੍ਰਣਾਲੀ ਵਿਚ ਖੇਤਾਂ ਦੇ ਵਿਸ਼ੇਸ਼ ਹੱਕ ਕਿੰਨੇ ਅਨਿਆਂ ਪੂਰਣ ਅਤੇ ਅਤਿਆਚਾਰੀ ਹਨ। ਇਸਦੀ ਆਲੋਚਨਾ ਕਰਦੇ ਹੋਏ ਉਨ੍ਹਾਂ ਨੇ ਦੱਸਿਆ ਕਿ ਇਸ ਪ੍ਰਣਾਲੀ ਨੂੰ ਬੰਦ ਕਰਨ ਦੇ ਲਈ ਉਹ ਕੌਂਸਿਲ ਵਿਚ ਇਕ ਬਿਲ ਲਿਆਉਣ ਵਾਲੇ ਹਨ। ਉਨ੍ਹਾਂ ਨੇ ਕਿਸਾਨਾਂ ਨੂੰ ਸੱਦਾ ਦਿੱਤਾ ਕਿ ਉਹ ਸਭ ਇਕ ਹੋ ਜਾਣ।

ਤੀਜੇ ਦਿਨ 15.4.1929 ਨੂੰ ਸਵੇਰੇ ਧਰਵੇ ਵਕੀਲ ਨੇ ਸਾਰੇ ਛੂਤ ਅਤੇ ਅਛੂਤ ਸਮਾਜ ਨੂੰ, ਜੋ ਉਥੇ ਹਾਜ਼ਰ ਸਨ ਬਹੁਤ ਹੀ ਸ਼ਾਨਦਾਰ ਦਾਅਵਤ ਦਿੱਤੀ। ਉਸ ਤੋਂ ਬਾਅਦ ਡਾ. ਸਾਹਿਬ ਵਾਪਸ ਮੁੰਬਈ ਪਰਤੇ।

1928-29 ਵਿਚ ਮੁੰਬਈ ਦੀਆਂ ਕੱਪੜਾਂ ਮਿੱਲਾਂ ਵਿਚ ਮਜ਼ਦੂਰ ਮਹਾਂਮੰਡਲ ਨੇ ਇਕ ਜ਼ਬਰਦਸਤ ਹੜਤਾਲ ਕਰਵਾ ਦਿੱਤੀ। ਕਰੀਬ ਡੇਢ ਲੱਖ ਮਿੱਲ ਮਜ਼ਦੂਰ ਛੇ ਮਹੀਨਿਆਂ ਤਕ ਹੜਤਾਲ 'ਤੇ ਰਹੇ। ਦਲਿਤ ਸਮਾਜ ਦੇ ਮਿਲ ਮਜ਼ਦੂਰਾਂ ਦੀ ਹਾਲਤ ਬਹੁਤ ਖਰਾਬ ਹੋ ਗਈ ਸੀ। ਬਾਬਾ ਸਾਹਿਬ ਸ੍ਰੀ ਬੋਲੇ ਦੇ ਨਾਲ ਖੁਦ ਮਜ਼ਦੂਰਾਂ ਦੀ ਬਸਤੀ ਵਿਚ ਆਪਣੀ ਜਾਨ ਦਾ ਖਤਰਾ ਮੁੱਲ ਲੈ ਕੇ ਚੱਕਰ ਲਗਾਉਂਦੇ ਅਤੇ ਅਛੂਤ ਮਜ਼ਦੂਰਾਂ ਨੂੰ ਕੰਮ 'ਤੇ ਜਾਣ ਦੀ ਸਲਾਹ ਦਿੰਦੇ ਸਨ। ਜਦੋਂ ਮਿਲ ਮਜ਼ਦੂਰ ਸੰਘ ਨੇ ਦੁਬਾਰਾ 26.4.1929 ਤੋਂ ਹੜਤਾਲ ਕਰਨ ਦਾ ਆਦੇਸ਼ ਦਿੱਤਾ ਤਾਂ ਅੰਬੇਡਕਰ ਬਹੁਤ ਦੁਖੀ ਹੋਏ। ਉਨ੍ਹਾਂ ਨੇ ਕਿਹਾ, "ਰੋਗੀ ਦੀ

1. ਗਿਆਨ ਪ੍ਰਕਾਸ਼ : 28.4.1929.

ਹਾਲਤ ਹੋਰ ਜ਼ਿਆਦਾ ਖ਼ਰਾਬ ਨਹੀਂ ਹੋਣ ਦੇਣੀ ਚਾਹੀਦੀ। ਬਲਕਿ ਉਸਦੀ ਬਿਮਾਰੀ ਤੋਂ ਉਸਨੂੰ ਛੁਟਕਾਰਾ ਦਿਵਾਉਣਾ ਜ਼ਰੂਰੀ ਹੈ।'' ਉਨ੍ਹਾਂ ਨੇ ਦੋ ਮਜ਼ਦੂਰ ਨੇਤਾਵਾਂ ਕਾਮਰੇਡ ਪਰੂਲੇਕਰ ਅਤੇ ਬਾਖਲੇ ਨੂੰ ਨਾਲ ਲੈ ਕੇ ਇਕ ਸਭਾ ਦਾ ਆਯੋਜਨ ਕੀਤਾ ਅਤੇ ਉਸ ਮਜ਼ਦੂਰ ਸਭਾ ਵਿਚ ਉਨ੍ਹਾਂ ਲੋਕਾਂ ਨੂੰ ਹੜਤਾਲ ਛੱਡਣ ਦੀ ਸਲਾਹ ਦਿੱਤੀ।

ਇਨ੍ਹਾਂ ਦਿਨਾਂ ਦੇ ਕਰੀਬ ਉਨ੍ਹਾਂ ਨੇ ਨਾਸਿਕ ਜ਼ਿਲ੍ਹੇ ਦੇ ਤਿਗਾਵ ਥਾਂ 'ਤੇ ਅਛੂਤਾਂ ਦੀ ਇਕ ਵਿਸ਼ਾਲ ਸਭਾ ਨੂੰ ਸੰਬੋਧਿਤ ਕਰਦੇ ਹੋਏ ਉਨ੍ਹਾਂ ਨੂੰ ਉਪਦੇਸ਼ ਦਿੱਤਾ ਕਿ ਉਹ ਇਨਸਾਨੀਅਤ ਲਈ ਲੜਨ। ਉਸ ਤੋਂ ਬਾਅਦ ਜਲਗਾਂਵ ਪਹੁੰਚਣ 'ਤੇ ਉਨ੍ਹਾਂ ਨੇ ਅਛੂਤਾਂ ਨੂੰ ਕਿਹਾ, ''ਹੋਰ ਧਰਮ ਅੰਗੀਕਾਰ ਕਰਨਾ ਕੋਈ ਬੁਰਾਈ ਨਹੀਂ ਹੈ।'' ਅੱਗੇ ਉਹ 29 ਮਈ 1929 ਨੂੰ ਆਕੋਲਾ ਪਹੁੰਚੇ ਅਤੇ ਉੱਥੇ ਵੀ ਭਾਸ਼ਣ ਦੇ ਕੇ ਵਾਪਸ ਮੁੰਬਈ ਆਏ।

ਉਨ੍ਹਾਂ ਨੇ ਕਈ ਵਾਰ ਇਹ ਸਿੱਧ ਕਰਨ ਦਾ ਜਤਨ ਕੀਤਾ ਕਿ ਅਸੀਂ ਹਿੰਦੂ ਧਰਮ ਦੇ ਅਖੰਡ ਅੰਗ ਹਾਂ। 29 ਜੂਨ 1929 ਨੂੰ ਉਨ੍ਹਾਂ ਨੇ ਆਪਣੇ ਸਹਿਯੋਗੀ ਕਾਰਜਕਰਤਾ ਆਡਰੇਕਰ ਦੇ ਪੁੱਤਰ ਦਾ ਵੈਦਿਕ ਢੰਗ ਨਾਲ ਵਿਆਹ ਕਰਵਾਇਆ ਸੀ। ਇਸ ਸ਼ੁਭ ਕਰਮ ਦੀ ਰਸਮ ਸ੍ਰੀ ਵੈਧ ਨਾਂ ਦੇ ਬ੍ਰਾਹਮਣ ਨੇ ਕੀਤੀ ਸੀ। ਇਸ ਵਿਆਹ ਸਮਾਰੋਹ ਵਿਚ ਪਰੰਪਰਾਗਤ ਵਿਧੀ ਨੂੰ ਬਿਲਕੁਲ ਤਿਆਗ ਦਿੱਤਾ ਗਿਆ ਸੀ।

ਪ੍ਰਸਿੱਧ ਨਾਟਕਕਾਰ ਆਚਾਰੀਆ ਪੀ.ਕੇ. ਅਤਰੇ ਨੇ ਜਦੋਂ ਗੋਦੂਤਾਈ ਮੁੰਗੀ ਨਾਲ ਅੰਤਰ ਜਾਤੀ ਵਿਆਹ ਕੀਤਾ ਤਾਂ ਡਾ. ਅੰਬੇਡਕਰ ਨੇ ਆਪਣੇ 'ਬਹਿਸ਼ਕ੍ਰਿਤ ਭਾਰਤ' ਸਮਾਚਾਰ ਪੱਤਰ ਵਿਚ ਉਨ੍ਹਾਂ ਦਾ ਸੁਆਗਤ ਕੀਤਾ ਸੀ। ਇਸ ਤਰ੍ਹਾਂ ਉਹ ਹਮੇਸ਼ਾ ਅੱਗੇ ਵਧਣ ਵਾਲੀ ਵਿਚਾਰਧਾਰਾ ਦਾ ਸਮਰਥਨ ਕਰਿਆ ਕਰਦੇ ਸਨ। ਉਹ ਅਗਾਂਹਵਧੂ ਘਟਨਾਵਾਂ ਦਾ ਸੁਆਗਤ ਕਰਨ ਲਈ ਹਮੇਸ਼ਾ ਤਿਆਰ ਰਹਿੰਦੇ ਸਨ।

1929 ਦੇ ਅਗਸਤ ਮਹੀਨੇ ਵਿਚ ਡਾਕਟਰ ਸਾਹਿਬ ਨੂੰ ਡਿਸਟ੍ਰਿਕਟ ਸੇਸ਼ਨ ਕੋਰਟ ਵਿਚ ਮੁਕੱਦਮੇ ਦੀ ਪੈਰਵੀ ਕਰਨ ਲਈ ਰਤਨਾਗਿਰੀ ਸ਼ਹਿਰ ਜਾਣਾ ਪਿਆ। ਉਸ ਸਮੇਂ ਉਥੋਂ ਦੇ ਧੋਬੀ ਨੇ ਉਨ੍ਹਾਂ ਦਾ ਸੂਟ ਧੋਣ ਤੋਂ ਇਸ ਲਈ ਨਾਂਹ ਕਰ ਦਿੱਤੀ ਕਿ ਉਹ ਅਛੂਤ ਹਨ। ਪਰ ਉਥੋਂ ਦੇ ਵਿ. ਗੋ. ਸ਼ੈਟੇ ਨੇ ਇਥੇ ਉਨ੍ਹਾਂ ਦੇ ਸੁਆਗਤ ਦਾ ਆਯੋਜਨ ਕੀਤਾ ਜਿਸ ਵਿਚ ਹਿੱਸਾ ਲੈ ਕੇ ਉਹ ਮੁੰਬਈ ਪਰਤੇ।

ਫਿਰ ਡਾਕਟਰ ਅੰਬੇਡਕਰ 'ਸਟਾਰਟ ਕਮੇਟੀ' ਦੇ ਨਾਲ ਬੇਲਗਾਂਵ ਖਾਨਦੇਸ਼ ਅਤੇ ਨਾਸਿਕ ਜ਼ਿਲ੍ਹੇ ਦੇ ਦੌਰੇ 'ਤੇ ਨਿਕਲੇ। ਇਕ ਪਾਠਸ਼ਾਲਾ ਵਿਚ ਆਪਣੇ ਪੁੱਤਰ ਨੂੰ ਜਮਾਤ ਤੋਂ ਬਾਹਰ ਬਿਠਾਇਆ ਜਾਂਦਾ ਹੈ, ਇਸ ਬਾਰੇ ਇਕ ਅਛੂਤ ਪਿਤਾ ਦੀ ਸ਼ਿਕਾਇਤ ਸੁਣ ਕੇ ਉਸਦੀ ਪੁੱਛ-ਗਿੱਛ ਕਰਨ ਲਈ ਜਦੋਂ ਡਾਕਟਰ ਅੰਬੇਡਕਰ ਉਸ ਸਕੂਲ ਵਿਚ ਪਹੁੰਚੇ ਤਾਂ ਉਥੋਂ ਦੇ ਮੁੱਖ ਅਧਿਆਪਕ ਨੇ ਉਨ੍ਹਾਂ ਨੂੰ ਪਾਠਸ਼ਾਲਾ ਵਿਚ ਦਾਖ਼ਲ ਹੀ ਨਹੀਂ ਹੋਣ ਦਿੱਤਾ। ਇਸ ਤਰ੍ਹਾਂ ਦੇ ਕੌੜੇ ਅਨੁਭਵਾਂ ਕਾਰਣ ਹੀ ਡਾ. ਅੰਬੇਡਕਰ ਦਾ ਹਿਰਦਾ ਹਿੰਦੂ ਧਰਮ ਪ੍ਰਤੀ ਸਖ਼ਤ ਹੁੰਦਾ ਗਿਆ।

ਚਾਲੀਸਗਾਂਵ ਪਹੁੰਚਣ 'ਤੇ ਉਥੋਂ ਦੇ ਅਛੂਤਾਂ ਨੇ ਡਾ. ਸਾਹਿਬ ਦਾ ਹਾਰਦਿਕ ਸੁਆਗਤ ਕੀਤਾ। ਉਨ੍ਹਾਂ ਨੂੰ ਆਪਣੀ ਬਸਤੀ ਵਿਚ ਲੈ ਜਾਣ ਲਈ ਉਨ੍ਹਾਂ ਨੇ ਟਾਂਗਾ ਮੰਗਵਾਇਆ ਪਰ ਕੋਈ ਵੀ ਟਾਂਗੇਵਾਲਾ ਉਨ੍ਹਾਂ ਨੂੰ ਲੈ ਜਾਣ ਲਈ ਤਿਆਰ ਨਹੀਂ ਸੀ। ਆਖ਼ਰ ਇਕ

ਅਛੂਤ ਵਿਅਕਤੀ ਨੇ ਟਾਂਗਾ ਚਲਾਉਣ ਦੀ ਤਿਆਰੀ ਕੀਤੀ ਅਤੇ ਅੰਬੇਡਕਰ ਟਾਂਗੇ ਵਿਚ ਬੈਠੇ। ਪਰ ਘੋੜਾ ਬੇਕਾਬੂ ਹੋ ਗਿਆ ਅਤੇ ਡਾ. ਸਾਹਿਬ ਪੱਥਰ 'ਤੇ ਜਾ ਡਿੱਗੇ। ਉਹ ਇੰਨੀ ਜ਼ੋਰ ਦੀ ਡਿੱਗੇ ਕਿ ਉਨ੍ਹਾਂ ਦਾ ਸੱਜਾ ਪੈਰ ਟੁੱਟ ਗਿਆ ਅਤੇ ਗੰਭੀਰ ਸੱਟ ਲੱਗਣ ਕਾਰਣ ਉਹ ਦੋ ਮਹੀਨੇ ਤਕ ਬਿਸਤਰ 'ਤੇ ਪਏ ਰਹੇ। ਇਹ ਹਾਦਸਾ 23.10.1929 ਨੂੰ ਹੋਇਆ ਸੀ ਅਤੇ ਦਸੰਬਰ 1929 ਤਕ ਉਨ੍ਹਾਂ ਨੂੰ ਬਿਮਾਰੀ ਦੀ ਹਾਲਤ ਵਿਚ ਪਏ ਰਹਿਣਾ ਪਿਆ।[1]

ਬੰਬੇ ਕ੍ਰਾਨਿਕਲ' ਵਿਚ ਪਾਰਸੀ ਪੁਰੋਹਿਤਾਂ 'ਤੇ ਇਕ ਵਿਅੰਗ ਭਰਪੂਰ ਲੇਖ ਛਪਿਆ ਸੀ। ਡਾ. ਅੰਬੇਡਕਰ ਨੇ 8.12.1929 ਦੇ 'ਬੰਬੇ ਕ੍ਰਾਨਿਕਲ' ਵਿਚ 'ਵਾਂਟਿਡ ਐਨ ਐਂਟੀਪ੍ਰੀਸਟ ਕ੍ਰਾਫਟ ਐਸੋਸੀਏਸ਼ਨ'' ਸਿਰਲੇਖ ਹੇਠ ਇਕ ਲੇਖ ਲਿਖ ਕੇ ਹਿੰਦੂ ਸਮਾਜ ਵਿਚ ਵੀ ਕਿਸ ਤਰ੍ਹਾਂ ਪੁਰੋਹਿਤ ਵਰਗ ਦਾ ਦਬਦਬਾ ਹੈ ਅਤੇ ਉਹ ਕਿਸ ਤਰ੍ਹਾਂ ਜਨਮ ਤੋਂ ਮੌਤ ਤਕ ਉਸਦੀ ਧੌਣ 'ਤੇ ਸਵਾਰ ਰਹਿੰਦਾ ਹੈ, ਇਸ ਬਾਰੇ ਵਿਚ ਪ੍ਰਭਾਵਸ਼ਾਲੀ ਆਲੋਚਨਾ ਪੇਸ਼ ਕੀਤੀ ਸੀ ਅਤੇ ਇਹ ਚੰਗੀ ਤਰ੍ਹਾਂ ਸਮਝਾਇਆ ਸੀ ਕਿ ਸਾਰੇ ਵਰਗਾਂ ਨੂੰ ਪੁਰੋਹਿਤ ਸੰਸਥਾ ਦੀ ਕਿਸ ਤਰ੍ਹਾਂ ਜ਼ਰੂਰਤ ਰਹਿੰਦੀ ਹੈ।

ਮੰਦਰ ਦਾਖ਼ਲੇ ਦਾ ਸਤਿਆਗ੍ਰਹਿ ਕਿਸ ਤਰ੍ਹਾਂ ਵੱਡੇ ਪੈਮਾਨੇ 'ਤੇ ਸਭ ਪਾਸੇ ਸ਼ੁਰੂ ਕੀਤਾ ਜਾ ਸਕਦਾ ਹੈ ਜਿਸ ਨਾਲ ਅਛੂਤ ਵਿਅਕਤੀਆਂ ਨੂੰ ਹਿੰਦੂਆਂ ਦੇ ਸਮਾਜ ਨਾਲ ਤਾਲਮੇਲ ਕੀਤਾ ਜਾ ਸਕੇ, ਇਸ ਉਦੇਸ਼ ਤੋਂ ਪ੍ਰੇਰਿਤ ਹੋ ਕੇ ਡਾ. ਅੰਬੇਡਕਰ ਨੇ ਅੰਦੋਲਨ ਸ਼ੁਰੂ ਕੀਤਾ। ਉਨ੍ਹਾਂ ਦਾ ਇਹ ਅੰਦਾਜ਼ਾ ਸੀ ਕਿ ਇਸ ਅੰਦੋਲਨ ਵਿਚ ਕਰੀਬਨ ਇਕ ਲੱਖ ਲੋਕ ਭਾਗ ਲੈਣਗੇ। ਉਨ੍ਹਾਂ ਨੇ ਇਹ ਆਸ ਕੀਤੀ।[2] ਆਪਣੀ ਮੁਲਾਕਾਤ ਵਿਚ ਉਨ੍ਹਾਂ ਨੇ ਦੱਸਿਆ ਕਿ ਕੁਝ ਚੁਣੀਆਂ ਹੋਈਆਂ ਥਾਵਾਂ 'ਤੇ ਇਹ ਸਤਿਆਗ੍ਰਹਿ ਕੀਤਾ ਜਾਵੇ। ''ਜੇ ਛੂਤ ਸਮਾਜ ਅਤਿਆਚਾਰ ਦਾ ਰਸਤਾ ਨਹੀਂ ਅਪਣਾਉਂਦਾ ਹੈ ਤਾਂ ਅਸੀਂ ਵੀ ਉਸ ਤਰ੍ਹਾਂ ਦਾ ਹੀ ਵਿਹਾਰ ਕਰਾਂਗੇ। ਨਹੀਂ ਤਾਂ ਅਸੀਂ ਤਾਲਮੇਲ ਛੱਡ 'ਜੈਸੇ ਨਾਲ ਤੈਸਾ ਵਿਹਾਰ' - ਇਸ ਤੱਤ ਦਾ ਪਾਲਣ ਕਰਾਂਗੇ।'' ਇਸ ਸਤਿਆਗ੍ਰਹਿ ਲਈ ਕੁਲੀਨ ਅਤੇ ਅਛੂਤ, ਇਸ ਤਰ੍ਹਾਂ ਦੇ ਭਿੰਨ-ਭਿੰਨ ਸਮੂਹ ਬਣਾਉਣ ਦਾ ਨਿਸ਼ਚਾ ਲਿਆ ਗਿਆ।

ਇਨ੍ਹਾਂ ਦਿਨਾਂ ਵਿਚ ਹੀ ਬਾਈ ਸ਼ਹਿਰ ਦੇ ਮਸ਼ਹੂਰ ਵਿਦਵਾਨ ਮਹਾਦੇਵ ਸ਼ਾਸਤ੍ਰੀ ਦਿਵੇਕਰ ਨੂੰ ਮੁੰਬਈ ਵਿਚ ਡਾਕਟਰ ਅੰਬੇਡਕਰ ਨੇ ਕਿਹਾ - ''ਸੱਚੇ ਹਿੰਦੂ ਤਾਂ ਅਸੀਂ ਹਾਂ ਕਿਉਂਕਿ ਧਰਮ ਦਾ ਸੱਚਾ ਰਹੱਸ ਸਾਨੂੰ ਹੀ ਜ਼ਿਆਦਾ ਸਪਸ਼ਟ ਸਮਝ ਵਿਚ ਆਇਆ ਹੈ। ਅਸੀਂ ਸੁਤੰਤਰ ਰਾਸ਼ਟਰ ਹਾਂ।''[3] ''ਤੁਸੀਂ ਜੋ ਇਹ ਕਹਿ ਰਹੇ ਹੋ, ਇਸਦਾ ਅਰਥ ਕੀ ਹੈ?'' ਦਿਵੇਕਰ ਸ਼ਾਸਤ੍ਰੀ ਨੇ ਪ੍ਰਸ਼ਨ ਕੀਤਾ। ਡਾ. ਅੰਬੇਡਕਰ ਨੇ ਤੁਰਤ ਜਵਾਬ ਦਿੱਤਾ, ''ਮੈਂ ਰਾਜਨੀਤਕ ਨਜ਼ਰੀਏ ਤੋਂ ਸੁਤੰਤਰ ਮਤਦਾਰ ਸੰਘ, ਸੁਤੰਤਰ ਸੁਵਿਧਾਵਾਂ, ਸਹੂਲਤਾਂ, ਇਸ ਲਿਹਾਜ ਨਾਲ ਸੁਤੰਤਰ ਸ਼ਬਦ ਦੀ ਵਰਤੋਂ ਕੀਤੀ ਹੈ। ਹਿੰਦੂ ਸਮਾਜ ਵਿਚ ਪ੍ਰੀਤੀ-ਭੋਜ, ਆਪਸੀ ਵਿਆਹ ਭਾਵ ਆਪਸ ਵਿਚ ਰੋਟੀ ਬੇਟੀ ਦੀ ਸਾਂਝ ਦਾ ਵਿਹਾਰ ਹੋਣਾ ਚਾਹੀਦਾ ਹੈ। ਮੰਦਰ ਦਾਖ਼ਲਾ ਤਾਂ ਜਾਤ-ਪਾਤ ਹਟਾਉਣ ਦੀ ਪਹਿਲੀ ਪੌੜੀ ਹੈ। ਸਤਿਆਗ੍ਰਹਿ ਵਿਚਾਰਾਂ

---

1. ਕੀਰ : 143.
2. ਗਿਆਨ ਪ੍ਰਕਾਸ਼; 27.11..1929.
3. ਉਹੀ, 1.1.1929.

ਵਿਚ ਤਬਦੀਲੀ ਲਿਆਉਣ ਵਲ ਸਾਡਾ ਪਹਿਲਾ ਕਦਮ ਹੈ। ਅਸੀਂ ਸਭ ਪਾਸੇ ਬਰਾਬਰੀ ਸਥਾਪਤ ਕਰਨੀ ਹੈ। ਮੈਂ ਲੋਕਤੰਤਰਵਾਦੀ ਹਾਂ, ਪਰ ਇਕ ਸਮਾਜ ਦੂਜੇ ਸਮਾਜ ਉਤੇ ਜ਼ੁਲਮ ਕਰੇ, ਇਸਦਾ ਮੈਂ ਕੱਟੜ ਵਿਰੋਧੀ ਹਾਂ।''

# 15

ਧਾਰਵਾੜ ਜ਼ਿਲ੍ਹੇ ਦੇ ਦਲਿਤ ਸਮਾਜ ਦੀ ਪਹਿਲੀ ਸਭਾ ਧਾਰਵਾੜ ਵਿਚ 28.12.1929 ਨੂੰ ਸਮਾਪਤ ਹੋਈ।[1] ਇਸ ਸਭਾ ਵਿਚ ਮਹਾਰ, ਚਮਾਰ, ਮਾਂਗ, ਚੰਡਾਲ, ਭੰਗੀ, ਢੋਰ ਅਤੇ ਹੋਰ ਅਛੂਤ ਜਾਤੀਆਂ ਦੇ ਹਜ਼ਾਰਾਂ ਲੋਕ ਸ਼ਾਮਿਲ ਹੋਏ। ਨਾਲ ਹੀ ਉਥੇ ਕੁਲੀਨ ਸਮਾਜ ਦੇ ਲੋਕ ਵੀ ਕਾਫ਼ੀ ਗਿਣਤੀ ਵਿਚ ਹਾਜ਼ਰ ਸਨ।

ਇਸ ਸਭਾ ਵਿਚ ਭਾਸ਼ਣ ਦੇਂਦੇ ਹੋਏ ਡਾ. ਅੰਬੇਡਕਰ ਨੇ ਵਿਦਵਾਨ ਕਹੇ ਜਾਣ ਵਾਲੇ ਵਿਅਕਤੀ ਦਾ ਵਰਣਨ ਕਰਦੇ ਹੋਏ ਕਿਹਾ ਸੀ ਕਿ "ਇਕ ਵਿਦਵਾਨ ਵਿਅਕਤੀ ਵੀ ਝੂਠਾ, ਕਪਟੀ, ਦਖ਼ਲ ਅੰਦਾਜ਼ੀ ਕਰਨ ਵਾਲਾ ਅਤੇ ਅਨੇਕਾਂ ਬੁਰੇ ਗੁਣਾਂ ਦੀ ਖਾਨ ਹੋ ਸਕਦਾ ਹੈ।" ਉਨ੍ਹਾਂ ਦੀ ਨਜ਼ਰ ਵਿਚ ਜਾਤ-ਪਾਤ ਖ਼ਤਮ ਕਰਨ ਦਾ ਮਹੱਤਵਪੂਰਣ ਰਸਤਾ ਰਾਜਨੀਤਕ ਸ਼ਾਸਨ ਸ਼ਕਤੀ ਨੂੰ ਆਪਣੇ ਹੱਥਾਂ ਵਿਚ ਲੈਣਾ ਹੈ। ਫੇਰ ਉਨ੍ਹਾਂ ਨੇ ਕਿਹਾ ਕਿ, "ਰਹਿਣ ਸਹਿਣ ਦੀ ਪੱਧਰ ਸੁਧਾਰਨ ਵਰਗੀਆਂ ਕਈ ਗੱਲਾਂ ਆਪਣੇ ਹੱਥ ਵਿਚ ਰਾਜਨੀਤਕ ਹਕੂਮਤ ਆਉਣ ਉਤੇ ਟਿਕੀਆਂ ਹਨ।" ਕੇਵਲ ਪਹਿਰਾਵੇ ਦਾ ਢੰਗ ਜਾਂ ਭੇਸ ਵਿਚ ਤਰੱਕੀ ਹੋ ਜਾਣ ਨਾਲ ਸੁਧਾਰ ਨਹੀਂ ਹੁੰਦਾ। ਸੱਚੀ ਤਰੱਕੀ ਤਾਂ ਰਾਜਨੀਤਕ ਤਾਕਤ ਹੱਥਾਂ ਵਿਚ ਆਉਣ 'ਤੇ ਹੀ ਸੰਭਵ ਹੋ ਸਕਦੀ ਹੈ। ਅੰਗ੍ਰੇਜ਼ੀ ਹਕੂਮਤ ਵਿਚ ਸਮਾਜਿਕ ਅਨਿਆਂ ਨੂੰ ਮਿਟਾ ਸਕਣ ਵਾਲਾ ਕੋਈ ਕਾਨੂੰਨ ਹੈ ਹੀ ਨਹੀਂ ਅਤੇ ਨਾ ਬਣਾਇਆ ਜਾ ਸਕਦਾ ਹੈ। ਇਸ ਲਈ ਸਾਨੂੰ ਸਭ ਨੂੰ ਰਾਸ਼ਟਰਵਾਦੀ ਹੋਣਾ ਚਾਹੀਦਾ ਹੈ। ਮੈ ਅੰਗ੍ਰੇਜ਼ੀ ਸਰਕਾਰ 'ਤੇ ਵਿਸ਼ਵਾਸ ਨਹੀਂ ਕਰਦਾ। ਸਾਨੂੰ ਆਪ ਹੀ ਆਪਣਾ ਉਧਾਰ ਕਰਨਾ ਪਵੇਗਾ। ਅੰਗ੍ਰੇਜ਼ੀ ਸਰਕਾਰ ਪੱਕੀ ਵਿਵਹਾਰਕ ਹੈ। ਪਹਿਲੇ ਸਾਨੂੰ ਸਵਰਾਜ ਦੇ ਯੋਗ ਬਣਨਾ ਚਾਹੀਦਾ ਹੈ। ਇਸਦੇ ਲਈ ਸਾਨੂੰ ਜ਼ਰੂਰੀ ਗਿਆਨ ਪ੍ਰਾਪਤ ਕਰਨਾ ਹੋਵੇਗਾ।" ਚਿਤਾਵਨੀ ਦੇ ਨਾਲ ਇਹ ਗੱਲਾਂ ਸਮਝਾ ਕੇ ਡਾ. ਅੰਬੇਡਕਰ ਨੇ 'ਬਹਿਸ਼ਕ੍ਰਿਤ ਹਿਤਕਾਰਿਣੀ ਸਭਾ' ਵਲੋਂ ਚਲਾਏ ਜਾਣ ਵਾਲੇ ਹੋਸਟਲ ਨੂੰ ਸਮੂਹਕ ਰੂਪ ਵਿਚ ਸਹਾਇਤਾ ਦੇਣ ਦਾ ਸੱਦਾ ਦਿੱਤਾ।

ਮੁੰਬਈ ਵਿਚ ਲੋਅਰਪਰੇਲ ਖੇਤਰ ਵਿਚ ਦਲਿਤ ਸਮਾਜ ਦੀ 30.1.1930 ਨੂੰ ਜੰਗੀ ਸਭਾ ਹੋਈ। ਇਸ ਸਭਾ ਵਿਚ 9-10 ਹਜ਼ਾਰ ਲੋਕ ਹਾਜ਼ਰ ਸਨ। ਅਛੂਤਾਂ ਦੀਆਂ ਭਿੰਨ-ਭਿੰਨ ਜਾਤੀਆਂ ਨੂੰ ਸੰਬੋਧਿਤ ਕਰਦੇ ਹੋਏ ਡਾਕਟਰ ਸਾਹਿਬ ਨੇ ਕਿਹਾ, "ਜਿਸ ਤਰ੍ਹਾਂ ਪਿੰਡ-ਪਿੰਡ ਵਿਚ ਮਹਾਰਾਂ ਦੀ ਬਸਤੀ, ਚੰਡਾਲਾਂ ਦੀ ਬਸਤੀ ਵਰਗੀ ਜਾਤੀ ਵਿਸ਼ੇਸ਼ ਦੀ ਆਬਾਦੀ ਵਸੀ ਹੈ, ਉਸੇ ਤਰ੍ਹਾਂ ਮੁੰਬਈ ਸ਼ਹਿਰ ਵਿਚ ਵੀ ਅਲੱਗ-ਅਲੱਗ ਬਸਤੀਆ ਹਨ। ਇਸ ਵਖਰੇਵੇ ਨੂੰ ਤੋੜਨਾ ਚਾਹੀਦਾ ਹੈ।' ਉਨ੍ਹਾਂ ਨੇ ਇਹ ਸੁਣ ਕੇ ਸੰਤੁਸ਼ਟੀ ਪ੍ਰਗਟ ਕੀਤੀ ਕਿ ਦਲਿਤ

1. ਗਿਆਨ ਪ੍ਰਕਾਸ਼, ਮਿਤੀ 1.1.1930.

ਸਮਾਜ ਦੇ ਨੌਜਵਾਨ ਇਸ ਪਾਸੇ ਵਲ ਜਤਨਸ਼ੀਲ ਹਨ।

23 ਫਰਵਰੀ 1930 ਨੂੰ ਮੁੰਬਈ ਵਿਚ ਕੋਲਹਾਪੁਰ ਨਰੇਸ਼ ਦੇ ਬੰਗਲੇ ਵਿਚ ਸਰਵ ਭਾਰਤੀ ਬ੍ਰਾਹਮਣ ਪੱਖ ਦੀ ਸਭਾ ਆਯੋਜਿਤ ਕੀਤੀ ਗਈ ਸੀ।[1] ਗੋਲਮੇਜ਼ ਸਭਾ ਵਿਚ ਇਸ ਪੱਖ ਦੇ ਪੰਦ੍ਰਾਂ ਪ੍ਰਤੀਨਿਧੀ ਭਿਜਵਾਉਣ ਦਾ ਇਸ ਸਭਾ ਵਿਚ ਮਤਾ ਪਾਸ ਕੀਤਾ ਗਿਆ। ਡਾ. ਅੰਬੇਡਕਰ ਇਸ ਬੈਠਕ ਵਿਚ ਹਾਜ਼ਰ ਸਨ।

ਇਸ ਸਭਾ ਤੋਂ ਤੁਰਤ ਬਾਅਦ ਹੀ ਡਾਕਟਰ ਅੰਬੇਡਕਰ ਉਸੇ ਦਿਨ ਨਾਸਿਕ ਜ਼ਿਲ੍ਹੇ ਦੇ ਸਿੰਨਰ ਪਿੰਡ ਵਿਚ ਅਛੂਤਾਂ ਦੀ ਇਕ ਵਿਸ਼ਾਲ ਸਭਾ ਵਿਚ ਪਹੁੰਚ ਗਏ।

ਪੁਣੇ ਦੀ 'ਡਿਪ੍ਰੈਸਟ ਕਲਾਸ ਮਿਸ਼ਨ ਸੋਸਾਇਟੀ' ਦੇ ਮੈਂਬਰ ਸ੍ਰੀ ਪਾਤਾਡੇ ਅਤੇ ਉਨ੍ਹਾਂ ਦੇ ਕੁਝ ਅਛੂਤ ਸਾਥੀਆਂ ਨੇ 'ਇੰਡੀਅਨ ਨੈਸ਼ਨਲ ਐਂਟੀ ਰੇਵਿਲਿਉਸ਼ਨਰੀ ਪੱਖ' ਦੀ ਸਥਾਪਨਾ ਕੀਤੀ।[2] ਇਨ੍ਹਾਂ ਕਾਰਜਕਰਤਿਆਂ ਨੇ ਮਹਾਤਮਾ ਗਾਂਧੀ ਦੇ ਸਤਿਆਗ੍ਰਹਿ ਦੇ ਵਿਰੋਧ ਵਿਚ ਪੁਣੇ ਵਿਚ ਪ੍ਰਤਿ-ਸਤਿਆਗ੍ਰਹਿ ਕਰਨ ਦਾ ਐਲਾਨ ਕੀਤਾ ਅਤੇ ਪ੍ਰਚਾਰ ਦੁਆਰਾ ਇਹ ਖ਼ਬਰ ਫੈਲਾ ਦਿੱਤੀ ਕਿ ਡਾ. ਅੰਬੇਡਕਰ ਵੀ ਅੰਦੋਲਨ ਦੇ ਨਾਲ ਹਨ। ਇਸ ਗ਼ਲਤਫ਼ਹਿਮੀ ਦੇ ਖ਼ਿਲਾਫ਼ ਡਾ. ਅੰਬੇਡਕਰ ਨੇ ਤੁਰਤ 8 ਅਪ੍ਰੈਲ 1930 ਨੂੰ 'ਗਿਆਨ ਪ੍ਰਕਾਸ਼' ਸਮਾਚਾਰ ਪੱਤਰ ਦੇ ਖਬਰਾਂ ਭੇਜਣ ਵਾਲੇ ਨੁਮਾਇੰਦੇ ਨਾਲ ਮਹਾੜ ਵਿਚ ਮੁਲਾਕਾਤ ਕਰਦੇ ਹੋਏ ਕਿਹਾ, "ਇਸ ਪ੍ਰਤਿ ਸਤਿਆਗ੍ਰਹਿ ਨਾਲ ਮੇਰਾ ਜਾਂ ਮੇਰੇ ਸਾਥੀਆਂ ਦਾ ਬਿਲਕੁਲ ਸੰਬੰਧ ਨਹੀਂ ਹੈ। ਨਾਲ ਹੀ ਮੈਂ ਇਸ ਪ੍ਰਤਿ ਸਤਿਆਗ੍ਰਹਿ ਦਾ ਸਖ਼ਤ ਵਿਰੋਧ ਕਰਦਾ ਹਾਂ, ਜਿਸ ਨਾਲ ਇਹ ਗ਼ਲਤਫ਼ਹਿਮੀ ਦੂਰ ਹੋ ਜਾਏ।[3] ਇਸ ਤੋਂ ਇਹ ਸਾਫ਼ ਜ਼ਾਹਿਰ ਹੋ ਜਾਂਦਾ ਹੈ ਕਿ ਡਾਕਟਰ ਅੰਬੇਡਕਰ ਨੇ ਵਾਰ-ਵਾਰ ਇਹ ਐਲਾਨ ਕੀਤਾ ਹੈ ਕਿ ਉਨ੍ਹਾਂ ਦਾ ਅੰਦੋਲਨ ਅਛੂਤਾਂ ਨੂੰ ਗ਼ੁਲਾਮੀ ਦੇ ਬੰਧਨ ਵਿਚ ਜਕੜੇ ਰੱਖਣ ਦੇ ਵਿਰੋਧ ਵਿਚ ਹੈ। ਨਾਲ ਹੀ ਮਹਾਤਮਾ ਗਾਂਧੀ ਦੁਆਰਾ ਚਲਾਏ ਗਏ ਰਾਸ਼ਟਰੀ ਸੁਤੰਤਰਤਾ ਅੰਦੋਲਨ ਦੇ ਵਿਰੋਧ ਵਿਚ ਉਨ੍ਹਾਂ ਨੇ ਕੋਈ ਕੰਮ ਨਹੀਂ ਕੀਤਾ। ਬਲਕਿ ਉਨ੍ਹਾਂ ਨੇ ਇਸ ਵਿਸ਼ੇ ਤੇ ਹਮੇਸ਼ਾ ਆਪਣਾ ਮਤਭੇਦ ਬੜੀ ਈਮਾਨਦਾਰੀ ਨਾਲ ਜਨਤਾ ਦੇ ਸਾਮ੍ਹਣੇ ਪੇਸ਼ ਕੀਤਾ।

ਡਾ. ਅੰਬੇਡਕਰ ਨੇ ਮੁੰਬਈ ਵਿਚ ਮੰਦਰ-ਦਾਖ਼ਲੇ ਦਾ ਸਤਿਆਗ੍ਰਹਿ ਭਾਵੇਂ ਆਰੰਭ ਨਾ ਕੀਤਾ ਹੋਵੇ, ਪਰ ਨਾਸਿਕ ਵਿਚ ਉਨ੍ਹਾਂ ਨੇ 2 ਮਾਰਚ 1930 ਤੋਂ ਮੰਦਰ ਦਾਖ਼ਲਾ ਸਤਿਆਗ੍ਰਹਿ ਦੀ ਵਿਗਲ ਵਜਾਈ ਸੀ। ਸਭਾ ਦੀ ਬੈਠਕ ਸਵੇਰੇ ਦਸ ਵਜੇ ਸ਼ੁਰੂ ਹੋਈ। ਇਸ ਵਿਚ ਸਤਿਆਗ੍ਰਹਿ ਦੀ ਕਾਰਜਪ੍ਰਣਾਲੀ 'ਤੇ ਵਿਚਾਰ ਵਟਾਂਦਰਾ ਹੋਇਆ। ਨਿਸ਼ਚੇ ਅਨੁਸਾਰ ਤਿੰਨ ਵਜੇ ਤਕਰੀਬਨ 15000 ਸਤਿਆਗ੍ਰਹੀਆਂ ਦਾ ਇਕ ਮੀਲ ਲੰਬਾ ਜਲੂਸ ਬਹੁਤ ਹੀ ਅਨੁਸ਼ਾਸਨ ਅਤੇ ਸ਼ਾਂਤੀ ਦੇ ਨਾਲ ਰਾਮ ਮੰਦਰ ਵਲ ਵਧਿਆ। ਅੱਗੇ ਅੱਗੇ ਫੌਜੀ ਢੰਗ ਦਾ ਬੈਂਡ ਵੱਜ ਰਿਹਾ ਸੀ। ਰਾਮ ਮੰਦਰ ਦੇ ਸਾਰੇ ਦਰਵਾਜ਼ੇ ਬੰਦ ਕਰ ਦਿੱਤੇ ਗਏ ਸਨ। ਇਹ ਵਿਸ਼ਾਲ ਜਲੂਸ ਗੋਦਾਵਰੀ ਨਦੀ ਦੇ ਕਿਨਾਰੇ ਜੰਗੀ ਸਭਾ ਵਿਚ ਬਦਲ ਗਿਆ।

---

1. ਗਿਆਨ ਪ੍ਰਕਾਸ਼, 25.2.1930.
1. ਉਹੀ, 29.2.1930.
2. ਉਹੀ, 8 ਅਪ੍ਰੈਲ 1930.

ਰਾਤ ਗਿਆਰਾਂ ਵਜੇ ਕਾਰਜਕਰਤਿਆਂ ਦੀ ਬੈਠਕ ਹੋਈ ਅਤੇ ਤਿੰਨ ਮਾਰਚ ਤੋਂ ਸਤਿਆਗ੍ਰਹਿ ਕਰਨਾ ਤੈਅ ਹੋਇਆ। ਪਹਿਲੇ ਦਿਨ 125 ਆਦਮੀ ਅਤੇ 25 ਇਸਤਰੀਆਂ ਨੇ ਸਤਿਆਗ੍ਰਹਿ ਕੀਤਾ। ਕੈਂਪ ਵਿਚ ਅੱਠ ਹਜ਼ਾਰ ਸਤਿਆਗ੍ਰਹੀ ਜਮ੍ਹਾਂ ਸਨ ਅਤੇ ਆਪਣੀ ਵਾਰੀ ਦੀ ਉਤਸੁਕਤਾ ਨਾਲ ਉਡੀਕ ਕਰ ਰਹੇ ਸਨ ਅਤੇ ਕਰੀਬਨ ਅੱਠ ਹਜ਼ਾਰ ਦੀ ਗਿਣਤੀ ਦਾ ਦਲਿਤ ਸਮਾਜ ਇਹ ਦ੍ਰਿਸ਼ ਵੇਖ ਰਿਹਾ ਸੀ। ਜ਼ਿਲ੍ਹਾ ਅਧਿਕਾਰੀ ਗਾਰਡਨ ਆਪ ਸ਼ਾਂਤੀ ਕਾਇਮ ਰੱਖਣ ਲਈ ਉਥੇ ਹਾਜ਼ਰ ਸਨ। ਪਰ ਰਾਮ ਮੰਦਰ ਬੰਦ ਕਰ ਦਿੱਤਾ ਗਿਆ ਸੀ।

ਰਾਤ ਨੂੰ ਕੁਰਤਕੋਟੀ ਦੇ ਸ਼ੰਕਰਾਚਾਰੀਆ ਨੇ ਆਮ ਸਭਾ ਨੂੰ ਸੰਬੋਧਿਤ ਕੀਤਾ। ਪਰ ਸਨਾਤਨੀ ਲੋਕਾਂ ਨੇ ਪੱਥਰਾਂ ਦੀ ਵਰਖਾ ਕਰਕੇ ਸਭਾ ਭੰਗ ਕਰਵਾ ਦਿੱਤੀ। 9 ਅਪ੍ਰੈਲ ਨੂੰ ਰਾਮਨੌਮੀ ਦਾ ਜਸ਼ਨ ਸੀ। ਉਸ ਦਿਨ ਸ੍ਰੀ ਰਾਮਚੰਦਰ ਜੀ ਦੀ ਰੱਥ ਯਾਤਰਾ ਨਿਕਲਣ ਵਾਲੀ ਸੀ। ਕੁਲੀਨ ਅਤੇ ਅਛੂਤ ਨੇਤਾਵਾਂ ਦੀ ਬੈਠਕ ਹੋਈ ਅਤੇ ਇਹ ਸਮਝੌਤਾ ਕੀਤਾ ਗਿਆ ਕਿ ਦੋਨਾਂ ਦਲਾਂ ਦੇ ਤਕੜੇ ਜਵਾਨ ਇਸ ਰੱਥ ਨੂੰ ਖਿੱਚਣਗੇ। ਪਰ ਸਨਾਤਨੀਆਂ ਦੇ ਦਿਲ ਵਿਚ ਹੋਰ ਹੀ ਇਰਾਦਾ ਲੁਕਿਆ ਸੀ। ਮੰਦਰ ਤੋਂ ਰੱਥ ਦੂਰ ਜਾਂਦੇ ਹੀ ਉਹ ਤਾਂ ਅੰਬੇਡਕਰ ਅਤੇ ਸਤਿਆਗ੍ਰਹੀਆਂ ਉਤੇ ਟੁੱਟ ਪੈਣ ਵਾਲੇ ਸਨ। ਇਹ ਖ਼ਬਰ ਮਿਲਦੇ ਹੀ ਸਤਿਆਗ੍ਰਹੀਆਂ ਦੇ ਨੇਤਾ ਦਾਦਾ ਸਾਹਿਬ ਗਾਯਕਵਾੜ, ਰਣਖਾਂਬੇ ਆਦਿ ਲੋਕਾਂ ਨੇ ਬਾਬਾ ਸਾਹਿਬ ਨੂੰ ਬੇਨਤੀ ਕੀਤੀ ਕਿ ਉਹ ਮਹਾਰਵਾੜੀ ਵਿਚ ਸੁਰਖਿਅਤ ਥਾਂ 'ਤੇ ਚਲੇ ਜਾਣ। ਪਰ ਫੌਜੀ ਸੁਭਾਉ ਵਾਲੇ ਬਾਬਾ ਸਾਹਿਬ ਨੇ ਸਾਫ਼-ਸਾਫ਼ ਕਹਿ ਦਿੱਤਾ, "ਇਥੇ ਰਹਿ ਕੇ ਮਰ ਜਾਣਾ ਜ਼ਿਆਦਾ ਚੰਗਾ ਹੈ। ਇਥੇ ਆਏ ਹਰ ਸਤਿਆਗ੍ਰਹੀ ਦੀ ਜਾਨ ਮੇਰੀ ਜਾਨ ਤੋਂ ਘੱਟ ਕੀਮਤੀ ਨਹੀਂ ਹੈ। ਮੈਂ ਇਥੋਂ ਹਰਗਿਜ਼ ਨਹੀਂ ਹਿੱਲਾਂਗਾ।" ਡਾ. ਅੰਬੇਡਕਰ ਆਪ ਜਲੂਸ ਵਿਚ ਸ਼ਾਮਿਲ ਹੋਏ। ਜਿਵੇਂ ਹੀ ਰੱਥ ਕੁਝ ਦੂਰ ਪਹੁੰਚਿਆ ਸਨਾਤਨੀ ਲੋਕਾਂ ਨੇ ਰੱਥ ਖਿੱਚਣ ਵਾਲੇ ਅਛੂਤਾਂ 'ਤੇ ਧਾਵਾ ਬੋਲ ਦਿੱਤਾ। ਉਨ੍ਹਾਂ ਨੂੰ ਮਾਰਨ ਦਾ ਦੌਰ ਚਲ ਪਿਆ। ਰਸਤਾ ਤੰਗ ਸੀ ਅਤੇ ਉਸਦੇ ਦੋਨੋਂ ਪਾਸੇ ਕੰਡਿਆਲੀ ਤਾਰ ਲੱਗੀ ਹੋਈ ਸੀ। ਡਾ. ਅੰਬੇਡਕਰ ਅਤੇ ਉਨ੍ਹਾਂ ਦੇ ਸਾਥੀ ਜਿਵੇਂ ਇਕ ਚੱਕਰਵਿਊ ਵਿਚ ਫ਼ਸ ਗਏ ਸਨ। ਨਾਲ ਦੇ ਖੇਤਾਂ ਵਿਚੋਂ ਉਨ੍ਹਾਂ 'ਤੇ ਪੱਥਰ ਵਰ੍ਹਾਏ ਜਾ ਰਹੇ ਸਨ। ਡਾ. ਅੰਬੇਡਕਰ ਦੇ ਸਾਥੀਆਂ ਨੇ ਉਨ੍ਹਾਂ ਦੀ ਰੱਖਿਆ ਕਰਨ ਲਈ ਉਨ੍ਹਾਂ ਨੂੰ ਚਾਰੇ ਪਾਸਿਆਂ ਤੋਂ ਘੇਰਿਆ ਹੋਇਆ ਸੀ। ਕੁਝ ਲੋਕ ਉਨ੍ਹਾਂ ਦੇ ਸਿਰ 'ਤੇ ਛਤਰੀ ਤਾਣ ਕੇ ਖੜ੍ਹੇ ਸਨ। ਇਕ ਛਤਰੀ ਟੁਟਦੀ ਤਾਂ ਦੂਜੀ ਖੁਲ੍ਹ ਜਾਂਦੀ। ਇਨ੍ਹਾਂ ਪੱਥਰਾਂ ਦੀ ਮਾਰ ਨੂੰ ਕਈ ਸਾਥੀ ਆਪਣੇ ਸਰੀਰ ਤੇ ਝੱਲ ਰਹੇ ਸਨ ਜਿਸ ਨਾਲ ਬਾਬਾ ਸਾਹਿਬ ਨੂੰ ਸੱਟ ਨਾ ਲੱਗੇ, ਪਰ ਬਾਬਾ ਸਾਹਿਬ ਨੂੰ ਕਈ ਸੱਟਾਂ ਲੱਗੀਆਂ ਅਤੇ ਉਨ੍ਹਾਂ ਦੇ ਸਾਥੀ ਭਾਸਕਰਰਾਵ ਕੰਦੇਰਕਰ ਨੂੰ ਸਿਰ 'ਤੇ ਗੰਭੀਰ ਸੱਟਾਂ ਲੱਗੀਆਂ। ਕਈ ਸਤਿਆਗ੍ਰਹੀ ਬੁਰੀ ਤਰ੍ਹਾਂ ਜ਼ਖ਼ਮੀ ਹੋਏ।

ਪੁਲਿਸ ਨੇ ਸ਼ਾਂਤੀ ਬਹਾਲ ਕੀਤੀ। ਤਦ ਸਭ ਨੂੰ ਹਸਪਤਾਲ ਪਹੁੰਚਾਉਣ ਦਾ ਕੰਮ ਸ਼ੁਰੂ ਹੋਇਆ। ਬਾਬਾ ਸਾਹਿਬ ਖ਼ੁਦ ਇਸ ਪਾਸੇ ਧਿਆਨ ਦੇ ਰਹੇ ਸਨ। ਬਾਅਦ ਵਿਚ ਉਹ ਜ਼ਖ਼ਮੀ ਸਤਿਆਗ੍ਰਹੀਆਂ ਨੂੰ ਵੇਖਣ ਹਸਪਤਾਲ ਵੀ ਪਹੁੰਚੇ।

ਇਸ ਮੰਦਰ-ਦਾਖ਼ਲਾ ਅੰਦੋਲਨ ਕਾਰਣ ਅਛੂਤਾਂ ਨੂੰ ਪਿੰਡ ਪਿੰਡ ਵਿਚ ਅਤਿਆਚਾਰ

ਆਦਿ ਦਾ ਸਾਮ੍ਹਣਾ ਕਰਨਾ ਪਿਆ ਸੀ। ਫੇਰ ਵੀ ਨਾਸਿਕ ਦਾ ਇਹ ਸਤਿਆਗ੍ਰਹਿ ਚਲਦਾ ਹੀ ਰਿਹਾ। ਡਾਕਟਰ ਮੁੰਜੇ ਅਤੇ ਕੁਰਤਕੋਟੀ ਦੇ ਸ਼ੰਕਰਾਚਾਰੀਆ ਮੁੰਬਈ ਵਿਚ ਡਾ ਅੰਬੇਡਕਰ ਨੂੰ ਮਿਲੇ ਅਤੇ ਉਨ੍ਹਾਂ ਨੂੰ ਉਨ੍ਹਾ ਇਹ ਕਿਹਾ. ''ਅਸੀਂ ਸਨਾਤਨੀ ਸਮਾਜ ਦਾ ਮਨ ਬਦਲਣ ਦਾ ਜਤਨ ਕਰਾਂਗੇ।'' ਨਾਸਿਕ ਦੇ 'ਕਾਲਾਰਾਮ ਮੰਦਰ ਦਾ ਸਤਿਆਗ੍ਰਹਿ' ਦਾਦਾ ਸਾਹਿਬ ਗਾਯਕਵਾੜ ਅਤੇ ਅੰਮ੍ਰਿਤ ਰਾਵ ਰਣਖਾਬੇ ਨੇ 13 ਅਕਤੂਬਰ 1935 ਤਕ ਚਾਲੂ ਰਖਿਆ ਸੀ।

ਮਹਾੜ ਤਲਾਬ ਵਾਲੇ ਸਤਿਆਗ੍ਰਹਿ ਦੇ ਮੁਕੱਦਮਿਆ ਨੂੰ ਚਲਾਉਣਾ. ਉਸ ਲਈ ਗਵਾਹ ਅਤੇ ਸਾਰੇ ਸਬੂਤਾ ਦੀ ਜਾਚ ਕਰਨਾ ਅਤੇ ਨਾਲ ਹੀ ਨਾਸਿਕ ਸਤਿਆਗ੍ਰਹਿ ਦਾ ਪ੍ਰਤੱਖ ਅਤੇ ਪੱਤਰਾਂ ਰਾਹੀਂ ਮਾਰਗਦਰਸ਼ਨ ਕਰਨਾ, ਇਨ੍ਹਾਂ ਸਭ ਕੰਮਾਂ ਵਿਚ ਰੁੱਝੇ ਹੋਣ ਕਾਰਣ ਡਾ. ਬਾਬਾ ਸਾਹਿਬ ਅੰਬੇਡਕਰ ਵਿਧਾਨ ਮੰਡਲ ਦੀ ਪਹਿਲੀ ਤਿਮਾਹੀ ਦੀ ਬੈਠਕ ਵਿਚ ਜ਼ਿਆਦਾਤਰ ਹਾਜ਼ਰ ਨਹੀਂ ਰਹਿ ਸਕੇ ਸਨ।

ਪੇਟਰੋ ਸਮਿਤੀ ਦੀ ਮਈ ਮਹੀਨੇ ਵਿਚ ਮੁੰਬਈ ਸ਼ਹਿਰ ਵਿਚ ਬੈਠਕ ਹੋਈ। ਉਸ ਵਿਚ ਉਹ ਹਾਜ਼ਰ ਰਹੇ। ਉਸ ਤੋਂ ਬਾਅਦ ਜੁਲਾਈ-ਅਗਸਤ ਵਿਚ ਵਿਧਾਨ ਸਭਾ ਦੀ ਬੈਠਕ ਵਿਚ ਵੀ ਉਹ ਸ਼ਾਮਲ ਹੋਏ ਸਨ।

# 16

8ਅਗਸਤ 1930ਦੇ ਦਿਨ 'ਸਰਵ ਭਾਰਤੀ ਬਹਿਸ਼ਕ੍ਰਿਤ ਸਭਾ' ਦਾ ਨਾਗਪੁਰ ਵਿਚ ਸਮਾਗਮ ਹੋਇਆ। ਸਾਰੇ ਭਾਰਤ ਦੇ ਦਲਿਤ ਸਮਾਜ ਦੇ ਭਿੰਨ-ਭਿੰਨ ਸੰਗਠਨਾਂ ਨੂੰ ਇਸ ਸਮਾਗਮ ਲਈ ਬੁਲਾਇਆ ਗਿਆ ਸੀ। ਡਾ. ਅੰਬੇਡਕਰ ਦੀ ਇਹ ਸਲਾਹ ਸੀ ਕਿ ਬਰਤਾਨਵੀ ਹਕੂਮਤ ਭਾਰਤ ਨੂੰ ਆਜ਼ਾਦੀ ਦੇਣ ਲਈ ਉਤਸੁਕ ਹੈ ਅਤੇ ਇਸ ਸਵਾਧੀਨਤਾ ਦਾ ਮਸੌਦਾ ਤਿਆਰ ਕਰਨ ਲਈ ਉਨ੍ਹਾਂ ਨੇ ਇਹ ਗੋਲਮੇਜ਼ ਸਭਾ ਆਯੋਜਿਤ ਕੀਤੀ ਹੈ। ਇਸ ਲਈ ਉਨ੍ਹਾਂ ਨੇ ਵੀ ਇਹ ਸਭਾ ਇਸੇ ਉਦੇਸ਼ ਲਈ ਬੁਲਾਈ ਸੀ ਕਿ ਭਾਰਤੀ ਸਵਰਾਜ ਦੀ ਰੂਪ ਰੇਖਾ ਵਿਚ ਅਛੂਤਾਂ ਦੀ ਥਾਂ ਕੀ ਹੋਵੇਗੀ, ਇਸ ਬਾਰੇ ਵਿਚ ਨੀਤੀ ਨਿਸ਼ਚਿਤ ਕੀਤੀ ਜਾ ਸਕੇ। ਡਾ. ਅੰਬੇਡਕਰ ਨੇ ਕਰੀਬ ਡੇਢ ਘੰਟੇ ਤਕ ਇਸ ਸਭਾ ਵਿਚ ਆਪਣਾ ਭਾਸ਼ਣ ਦਿੱਤਾ।[1]

ਇਸ ਸਭਾ ਵਿਚ ਨਾਸਿਕ, ਪੁਣੇ, ਸਤਾਰਾ ਆਦਿ ਕਈ ਜ਼ਿਲ੍ਹਿਆਂ ਦੇ ਪ੍ਰਤੀਨਿਧੀਆਂ ਨੇ ਹਿੱਸਾ ਲਿਆ ਸੀ। ਇਸ ਤਰ੍ਹਾਂ ਮਦਰਾਸ, ਉੱਤਰ ਪ੍ਰਦੇਸ਼, ਬਿਹਾਰ, ਉੜੀਸਾ ਆਦਿ ਦੂਰ-ਦੂਰ ਪ੍ਰਦੇਸ਼ਾਂ ਦੇ ਅਛੂਤ ਨੇਤਾ ਵੀ ਹਾਜ਼ਰ ਸਨ। ਮਦਰਾਸ ਦੇ ਰਾਵ ਸਾਹਿਬ ਪਿੱਲੇ, ਨਾਸਿਕ ਦੇ ਦਾਦਾ ਸਾਹਿਬ ਗਾਯਕਵਾੜ, ਪੁਣੇ ਦੇ ਸੂਬੇਦਾਰ ਘਾਟਗੇ ਅਤੇ ਪਾ. ਨਾ. ਰਾਜਭੋਜ, ਮੁੰਬਈ ਦੇ ਸ਼ਿਵਤਰਕਰ ਆਦਿ ਕਾਰਜਕਰਤਾ, ਬਿਹਾਰ ਦੇ ਬਾਬੂ ਰਾਮਚਰਿਤ ਪ੍ਰਸਾਦ, ਉੱਤਰ ਪ੍ਰਦੇਸ਼ ਦੇ ਐਡਵੋਕੇਟ ਚੌਰਸੀਆ ਸੁਆਮੀ ਬੋਧਾਨੰਦ, ਬੰਗਾਲ ਦੇ ਸ੍ਰੀ ਵਿਸ਼ਵਾਸ, ਮੱਧ ਪ੍ਰਦੇਸ਼ ਦੇ ਸਰਵ ਸ੍ਰੀ ਲਛਮਣਰਾਵ ਓਗਲੇ, ਕਾਲੀਚਰਣ, ਬੰਦਾਗਵਲੀ, ਦਸ਼ਰਥ ਪਾਟਿਲ, ਆਦਿ ਬਹੁਤ ਸਾਰੇ ਵਿਅਕਤੀ ਸਭਾ ਵਿਚ ਹਾਜ਼ਰ ਸਨ। ਬਹੁਤ ਸਾਰੇ ਕੁਲੀਨ ਵਰਗ ਦੇ ਨੇਤਾ ਵੀ ਆਏ ਹੋਏ ਸਨ।

ਡਾ. ਅੰਬੇਡਕਰ ਨੇ ਆਪਣਾ ਭਾਸ਼ਣ ਅੰਗ੍ਰੇਜ਼ੀ ਵਿਚ ਲਿਖਿਆ ਪਰ ਆਮ ਸਰੋਤਿਆਂ ਲਈ ਉਨ੍ਹਾਂ ਨੇ ਮਰਾਠੀ ਵਿਚ ਭਾਸ਼ਣ ਦਿੱਤਾ। ਆਪਣੇ ਲੰਬੇ ਭਾਸ਼ਣ ਵਿਚ ਡਾ. ਅੰਬੇਡਕਰ ਨੇ ਅਠਾਰਾਂ ਅਛੂਤ ਜਾਤਾਂ ਦੀ ਯੂਰੋਪ ਦੀਆਂ ਭਿੰਨ-ਭਿੰਨ ਵੰਸ਼ਾਂ ਅਤੇ ਭਿੰਨ-ਭਿੰਨ ਭਾਸ਼ਾਵਾਂ ਦੇ ਵਾਂਗ ਹੀ ਹਾਲਤ ਦੱਸੀ ਅਤੇ ਇਹ ਸਮਝਾਇਆ ਕਿ ਭਾਰਤ ਨੂੰ ਆਜ਼ਾਦੀ ਮਿਲਣੀ ਹੀ ਚਾਹੀਦੀ ਹੈ, ਉਸਨੂੰ ਟਾਲਿਆ ਨਹੀਂ ਜਾ ਸਕਦਾ। ਉਨ੍ਹਾਂ ਨੇ ਸਮਝਾਇਆ ਕਿ ਭਿੰਨ-ਭਿੰਨ ਸਮਾਜ਼ਾਂ ਦੇ ਸਾਂਝੇ ਹਿਤਾਂ ਦੀ ਨਜ਼ਰ ਤੋਂ ਹੀ ਮਧਵਰਗੀ ਸਰਕਾਰ ਬਣਾਉਣੀ ਜ਼ਰੂਰੀ ਹੈ। ਇਹ ਨਹੀਂ ਭੁਲਣਾ ਚਾਹੀਦਾ ਕਿ ਅੰਗ੍ਰੇਜ਼ਾਂ ਦੇ ਇਕਤੰਤਰੀ ਰਾਜ ਕਾਰਣ ਹੀ ਹਿੰਦੁਸਤਾਨ ਇਕਤੰਤਰੀ ਰਾਸ਼ਟਰ ਬਣ ਸਕਿਆ। ਉਨ੍ਹਾਂ ਨੇ ਸਾਫ਼-ਸਾਫ਼ ਕਿਹਾ ਕਿ, ''ਭਿੰਨ-ਭਿੰਨ ਜਾਤਾਂ

---

1. ਗਿਆਨ ਪ੍ਰਕਾਸ਼, 8 ਅਗਸਤ 1930.

ਅਤੇ ਆਚਾਰਾਂ-ਵਿਚਾਰਾਂ ਦੀ ਭਿੰਨਤਾ ਇਤਿਹਾਸਕ ਅਤੇ ਰਾਜਨੀਤਕ ਦ੍ਰਿਸ਼ਟੀ ਤੋਂ ਸਵਰਾਜ ਦੇ ਰਸਤੇ ਵਿਚ ਰੁਕਾਵਟ ਨਹੀਂ ਬਣਨੀ ਚਾਹੀਦੀ।" ਉਨ੍ਹਾਂ ਨੇ ਕਿਹਾ, "ਭਿੰਨ-ਭਿੰਨ ਸਮਾਜਕ ਵਰਗਾਂ ਦੀ ਭਲਾਈ ਅਤੇ ਉਨ੍ਹਾਂ ਵਿਚ ਭਾਈਚਾਰਾ ਬਣਾਈ ਰਖਣ ਦੇ ਉਦੇਸ਼ ਨੂੰ ਧਿਆਨ ਵਿਚ ਰਖ ਕੇ ਹੀ ਸਵਰਾਜ ਦਾ ਸੰਵਿਧਾਨ ਬਣਾਉਣਾ ਹੋਵੇਗਾ। ਜੇ ਕਿਸੇ ਵੀ ਇਕ ਵਰਗ ਦੇ ਹੱਥ ਵਿਚ ਰਾਜ ਦਾ ਬੇਲਗਾਮ ਅਧਿਕਾਰ ਦੇ ਦਿੱਤਾ ਗਿਆ ਤਾਂ ਉਹ ਜਲਾਦ ਦੇ ਹੱਥਾਂ ਵਿਚ ਛੁਰਾ ਦੇਣ ਵਾਲੀ ਗੱਲ ਹੋਵੇਗੀ।

"ਘੱਟ ਗਿਣਤੀਆਂ ਦੇ ਪ੍ਰਸ਼ਨ ਦਾ ਹੱਲ ਵਿਵੇਕਪੂਰਣ ਹੋਣਾ ਚਾਹੀਦਾ ਹੈ। ਦੇਸ਼ ਦੇ ਸੰਵਿਧਾਨ ਵਿਚ ਹੀ ਉਨ੍ਹਾਂ ਦੇ ਹੱਕਾਂ ਨੂੰ ਸੁਰੱਖਿਅਤ ਰੱਖਣ ਦੀ ਵਿਵਸਥਾ ਹੋਣੀ ਚਾਹੀਦੀ ਹੈ। ਇਸ ਹੱਕ ਦੀ ਰੱਖਿਆ ਲਈ ਵਿਧਾਨ ਸਭਾ ਵਿਚ ਅਛੂਤਾਂ ਨੂੰ ਪੂਰੀ ਪ੍ਰਤੀਨਿਧਤਾ ਮਿਲਣੀ ਚਾਹੀਦੀ ਹੈ, ਇੰਨੀ ਕਿ ਉਹ ਉਨ੍ਹਾਂ ਦੀ ਗਿਣਤੀ ਦੇ ਹਿਸਾਬ ਨਾਲੋਂ ਜ਼ਿਆਦਾ ਹੋਵੇ। ਜੇ ਉਨ੍ਹਾਂ ਲਈ ਰਾਖਵੀਆਂ ਥਾਵਾਂ ਦਾ ਉਚਿਤ ਪ੍ਰਬੰਧ ਹੋਵੇ ਤਾਂ ਫੇਰ ਸੰਯੁਕਤ ਮਤਦਾਰ ਸੰਘ ਨੂੰ ਸਵੀਕਾਰ ਕਰਨ ਵਿਚ ਕੋਈ ਇਤਰਾਜ਼ ਨਹੀਂ ਹੋਵੇਗਾ। ਸਰਕਾਰੀ ਨੌਕਰੀਆਂ ਵਿਚ ਵੀ ਉਚਿਤ ਮਾਪਦੰਡ ਨਿਸ਼ਚਿਤ ਕਰਨਾ ਚਾਹੀਦਾ ਹੈ।"

"ਅਸੀਂ ਸਾਈਮਨ ਕਮੀਸ਼ਨ ਨੂੰ ਪੂਰਾ ਸਹਿਯੋਗ ਦਿੱਤਾ, ਪਰ ਉਨ੍ਹਾਂ ਨੇ ਸਾਡੇ ਨਾਲ ਉਚਿਤ ਨਿਆਂ ਨਹੀਂ ਕੀਤਾ ਹੈ। ਸਾਡੀ ਜਨਸੰਖਿਆ 20 ਪ੍ਰਤੀਸ਼ਤ ਹੁੰਦੇ ਹੋਏ ਵੀ ਉਨ੍ਹਾਂ ਨੇ ਸਾਨੂੰ ਸਿਰਫ਼ ਅੱਠ ਫੀਸਦੀ ਪ੍ਰਤੀਨਿਧਤਾ ਦੇਣ ਦੀ ਹੀ ਸਿਫ਼ਾਰਸ਼ ਕੀਤੀ ਹੈ। ਇਸ ਲਈ ਹੁਣ ਸਾਨੂੰ ਅੰਗ੍ਰੇਜ਼ਾਂ ਦੇ ਭਰੋਸੇ ਨਹੀਂ ਰਹਿਣਾ ਚਾਹੀਦਾ ਹੈ। ਸੰਯੁਕਤ ਰਾਜ ਅਛੂਤ ਸਮਾਜ ਲਈ ਪੂਰਣ ਸਵਰਾਜ ਨਾਲੋਂ ਜ਼ਿਆਦਾ ਹਾਨੀਕਾਰਕ ਹੋਵੇਗਾ।"

ਮਹਾਤਮਾ ਗਾਂਧੀ ਦੇ 'ਕਾਨੂੰਨ ਤੋੜੋ' ਅੰਦੋਲਨ ਦਾ ਵਿਰੋਧ ਕਰਦੇ ਹੋਏ ਉਨ੍ਹਾਂ ਨੇ ਕਿਹਾ, "ਇਸ ਤਰ੍ਹਾਂ ਜਿਹੜੀ ਕ੍ਰਾਂਤੀ ਹੋਵੇਗੀ ਉਹ ਦਿਸ਼ਾਹੀਨ ਹੋਵੇਗੀ। ਇਸ ਵਿਚ ਕਿਸੇ ਇਕ ਵਰਗ ਦੇ ਹੱਥਾਂ ਵਿਚ ਹਕੂਮਤ ਆ ਜਾਣ ਦਾ ਡਰ ਰਹਿੰਦਾ ਹੈ। ਇਸ ਹੁਕਮ ਅਦੂਲੀ ਅੰਦੋਲਨ ਦੁਆਰਾ ਮਿਲੀ ਆਜ਼ਾਦੀ ਵਿਚ ਅਛੂਤਾਂ ਨੂੰ ਲੋੜੀਂਦੇ ਹੱਕ ਮਿਲ ਸਕਣਗੇ, ਇਸਦਾ ਭਰੋਸਾ ਨਹੀਂ ਹੈ।" ਉਨ੍ਹਾਂ ਨੇ ਆਪਣੇ ਭਾਸ਼ਣ ਵਿਚ ਇਹ ਵੀ ਇਸ਼ਾਰਾ ਕੀਤਾ ਕਿ ਕਾਂਗਰਸ ਨੂੰ ਇਸ 'ਗੋਲਮੇਜ਼ ਸਭਾ' ਨੂੰ ਮੰਨ ਲੈਣਾ ਚਾਹੀਦਾ ਹੈ ਅਤੇ ਆਪਣਾ ਹੁਕਮ ਅਦੂਲੀ ਅੰਦੋਲਨ ਖ਼ਤਮ ਕਰ ਦੇਣਾ ਚਾਹੀਦਾ ਹੈ।

ਇਸ ਸਭਾ ਵਿਚ ਬਾਰਾਂ ਪ੍ਰਸਤਾਵ ਪਾਸ ਕੀਤੇ ਗਏ। ਇਨ੍ਹਾਂ ਵਿਚ ਡਾ. ਅੰਬੇਡਕਰ ਦੇ ਭਾਸ਼ਣ ਵਿਚ ਸੁਝਾਈਆਂ ਗਈਆਂ ਮੰਗਾਂ ਨੂੰ ਦੁਹਰਾਇਆ ਗਿਆ ਸੀ।

'ਗਿਆਨ ਪ੍ਰਕਾਸ਼' ਵਰਗੀਆਂ ਪਤ੍ਰਿਕਾਵਾਂ ਨੇ ਡਾ. ਅੰਬੇਡਕਰ ਦੇ ਭਾਸ਼ਣ ਉੱਤੇ ਆਪਣੇ ਵਿਚਾਰ ਪ੍ਰਗਟ ਕਰਦੇ ਹੋਏ ਲਿਖਿਆ ਸੀ, "ਸਾਡੇ ਹਿੰਦੂ ਨੇਤਾਵਾਂ ਨੂੰ ਡਾ. ਅੰਬੇਡਕਰ ਦੇ ਦੱਸੇ ਰਾਹ ਉਤੇ ਚਲਣਾ ਚਾਹੀਦਾ ਹੈ।"[1]

ਪਹਿਲੀ ਗੋਲਮੇਜ਼ ਸਭਾ ਲਈ ਡਾ. ਅੰਬੇਡਕਰ ਨੂੰ ਅਛੂਤਾਂ ਦੇ ਪ੍ਰਤੀਨਿਧੀ ਦੇ ਤੌਰ ਤੇ

1. ਗਿਆਨ ਪ੍ਰਕਾਸ਼, 16.8.1930.

ਚੁਣਿਆ ਗਿਆ। 26 ਸਤੰਬਰ 1930 ਨੂੰ ਉਨ੍ਹਾਂ ਨੇ ਮੁੰਬਈ ਸ਼ਹਿਰ ਦੇ ਟਾਊਨਹਾਲ ਵਿਚ ਗੋਲਮੇਜ਼ ਸਭਾ ਦੇ ਮਹੱਤਵ ਉਤੇ ਚਾਨਣਾ ਪਾਉਂਦੇ ਹੋਏ ਭਾਸ਼ਣ ਦਿੱਤਾ। ਕਿਉਂਕਿ ਕਾਂਗਰਸ ਨੇ ਇਸ ਗੋਲਮੇਜ਼ ਸਭਾ ਦਾ ਬਾਈਕਾਟ ਕੀਤਾ ਸੀ ਇਸ ਲਈ ਦੇਸ਼ ਦੇ ਪੱਤਰਕਾਰਾਂ ਨੇ ਡਾ. ਅੰਬੇਡਕਰ ਨੂੰ ਆਪਣੀ ਵਿਆਖਿਆ ਦਾ ਨਿਸ਼ਾਨਾ ਬਣਾਇਆ। ਉਸ ਸਮੇਂ ਦੇਸ਼ ਦੀ ਇਹ ਹਾਲਤ ਸੀ ਕਿ ਜੋ ਕਾਂਗਰਸ ਕਰੇ ਉਹੀ ਨੀਤੀ ਹੁੰਦੀ ਸੀ ਅਤੇ ਉਹੀ ਸਹੀ ਰੀਤ ਮੰਨੀ ਜਾਂਦੀ ਸੀ।

ਅਛੂਤ ਸਮਾਜ ਵਲੋਂ ਡਾ. ਅੰਬੇਡਕਰ ਨੂੰ ਸਨਮਾਨ-ਪੱਤਰ ਦੇਣ ਅਤੇ ਉਨ੍ਹਾਂ ਨੂੰ ਵਿਦਾ ਕਰਨ ਲਈ ਵੀਰਵਾਰ 2 ਅਕਤੂਬਰ 1930 ਨੂੰ ਪਰੇਲ ਵਿਚ ਆਯੋਜਨ ਕੀਤਾ ਗਿਆ। ਲਗਭਗ ਦਸ ਹਜ਼ਾਰ ਤੋਂ ਜ਼ਿਆਦਾ ਲੋਕ[1] ਇਸ ਸਮਾਰੋਹ ਵਿਚ ਹਾਜ਼ਰ ਸਨ। ਡਾ. ਅੰਬੇਡਕਰ ਨੇ ਆਪਣੇ ਭਾਸ਼ਣ ਵਿਚ ਕਿਹਾ, "ਸਵਰਾਜ ਤਾਂ ਅਛੂਤਾਂ ਨੂੰ ਵੀ ਚਾਹੀਦਾ ਹੈ। ਪਰ ਭਾਵੀ ਸੰਵਿਧਾਨ ਵਿਚ ਅਛੂਤਾਂ ਨੂੰ ਸਵਾਧੀਨਤਾ ਦਵਾਉਣ ਦਾ ਪ੍ਰਬੰਧ ਪਹਿਲੇ ਹੀ ਕਰਕੇ ਰੱਖਣਾ ਜ਼ਰੂਰੀ ਹੈ। ਹਿੰਦੁਸਤਾਨ ਵਿਚ ਪੁਲਿਸ ਅਤੇ ਫੌਜ ਵਿਚ ਅਛੂਤਾਂ ਨੂੰ ਪੂਰੀ ਪ੍ਰਤੀਨਿਧਤਾ ਦਿੱਤੀ ਜਾਵੇ, ਇਸਦੇ ਲਈ ਮੈਂ ਪੁਰਜ਼ੋਰ ਜਤਨ ਕਰਾਂਗਾ।" ਇਸ ਮੌਕੇ 'ਤੇ ਉਨ੍ਹਾਂ ਨੂੰ ਪੰਜ ਹਜ਼ਾਰ ਰੁਪਏ ਦੀ ਥੈਲੀ ਭੇਂਟ ਕੀਤੀ ਗਈ। ਇਸ ਵਿਚੋਂ ਕੁਝ ਰਕਮ ਉਨ੍ਹਾਂ ਨੇ ਦਲਿਤ ਕਾਂਗਰਸ ਦੇ ਕੰਮਾਂ ਲਈ ਅਤੇ ਕੁਝ ਰਕਮ ਨਵੇਂ ਪ੍ਰਕਾਸ਼ਿਤ ਹੋਣ ਵਾਲੇ 'ਜਨਤਾ' ਅਖ਼ਬਾਰ ਲਈ ਦੇਣ ਦਾ ਐਲਾਨ ਕੀਤਾ।

1. ਗਿਆਨ ਪ੍ਰਕਾਸ਼, 4.10.1930.

# 17

4.10.1930 ਨੂੰ ਡਾ. ਅੰਬੇਡਕਰ ਗੋਲਮੇਜ਼ ਸਭਾ ਵਿਚ ਹਿੱਸਾ ਲੈਣ ਲਈ 'ਵਾਇਸਰਾਏ ਆਫ ਇੰਡੀਆ' ਨਾਂ ਦੇ ਜਹਾਜ਼ 'ਚ ਮੁੰਬਈ ਤੋਂ ਰਵਾਨਾ ਹੋਏ। ਹਿੰਦੂ ਸਭਾ ਦੇ ਡਾ. ਮੁੰਜੇ, ਮੁਸਲਮਾਨਾਂ ਦੇ ਮੌਲਾਨਾ ਅਹਿਮਦ ਅਲੀ, ਬੈਰਿਸਟਰ ਜਿਨਾਹ, ਬੈਰਿਸਟਰ ਜੈਕਰ ਆਦਿ ਹੋਰ ਕਈ ਵਿਦਵਾਨ ਅਤੇ ਪ੍ਰਸਿੱਧ ਨੇਤਾ ਇਸ ਵਿਚ ਹਿੱਸਾ ਲੈਣ ਲਈ ਜਾ ਰਹੇ ਸਨ।

ਲੰਦਨ ਪਹੁੰਚਣ ਲਈ ਪੰਦਰਾਂ-ਵੀਹ ਦਿਨ ਲਗਣਗੇ, ਇਸ ਲਈ ਵਿਹਲ ਦੇ ਦਿਨਾਂ ਵਿਚ ਕਿਤਾਬਾਂ ਪੜ੍ਹੀਆਂ ਜਾ ਸਕਣਗੀਆਂ, ਇਸ ਲਈ ਡਾ. ਅੰਬੇਡਕਰ ਨੇ ਆਪਣੇ ਨਾਲ ਕਿਤਾਬਾਂ ਨਾਲ ਭਰੀਆਂ ਚਾਰ ਪੇਟੀਆਂ ਰਖ ਲਈਆਂ ਸਨ। ਪਰ ਪੇਟੀਆਂ ਦੀਆਂ ਚਾਬੀਆਂ ਮੁੰਬਈ ਵਿਚ ਹੀ ਰਹਿ ਜਾਣ ਕਾਰਣ ਉਨ੍ਹਾਂ ਨੂੰ ਮਜ਼ਬੂਰ ਹੋ ਕੇ ਆਰਾਮ ਕਰਨਾ ਪਿਆ। 11 ਅਕਤੂਬਰ, 1930 ਨੂੰ ਲਗਭਗ ਤਿੰਨ ਵਜੇ ਉਹ ਮਿਸਰ ਦੇਸ਼ ਦੇ ਕਾਹਿਰਾ ਬੰਦਰਗਾਹ ਪਹੁੰਚੇ। ਆਪਣਾ ਸਮਾਂ ਬਿਤਾਉਣ ਲਈ ਉਨ੍ਹਾਂ ਨੇ ਪਿਰਾਮਿਡ ਵੇਖਣ ਦਾ ਮਨ ਬਣਾਇਆ। ਪਹਿਲਾਂ ਉਨ੍ਹਾਂ ਊਠ ਦੀ ਸਵਾਰੀ ਕਰਨੀ ਸੀ, ਪਰ ਉਹ ਸਵਾਰੀ ਰਾਸ ਨਾ ਆਣ ਕਰਕੇ ਉਨ੍ਹਾਂ ਨੇ ਪੈਦਲ ਹੀ ਚੱਕਰ ਲਗਾਇਆ।

ਗੋਲਮੇਜ਼ ਸਭਾ ਲਈ ਯਾਤਰਾ[1] ਕਰ ਰਹੇ ਭਿੰਨ-ਭਿੰਨ ਦਲਾਂ ਦੇ ਪ੍ਰਤੀਨਿਧ ਆਪਣੇ ਰਾਜਨੀਤਕ ਦ੍ਰਿਸ਼ਟੀਕੋਣ ਤੋਂ ਹਿੰਦੁਸਤਾਨ ਨੂੰ ਕਿਹੜੇ ਕਿਹੜੇ ਰਾਜਸੀ ਹੱਕ ਮਿਲਣੇ ਚਾਹੀਦੇ ਹਨ, ਇਸ ਵਿਸ਼ੇ 'ਤੇ ਚਰਚਾ ਕਰਦੇ ਸਨ। ਇਸ ਆਪਸੀ ਚਰਚਾ ਵਿਚ ਡਾ. ਅੰਬੇਡਕਰ ਵੀ ਹਿੱਸਾ ਲੈਂਦੇ ਸਨ। ਉਸ ਸਮੇਂ ਇਹ ਸਾਰੇ ਪ੍ਰਤੀਨਿਧੀ ਉਨ੍ਹਾਂ ਦੀ ਵਿਦਵਤਾ ਅਤੇ ਆਲੋਚਨਾ ਦੇ ਢੰਗ ਨੂੰ ਦੇਖ ਕੇ ਹੈਰਾਨ ਰਹਿ ਜਾਂਦੇ ਸਨ। ਉਨ੍ਹਾਂ ਸਭਨਾਂ ਦੀਆਂ ਗੱਲਾਂ ਸੁਣ ਕੇ ਇੰਝ ਲਗਦਾ ਸੀ ਕਿ ਅਛੂਤਾਂ ਦੇ ਸੁਆਲ ਉਤੇ ਉਨ੍ਹਾਂ ਲੋਕਾਂ ਦਾ ਰਵਈਆ ਹਮਦਰਦੀ ਭਰਿਆ ਹੋਵੇਗਾ।

18 ਅਕਤੂਬਰ ਨੂੰ ਡਾ. ਅੰਬੇਡਕਰ ਲੰਦਨ ਪਹੁੰਚੇ। ਉਥੇ ਪਹੁੰਚਣ ਤੇ ਅੱਠ ਦਸ ਦਿਨਾਂ ਵਿਚ ਹੀ ਉਨ੍ਹਾਂ ਨੇ ਸਰ ਫਿਲਿਪ ਚੇਟਵੁਡ ਨਾਲ ਮੁਲਾਕਾਤ ਕੀਤੀ। ਹਿੰਦੁਸਤਾਨੀ ਫੌਜ ਦੇ ਮੁੱਖ ਸੈਨਾਪਤੀ ਦੇ ਅਹੁਦੇ ਲਈ ਉਨ੍ਹਾਂ ਨੂੰ ਹਾਲ ਹੀ ਵਿਚ ਚੁਣਿਆ ਗਿਆ ਸੀ। ਹਿੰਦੁਸਤਾਨੀ ਫੌਜ ਵਿਚ ਕਿਸ ਤਰ੍ਹਾਂ ਅਛੂਤਾਂ ਨੂੰ ਭਰਤੀ ਕਰਨਾ ਸੰਭਵ ਹੋ ਸਕੇਗਾ, ਇਸ ਬਾਰੇ ਉਨ੍ਹਾਂ ਨਾਲ ਸਪਸ਼ਟ ਚਰਚਾ ਹੋਈ। ਇਸ ਤੋਂ ਇਲਾਵਾ ਉਹ ਭਾਰਤੀ ਮਾਮਲਿਆਂ ਦੇ ਮੰਤਰੀ, ਉਪਮੰਤਰੀ ਮਜ਼ਦੂਰ ਨੇਤਾ ਮਿ. ਲਾਂਸਬੇਰੀ ਨੂੰ ਵੀ ਮਿਲੇ। ਉਨ੍ਹਾਂ ਸਭਨਾਂ ਨਾਲ ਚਰਚਾ ਕਰਦੇ

---

1. ਗਣਵੀਕ ਰਤਨਾਕਰ : ਵਿਲਾਇਤ ਤੋਂ ਡਾ. ਬਾਬਾ ਸਾਹਿਬ ਦੇ ਖ਼ਤ, ਪੰਨੇ 30-31.

ਸਮੇਂ ਉਨ੍ਹਾਂ ਨੇ ਆਪਣੀ ਪਹਿਲੀ ਮੁਲਾਕਾਤ ਵਿਚ ਹੀ ਅਛੂਤਾਂ ਲਈ ਉਨ੍ਹਾਂ ਦੀ ਹਮਦਰਦੀ ਪ੍ਰਾਪਤ ਕਰਨ ਵਿਚ ਸਫਲਤਾ ਪ੍ਰਾਪਤ ਕੀਤੀ। ਮਜ਼ਦੂਰ ਨੇਤਾ ਮਿ. ਲਾਂਸਬੇਰੀ ਨੇ ਉਨ੍ਹਾਂ ਨੂੰ ਖਾਣੇ ਲਈ ਬੁਲਾਇਆ। ਅਛੂਤਾਂ ਦੇ ਰਾਜਸੀ ਹੱਕਾਂ ਵਲ ਸਭ ਦਾ ਧਿਆਨ ਖਿੱਚਣ ਕਰਕੇ ਉਨ੍ਹਾਂ ਨੂੰ ਜਿਹੜਾ ਜਸ ਮਿਲਿਆ, ਉਹ ਉਨ੍ਹਾਂ ਲਈ ਤਸੱਲੀਬਖਸ਼ ਸੀ।

ਲੰਦਨ ਪਹੁੰਚਣ ਤੇ ਪ੍ਰਮੁਖ ਵਿਅਕਤੀਆਂ ਨਾਲ ਭੇਂਟ ਕਰਦੇ ਹੋਏ ਡਾ. ਅੰਬੇਡਕਰ ਨੇ ਇਕ ਸੂਚਨਾ ਲਿਖਣੀ ਜਾਰੀ ਰਖੀ ਜਿਹੜੀ ਅਛੂਤਾਂ ਦੇ ਰਾਜਨੀਤਕ ਹੱਕਾਂ ਨਾਲ ਸੰਬੰਧਿਤ ਸੀ। ਨਾਲ ਹੀ ਉਨ੍ਹਾਂ ਨੇ ਫੌਜ ਵਿਚ ਹੋਣ ਵਾਲੀ ਭਰਤੀ ਬਾਰੇ ਇਕ ਬਿਓਰਾ ਤਿਆਰ ਕੀਤਾ। ਇਸ ਦੂਜੇ ਖਾਕੇ ਨੂੰ ਤਿਆਰ ਕਰਨ ਲਈ ਉਨ੍ਹਾਂ ਨੂੰ ਇੰਗਲੈਂਡ ਵਿਚ ਵਸੇ ਹੋਏ ਸੇਵਾਮੁਕਤ ਫੌਜੀ ਅਧਿਕਾਰੀਆਂ ਤੋਂ ਜ਼ਰੂਰੀ ਜਾਣਕਾਰੀ ਮਿਲੀ। ਆਪਣਾ ਇਹ ਲੇਖ ਤਿਆਰ ਕਰਦੇ ਹੋਏ ਉਨ੍ਹਾਂ ਨੇ ਇਕ ਸੁਤੰਤਰ ਗ੍ਰੰਥ ਦੀ ਵੀ ਰਚਨਾ ਕੀਤੀ ਜਿਸਦਾ ਨਾਂ ਸੀ 'ਦਿ ਪ੍ਰਾਬਲਮਸ ਆਫ ਇੰਡੀਆਜ਼ ਡਿਫੈਂਸ'। ਪਰ ਇਹ ਗ੍ਰੰਥ ਕਦੀ ਪ੍ਰਕਾਸ਼ਿਤ ਨਾ ਹੋ ਸਕਿਆ।[1] ਇਸ ਗ੍ਰੰਥ ਦਾ ਆਖ਼ਿਰ ਕੀ ਬਣਿਆ, ਹੁਣ ਤਕ ਇਸਦਾ ਪਤਾ ਨਹੀਂ ਚਲਿਆ।[2] ਅਛੂਤਾਂ ਦੇ ਰਾਜਨੀਤਕ ਹੱਕਾਂ ਦੀ ਸੂਚਨਾ ਉਨ੍ਹਾਂ ਨੇ ਦਸੰਬਰ 1930 ਵਿਚ ਛਪਵਾਈ ਅਤੇ ਉਸ ਦੀਆਂ ਨਕਲ ਕਾਪੀਆਂ ਗੋਲਮੇਜ਼ ਸਭਾ ਦੇ ਮੈਂਬਰਾਂ ਵਿਚ ਵੰਡੀਆਂ ਗਈਆਂ। ਇਸ ਸਮੇਂ ਦੌਰਾਨ ਉਨ੍ਹਾਂ ਨੇ ਮਜ਼ਦੂਰ ਦਲ ਦੇ ਪਾਰਲੀਮੈਂਟਰੀ ਮੈਂਬਰਾਂ ਸਾਮ੍ਹਣੇ ਵੀ ਆਪਣੀ ਰਾਏ ਪੇਸ਼ ਕੀਤੀ।

ਰਾਜਸੀ ਹੱਕਾਂ ਦੇ ਆਪਣੇ ਖਾਤੇ ਵਿਚ ਡਾ. ਅੰਬੇਡਕਰ ਨੇ ਅਛੂਤ ਸਮਾਜ ਨੂੰ ਬਰਾਬਰ ਦੇ ਹੱਕ, ਨਾਗਰਿਕਤਾ ਦੇ ਮਾਨਵੀ ਹੱਕ, ਜਾਤਪਾਤ ਦੇ ਪੱਖਪਾਤ ਭਰੇ ਵਰਤਾਓ ਤੋਂ ਉਨ੍ਹਾਂ ਦੀ ਰਖਿਆ, ਵਿਧਾਨ ਸਭਾ ਅਤੇ ਸਰਕਾਰੀ ਨੌਕਰੀਆਂ ਵਿਚ ਉਨ੍ਹਾਂ ਦੀ ਪ੍ਰਤੀਨਿਧਤਾ, ਰੂੜ੍ਹੀਵਾਦੀ ਧਾਰਨਾਵਾਂ ਕਾਰਣ ਅਛੂਤਾਂ ਨਾਲ ਜਿਹੜਾ ਵਿਹਾਰ ਕੀਤਾ ਜਾ ਰਿਹਾ ਹੈ, ਉਸ ਤੋਂ ਉਨ੍ਹਾਂ ਦੀ ਸੁਰੱਖਿਆ, ਕੇਂਦਰੀ ਸਰਕਾਰ ਵਿਚ ਅਛੂਤਾਂ ਦੀ ਭਲਾਈ ਵੇਖਣ ਵਾਲਾ ਵਿਭਾਗ ਅਤੇ ਗਵਰਨਰ ਜਨਰਲ ਦੁਆਰਾ ਸਥਾਪਤ ਮੰਤਰੀ-ਮੰਡਲ ਵਿਚ ਪ੍ਰਤੀਨਿਧਤਾ, ਇਹ ਸਾਰੀਆਂ ਮੰਗਾਂ ਪੇਸ਼ ਕੀਤੀਆਂ ਗਈਆਂ ਸਨ।

ਸਭਾ ਦੀ ਆਮ ਬੈਠਕ ਵਿਚ 17 ਤੋਂ 21 ਨਵੰਬਰ ਤਕ ਸਪਰੂ, ਜੈਕਰ, ਡਾ. ਮੁੰਜੇ, ਬੈਰਿਸਟਰ ਜਿਨਾਹ, ਬੀਕਾਨੇਰ ਨਰੇਸ਼ ਅਤੇ ਡਾ. ਅੰਬੇਡਕਰ ਦੇ ਪ੍ਰਭਾਵਸ਼ਾਲੀ ਭਾਸ਼ਣ ਹੋਏ। ਡਾ. ਅੰਬੇਡਕਰ ਨੇ ਆਪਣੇ ਪ੍ਰਭਾਵਸ਼ਾਲੀ ਭਾਸ਼ਣ ਵਿਚ ਅਛੂਤਾਂ ਦੀ ਦ੍ਰਿਸ਼ਟੀ ਤੋਂ ਸਵਰਾਜ ਕਿਉਂ ਜ਼ਰੂਰੀ ਹੈ, ਇਸ ਉਤੇ ਜ਼ੋਰ ਦਿੱਤਾ। ਉਨ੍ਹਾਂ ਨੇ ਸਮਝਾਇਆ ਕਿ ਕਿਸ ਤਰ੍ਹਾਂ ਅੰਗ੍ਰੇਜ਼ਾਂ ਨੇ ਅਛੂਤਾਂ ਦੇ ਨਾਲ ਵਿਸਾਹਘਾਤ ਕੀਤਾ ਹੈ। ਇੰਜ ਹੀ ਹੋਰ ਵਿਚਾਰਯੋਗ ਵਿਸ਼ਿਆਂ 'ਤੇ ਵੀ ਇੰਨੇ ਪ੍ਰਭਾਵਸ਼ਾਲੀ ਢੰਗ ਨਾਲ ਚਾਨਣਾ ਪਾਇਆ ਕਿ ਬ੍ਰਿਟੇਨ ਦੇ ਪ੍ਰਧਾਨ ਮੰਤਰੀ ਉਤੇ ਉਸਦਾ ਡੂੰਘਾ ਅਸਰ ਹੋਇਆ। ਉਥੋਂ ਦੇ 'ਇੰਡੀਅਨ ਮੇਲ' ਅਖ਼ਬਾਰ ਨੇ ਡਾ. ਅੰਬੇਡਕਰ ਦੇ ਭਾਸ਼ਣ ਬਾਰੇ ਲਿਖਿਆ ਸੀ, "ਇਹ ਭਾਸ਼ਣ ਸਭਾ ਵਿਚ ਦਿੱਤੇ ਗਏ ਸਾਰੇ ਭਾਸ਼ਣਾਂ ਵਿਚੋਂ ਸਭ ਤੋਂ ਵਧੀਆ ਭਾਸ਼ਣ ਦਾ ਇਕ ਉਦਾਹਰਣ ਹੈ। ਸਪੈਕਟੇਟਰ' ਅਖ਼ਬਾਰ ਨੇ ਡਾ

1. ਖੈਰਮੋਡੇ, ਖੰਡ-4, ਪੰਨਾ 97.
2. ਪ੍ਰੋਸੀਡਿੰਗਜ਼ ਆਫ ਮਾਇਨਾਰਟੀਜ਼ ਸਬ ਕਮੇਟੀ, ਵਾਲਿਊਮ-3 (ਮਾਇਨਾਰਟੀਜ਼) ਅਪੈਂਡਿਕਸ ਦੋ, ਪੰਨੇ 168-76.

ਅੰਬੇਡਕਰ ਨੂੰ ਭਾਰਤ ਦੇ ਰਾਸ਼ਟਰੀ ਨੇਤਾ ਦੇ ਰੂਪ ਵਿਚ ਪਹਿਚਾਣਿਆ। ਕਈ ਬਰਤਾਨਵੀ ਲੀਡਰਾਂ ਨੇ ਮਿਸਟਰ ਲੱਠੇ ਤੋਂ ਇਹ ਜਾਣਨਾ ਚਾਹਿਆ ਕਿ ਡਾ. ਅੰਬੇਡਕਰ ਕਿਤੇ ਕ੍ਰਾਂਤੀਕਾਰੀ ਦਲ ਦੇ ਨੇਤਾ ਤਾਂ ਨਹੀਂ ਹਨ?[1]

ਡਾ. ਅੰਬੇਡਕਰ ਨੇ 31.12.1930 ਨੂੰ ਘੱਟ ਗਿਣਤੀ ਵਾਲਿਆਂ ਦੀ ਸਭਾ ਸਾਹਮਣੇ ਦਿੱਤੇ ਆਪਣੇ ਭਾਸ਼ਣਾਂ ਵਿਚ ਬਰਤਾਨਵੀ ਸਰਕਾਰ ਉੱਤੇ ਜ਼ਬਰਦਸਤ ਹਮਲਾ ਕੀਤਾ। ਉਨ੍ਹਾਂ ਨੇ ਕਿਹਾ, "ਬਰਤਾਨਵੀ ਹਕੂਮਤ ਕਾਇਮ ਕਰਨ ਵਿਚ ਜਿਨ੍ਹਾਂ ਅਛੂਤਾਂ ਨੂੰ ਵਰਤਿਆ ਗਿਆ ਹੈ, ਉਨ੍ਹਾਂ ਦੀ ਹਾਲਤ ਸੁਧਾਰਨ ਵਲ ਅੰਗਰੇਜ਼ਾਂ ਨੇ ਬਿਲਕੁਲ ਧਿਆਨ ਨਹੀਂ ਦਿੱਤਾ। ਹਿੰਦੂ ਸਮਾਜ ਵਲੋਂ ਅਛੂਤਾਂ ਉੱਤੇ ਅਤਿਆਚਾਰ ਹੋ ਰਹੇ ਹਨ। ਉਹ ਗੱਲ ਭਾਵੇਂ ਸੱਚ ਹੋਵੇ, ਫੇਰ ਵੀ ਆਜ਼ਾਦੀ ਮਿਲਣ ਤੋਂ ਬਾਅਦ ਹੀ ਉਨ੍ਹਾਂ ਦਾ ਦੇਸ਼ ਵਿਚ ਕਲਿਆਣ ਸੰਭਵ ਹੋ ਸਕੇਗਾ।" ਉਨ੍ਹਾਂ ਨੇ ਅੱਗੇ ਕਿਹਾ, "ਅਛੂਤਾਂ ਨੂੰ ਸੁਤੰਤਰ ਮਤਦਾਰ ਸੰਘ ਅਤੇ ਨਾਮਿਨੇਸ਼ਨ ਪ੍ਰਣਾਲੀ ਮਨਜ਼ੂਰ ਨਹੀਂ ਹੈ, ਪਰ ਬਾਲਿਗ ਮਤਾਧਿਕਾਰ ਜੇ ਮਿਲਦਾ ਹੈ ਤਾਂ ਸਾਨੂੰ ਸੰਯੁਕਤ ਮਤਦਾਰ ਸੰਘ ਮੰਨਣਯੋਗ ਹੈ। ਜੇ ਇਹ ਹੱਕ ਸਾਨੂੰ ਨਾ ਮਿਲ ਰਿਹਾ ਹੋਵੇ ਤਾਂ ਫਿਰ ਸਾਨੂੰ ਰਾਖਵੀਆਂ ਥਾਵਾਂ ਮਿਲਣੀਆਂ ਚਾਹੀਦੀਆਂ ਹਨ।"[2] ਸੈਨਿਕ ਉਪ ਸਮਿਤੀ ਸਾਹਮਣੇ ਬੋਲਦੇ ਹੋਏ ਉਨ੍ਹਾਂ ਨੇ ਇਹ ਮੰਗ ਕੀਤੀ ਕਿ ਫੌਜ ਵਿਚ ਭਰਤੀ ਹੋਣ ਲਈ ਅਛੂਤਾਂ ਨੂੰ ਮਨਾਹੀ ਨਹੀਂ ਹੋਣੀ ਚਾਹੀਦੀ।[3] ਡਾ. ਮੁੰਜੇ ਅਤੇ ਸਪਰੂ ਨੇ ਵੀ ਇਸ ਮੰਗ ਦਾ ਸਮਰਥਨ ਕੀਤਾ। ਸਮਾਪਤੀ ਬੈਠਕ ਵਿਚ ਬਾਲਿਗ ਮਤਾਧਿਕਾਰ ਦੇ ਵਿਸ਼ੇ ਉਤੇ ਦੁਬਾਰਾ ਆਪਣੇ ਵਿਚਾਰ ਪੇਸ਼ ਕਰਦੇ ਹੋਏ ਉਨ੍ਹਾਂ ਨੇ ਚਿਤਾਵਨੀ ਦਿੱਤੀ ਕਿ ਬਿਨਾਂ ਬਾਲਿਗ ਮਤਾਧਿਕਾਰ ਦੇ ਸਵਰਾਜ ਦੇਣਾ ਬਹੁਜਨ ਸਮਾਜ ਉਤੇ ਧਨਵਾਨਾਂ ਦਾ ਰਾਜ ਸਥਾਪਤ ਕਰਨ ਵਾਂਗ ਹੋਵੇਗਾ।

ਸੰਸਦ ਦੇ ਮਜ਼ਦੂਰ, ਉਦਾਰ, ਅਨੁਦਾਰ ਸਾਰੇ ਦਲਾਂ ਦੇ ਮੈਂਬਰਾਂ ਸਾਹਮਣੇ ਡਾ. ਅੰਬੇਡਕਰ ਨੇ ਭਾਸ਼ਣ ਦੇਂਦੇ ਹੋਏ ਆਪਣੀਆਂ ਮੰਗਾਂ ਪ੍ਰਤੀ ਉਨ੍ਹਾਂ ਦੀ ਹਮਦਰਦੀ ਪ੍ਰਾਪਤ ਕੀਤੀ। ਲੰਦਨ ਦੇ ਕੁਝ ਪ੍ਰੈਸ ਫੋਟੋਗ੍ਰਾਫਰਾਂ ਨੇ ਉਨ੍ਹਾਂ ਦੀਆਂ ਵਧੀਆ ਫੋਟੋਆਂ ਲਈਆਂ ਜਿਹੜੀਆਂ ਉਨ੍ਹਾਂ ਨੇ ਆਪਣੇ ਸਹਿਯੋਗੀ ਭਾਓਰਾਵ ਗਾਯਕਵਾੜ ਨੂੰ ਭਿਜਵਾਈਆਂ।[4] ਡਾ. ਅੰਬੇਡਕਰ ਦੀ ਇੱਛਾ ਸੀ ਕਿ ਅਮਰੀਕਾ ਵਿਚ ਭਾਸ਼ਣਾਂ ਦੁਆਰਾ ਉਥੋਂ ਦੀ ਜਨਤਾ ਨੂੰ ਵੀ ਆਪਣਾ ਪਹਿਲੂ ਮਨਵਾਇਆ ਜਾਵੇ। ਇਸ ਲਈ ਉਨ੍ਹਾਂ ਨੇ ਅਮਰੀਕਾ ਦੀ 'ਅੰਤਰਰਾਸ਼ਟਰੀ ਸਿੱਖਿਆ ਸੰਸਥਾ' ਦੇ ਅਧਿਕਾਰੀਆਂ ਦੇ ਨਾਂ ਰੇਨੀ ਸਮਿੱਥ ਨਾਂ ਦੀ ਇਕ ਇਸਤਰੀ ਅਧਿਕਾਰੀ ਤੋਂ ਪੱਤਰ ਵੀ ਲਿਖਵਾਇਆ ਜਿਸ ਵਿਚ ਇਹ ਬੇਨਤੀ ਕੀਤੀ ਗਈ ਸੀ ਕਿ ਉਥੇ ਡਾਕਟਰ ਸਾਹਿਬ ਦੇ ਵਿਖਿਆਨ ਆਯੋਜਿਤ ਕੀਤੇ ਜਾਣ। ਪਰ ਦੂਸਰੀ ਗੋਲਮੇਜ਼ ਸਭਾ ਸ਼ੁਰੂ ਹੋਣ ਦਾ ਸਮਾਂ ਨੇੜੇ ਆ ਜਾਣ ਕਾਰਣ ਡਾ. ਸਾਹਿਬ ਨੇ ਅਮਰੀਕਾ-ਪ੍ਰਵਾਸ ਦਾ ਆਪਣਾ ਵਿਚਾਰ ਰੱਦ ਕਰ ਦਿੱਤਾ।[5] ਉਨ੍ਹਾਂ ਨੇ ਕੁਝ ਰੂਸੀ ਨੇਤਾਵਾਂ ਨਾਲ ਵੀ ਮਿਲਣਾ ਤੈਅ ਕੀਤਾ ਹੋਇਆ ਸੀ।

---

1. ਖੈਰਮੋਡੇ : ਖੰਡ-4, ਪੰਨਾ 97.
2. ਗਿਆਨ ਪ੍ਰਕਾਸ਼, 3.1.1931.
3. 1892 ਤੋਂ ਅਛੂਤਾਂ ਉਤੇ ਫੌਜ ਵਿਚ ਭਰਤੀ ਹੋਣ 'ਤੇ ਰੋਕ ਲਗੀ ਹੋਈ ਸੀ।
4. ਖੈਰਮੋਡੇ : ਖੰਡ-4, ਪੰਨਾ 120.
5. ਉਹੀ, ਪੰਨਾ 122.

ਪਹਿਲੀ ਗੋਲਮੇਜ਼ ਸਭਾ ਵਿਚ ਡਾ. ਅੰਬੇਡਕਰ ਦੇ ਵਿਦਵਤਾ ਭਰਪੂਰ ਭਾਸ਼ਣਾਂ ਨੂੰ ਸੁਣ ਕੇ ਬੜੌਦਾ ਨਰੇਸ਼ ਸਰ ਸਇਆ ਜੀ ਰਾਵ ਗਾਯਕਵਾੜ ਜੋ ਸਭਾ ਵਿਚ ਹਾਜ਼ਰ ਸਨ, ਇੰਨੇ ਖੁਸ਼ ਹੋਏ ਕਿ ਉਨ੍ਹਾਂ ਨੇ ਬਾਬਾ ਸਾਹਿਬ ਨੂੰ ਚਾਹ ਪਾਰਟੀ 'ਤੇ ਬੁਲਾਇਆ।[1] ਇਸ ਚਾਹ ਪਾਣੀ ਦੇ ਮੌਕੇ 'ਤੇ ਕਈ ਹਿੰਦੁਸਤਾਨੀ ਰਿਆਸਤਾਂ ਦੇ ਸ਼ਾਸਕ ਹਾਜ਼ਰ ਸਨ। ਬੜੌਦਾ ਨਰੇਸ਼ ਨੇ ਬਾਬਾ ਸਾਹਿਬ ਦੀ ਪ੍ਰਸੰਸਾ ਵਿਚ ਆਦਰਮਾਣ ਭਰੇ ਵਿਚਾਰ ਪ੍ਰਗਟ ਕੀਤੇ। ਇਨ੍ਹਾਂ ਨੂੰ ਸੁਣ ਕੇ ਅਨੇਕਾਂ ਰਾਜਿਆਂ ਮਹਾਰਾਜਿਆਂ ਦੇ ਮਨ ਵਿਚ ਡਾ. ਅੰਬੇਡਕਰ ਪ੍ਰਤੀ ਆਦਰ ਪੈਦਾ ਹੋਇਆ। ਇਸ ਮੌਕੇ ਦਾ ਲਾਭ ਲੈਂਦੇ ਹੋਏ ਬਾਬਾ ਸਾਹਿਬ ਨੇ ਸਾਰੀਆਂ ਰਿਆਸਤਾਂ ਦੇ ਸ਼ਾਸਕਾਂ ਨੂੰ ਇਕ ਛਪਿਆ ਹੋਇਆ ਪੱਤਰ ਭਿਜਵਾ ਕੇ ਆਪਣੇ ਕੰਮ ਲਈ ਮਾਇਕ ਸਹਾਇਤਾ ਦੀ ਅਪੀਲ ਕੀਤੀ।

ਸਰ ਸਾਇਆ ਜੀ ਰਾਵ ਗਾਯਕਵਾੜ ਲਈ ਬਾਬਾ ਸਾਹਿਬ ਦੇ ਦਿਲ ਵਿਚ ਹਮੇਸ਼ਾ ਹੀ ਬੜਾ ਆਦਰ ਰਿਹਾ ਸੀ। ਜਦੋਂ 6.2.1939 ਨੂੰ ਸਇਆ ਜੀ ਰਾਵ ਦਾ ਸਵਰਗਵਾਸ ਹੋਇਆ ਤਾਂ ਬਾਬਾ ਸਾਹਿਬ ਨੇ ਕਿਹਾ ਸੀ, "ਮਹਾਰਾਜ ਦੇ ਸਵਰਗਵਾਸ ਹੋਣ ਨਾਲ ਮੈਨੂੰ ਜ਼ਾਤੀ ਨੁਕਸਾਨ ਹੋਇਆ ਹੈ। ਉਨ੍ਹਾਂ ਦੇ ਮੇਰੇ ਉਤੇ ਕੀਤੇ ਗਏ ਉਪਕਾਰਾਂ ਨੂੰ ਮੈਂ ਕਦੀ ਨਹੀਂ ਭੁੱਲ ਸਕਾਂਗਾ। ਉਹ ਰਾਸ਼ਟਰ ਦੇ ਮਹਾਨ ਦੇਸ਼ ਭਗਤ ਸਨ। ਉਨ੍ਹਾਂ ਦੀ ਮੌਤ ਨਾਲ ਅਛੂਤਾਂ ਦਾ ਇਕੋ ਇਕ ਖੈਰਖ਼ਾਹ ਪਰਲੋਕ ਸਿਧਾਰ ਗਿਆ ਹੈ। ਰਿਆਸਤਾਂ ਦੇ ਮਾਲਕਾਂ ਵਿਚੋਂ ਇਕ ਗਿਆਨਵਾਨ ਪੁਰਖ ਲੋਪ ਹੋ ਗਿਆ ਹੈ।"

ਜਦੋਂ ਉਹ ਲੰਦਨ ਵਿਚ ਹੀ ਸਨ ਤਦ ਉਨ੍ਹਾਂ ਨੂੰ ਮਹਾੜ ਪਿੰਡ ਦੇ 'ਚਵਦਾਰ' ਤਲਾਬ ਵਾਲੇ ਮਾਮਲੇ ਵਿਚ ਕੱਟੜ ਸਨਾਤਨੀਆਂ ਉੱਤੇ ਕੀਤੀ ਪ੍ਰਾਪਤ ਜਿੱਤ ਦੇ ਫ਼ੈਸਲੇ ਦਾ ਪਤਾ ਚਲਿਆ। ਉਥੇ ਹੀ ਉਨ੍ਹਾਂ ਨੂੰ ਮੁੰਬਈ ਵਿਧਾਨ ਸਭਾ ਲਈ ਕੀਤੀ ਗਈ ਉਨ੍ਹਾਂ ਦੀ ਚੋਣ ਦੀ ਖ਼ਬਰ ਵੀ ਮਿਲੀ। ਤੀਜਾ ਸ਼ੁਭ ਸਮਾਚਾਰ ਇਹ ਸੀ ਕਿ ਨਾਇਕ ਅਤੇ ਕਦਰੇਕਰ ਨੇ 'ਜਨਤਾ ਅਖ਼ਬਾਰ' ਕੱਢਣਾ ਸ਼ੁਰੂ ਕਰ ਦਿੱਤਾ ਹੈ।

ਡਾ. ਅੰਬੇਡਕਰ ਨੇ ਕਿਸੇ ਤਰ੍ਹਾਂ ਸਮਾਂ ਕੱਢ ਕੇ ਉਥੇ ਕਬਾੜੀ ਬਾਜ਼ਾਰ ਵਿਚ ਜਾ ਕੇ ਕਿਤਾਬਾਂ ਖਰੀਦੀਆਂ ਅਤੇ ਉਨ੍ਹਾਂ ਦੀਆਂ ਤਿੰਨ ਪੇਟੀਆਂ ਵੀ.ਐੱਮ. ਪਵਾਰ ਦੇ ਨਾਲ ਮੁੰਬਈ ਰਵਾਨਾ ਕੀਤੀਆਂ। ਇਕ ਪੇਟੀ ਭਰ ਕੇ ਕਿਤਾਬਾਂ ਰਾ. ਬ. ਸ੍ਰੀ ਨਿਵਾਸਨ ਦੇ ਨਾਲ ਭਿਜਵਾਈਆਂ।

ਪਹਿਲੀ ਵਾਰ ਅਛੂਤਾਂ ਦੀਆਂ ਸ਼ਿਕਾਇਤਾਂ ਇਸ ਸਭਾ ਰਾਹੀਂ ਸਾਰੇ ਸੰਸਾਰ ਵਿਚ ਜ਼ਾਹਰ ਹੋ ਸਕੀਆਂ। 22.2.1931 ਨੂੰ ਡਾ. ਅੰਬੇਡਕਰ ਲੰਦਨ ਤੋਂ ਮੁੰਬਈ ਪਹੁੰਚੇ।

ਲੰਦਨ ਤੋਂ ਵਾਪਸ ਆਉਣ ਉਤੇ ਮੁੰਬਈ ਦੇ ਬੇਲਾਰਡਪੀਅਰ ਵਿਚ ਉਨ੍ਹਾਂ ਦਾ ਸ਼ਾਨਦਾਰ ਸੁਆਗਤ ਹੋਇਆ। ਪੱਤਰਕਾਰਾਂ ਨਾਲ ਗੱਲਬਾਤ ਕਰਦੇ ਹੋਏ ਉਨ੍ਹਾਂ ਨੇ ਕਿਹਾ, "ਇਹ ਗੋਲਮੇਜ਼ ਸਭਾ ਵਧੀਆ ਰਾਜਨੀਤੀ ਦੀ ਜਿੱਤ ਹੈ। ਪਰ ਮੈਨੂੰ ਮਤਦਾਨ ਦਾ ਸੀਮਿਤ ਹੱਕ ਪਸੰਦ ਨਹੀਂ ਹੈ। ਹਰ ਬਾਲਗ ਵਿਅਕਤੀ ਨੂੰ ਵੋਟ ਪਾਉਣ ਦਾ ਹੱਕ ਹੋਣਾ ਚਾਹੀਦਾ ਹੈ। ਜਦ ਤਕ ਅਛੂਤਾਂ ਦਾ ਪ੍ਰਸ਼ਨ ਹੱਲ ਨਹੀਂ ਹੁੰਦਾ ਤਦ ਤਕ ਰਾਜਸੀ ਸ਼ਾਸਨ ਦੀ ਬਦਲੀ

---

1. ਖੈਰਮੋਡੇ : ਖੰਡ 4, ਪੰਨਾ 123.

ਨਹੀਂ ਹੋਵੇਗੀ। ਅਗਾਮੀ ਸੰਵਿਧਾਨ ਵਿਚ ਅਛੂਤਾਂ ਦੇ ਹੱਕ ਸੁਰੱਖਿਅਤ ਰਹਿਣਗੇ।

ਭਾਰਤ ਵਿਚ ਰਾਜਸੀ ਗਤੀਵਿਧੀਆਂ ਬੜੀ ਤੇਜ਼ੀ ਨਾਲ ਚਲ ਰਹੀਆਂ ਸਨ। 26 ਜਨਵਰੀ 1931 ਦੇ ਦਿਨ ਸਾਰੇ ਕਾਂਗਰਸ ਨੇਤਾ ਰਿਹਾਅ ਕਰ ਦਿੱਤੇ ਗਏ। 5 ਮਾਰਚ 1931 ਨੂੰ ਮਹਾਤਮਾ ਗਾਂਧੀ ਨੇ ਵਾਇਸਰਾਇ ਲਾਰਡ ਇਰਵਿਨ ਦੇ ਨਾਲ ਇਕ ਸਮਝੌਤਾ ਕੀਤਾ। ਸਿਵਲ ਹੁਕਮ ਅਦੂਲੀ ਅੰਦੋਲਨ ਵਾਪਸ ਲੈ ਲਿਆ ਗਿਆ ਅਤੇ ਮਹਾਤਮਾ ਗਾਂਧੀ ਨੇ ਦੂਜੀ ਗੋਲਮੇਜ਼ ਸਭਾ ਵਿਚ ਭਾਗ ਲੈਣ ਦੀ ਆਪਣੀ ਮਨਜ਼ੂਰੀ ਦੇ ਦਿੱਤੀ। ਡਾ. ਅੰਬੇਡਕਰ ਨੇ ਤਿੰਨ ਚਾਰ ਦਿਨ ਤਕ ਮੁਲਾਕਾਤਾਂ ਅਤੇ ਮੇਲਜੋਲ ਵਿਚ ਬਿਤਾਏ। ਫੇਰ ਮੁੰਬਈ ਦੇ ਪਰੇਲ ਇਲਾਕੇ ਵਿਚ ਇਕ ਵਿਸ਼ਾਲ ਸਭਾ ਨੂੰ ਸੰਬੋਧਿਤ ਕਰਦੇ ਹੋਏ ਉਨ੍ਹਾਂ ਨੇ ਸਮਝਾਇਆ ਕਿ ਅਛੂਤਾਂ ਨੇ ਕੀ ਕੀ ਹਾਸਲ ਕਰ ਲਿਆ ਹੈ। ਫੇਰ ਉਹ ਮਾਰਚ 1931 ਤਕ ਵਿਧਾਨ ਸਭਾ ਦੇ ਕੰਮ-ਕਾਜ ਵਿਚ ਰੁਝੇ ਰਹੇ।

# 18

ਇਨੀ ਦਿਨੀਂ ਭਾਓਰਾਵ ਗਾਯਕਵਾੜ ਅਤੇ ਸਾਥੀਆ ਨੇ ਡਾ. ਮੁੰਜੇ ਦੇ ਦਿਲਾਸੇ 'ਤੇ ਸਤਿਆਗ੍ਰਹਿ ਮੁਲਤਵੀ ਕਰ ਦਿੱਤਾ ਸੀ. ਉਸਨੂੰ ਦੁਬਾਰਾ ਸ਼ੁਰੂ ਕਰਨ ਦਾ ਨਿਰਣਾ ਲਿਆ ਗਿਆ। ਡਾ ਅੰਬੇਡਕਰ 14 ਮਾਰਚ ਨੂੰ ਨਾਸਿਕ ਪਹੁੰਚੇ। ਉਨ੍ਹਾਂ ਨੇ ਨਾਸਿਕ ਦੀ ਮਹਾਰ ਬਸਤੀ ਵਿਚ 14 ਮਾਰਚ ਦੀ ਸ਼ਾਮ ਨੂੰ ਭਾਰੀ ਇਕੱਠ ਵਿਚ ਭਾਸ਼ਣ ਦਿੰਦੇ ਹੋਏ ਕਿਹਾ ਕਿ, ਉਹ ਲੋਕ ਆਪਣੇ ਅੰਦੋਲਨ ਵਿਚ ਅਨੁਸ਼ਾਸਨ ਦਾ ਪਾਲਣ ਕਰਨ ਅਤੇ ਕਿਸੇ ਤਰ੍ਹਾਂ ਦੀ ਹਿੰਸਾ ਨਾ ਹੋਣ ਦੇਣ ਦੀ ਇਹਤਿਆਤ ਵਰਤਣ। ਉਥੋਂ ਉਹ ਵਾਪਸ ਬੰਬਈ ਪਰਤੇ ਅਤੇ ਫੇਰ 16 ਮਾਰਚ ਨੂੰ ਚਿਰਨੇਰ ਵਿਚ ਮੁਕੱਦਮੇ ਦੀ ਪੈਰਵੀ ਲਈ ਠਾਣੇ ਪਹੁੰਚੇ।

ਠਾਣੇ ਜ਼ਿਲ੍ਹੇ ਵਿਚ ਜਿਹੜਾ ਜੰਗਲ ਸਤਿਆਗ੍ਰਹਿ ਚੱਲਿਆ, ਉਸ ਵਿਚ 25 ਸਤੰਬਰ 1930 ਦੇ ਦਿਨ ਚਿਰਨੇਰ ਪਿੰਡ ਵਿਚ ਅੰਦੋਲਨਕਾਰੀ ਇਕੱਠ ਉਤੇ ਪੁਲਿਸ ਨੂੰ ਗੋਲੀਆਂ ਚਲਾਉਣੀਆ ਪਈਆਂ ਸਨ। ਇਸ ਵਿਦਰੋਹ ਵਿਚ ਉਥੋਂ ਦੇ ਤਹਿਸੀਲਦਾਰ ਅਤੇ ਕੁਝ ਲੋਕ ਮਾਰੇ ਗਏ ਸਨ। ਸਰਕਾਰ ਨੇ 47 ਲੋਕਾ ਉਤੇ ਮੁਕੱਦਮਾ ਦਾਇਰ ਕੀਤਾ ਸੀ। ਡਾ. ਅੰਬੇਡਕਰ ਨੇ ਉਨ੍ਹਾ ਵਿਚੋਂ ਚਾਰ ਦੋਸ਼ੀਆ ਵਲੋਂ ਪੈਰਵੀ ਕਰਨ ਦਾ ਵਕਾਲਤਨਾਮਾ ਮਨਜ਼ੂਰ ਕਰ ਲਿਆ। ਸਰਕਾਰ ਦੁਆਰਾ ਗੋਲਮੇਜ਼ ਸਭਾ ਵਿਚ ਭਾਗ ਲੈਣ ਲਈ ਚੁਣੇ ਜਾਣ 'ਤੇ ਵੀ ਡਾ. ਅੰਬੇਡਕਰ ਜਨਹਿਤ ਲਈ ਅੰਗਰੇਜ ਸਰਕਾਰ ਵਿਰੁੱਧ ਅਦਾਲਤ ਵਿਚ ਖੜ੍ਹੇ ਰਹੇ। ਉਨ੍ਹਾਂ ਨੇ 20 ਜੂਨ 1931 ਨੂੰ ਆਪਣੀ ਪੈਰਵੀ ਸ਼ੁਰੂ ਕੀਤੀ। ਉਹ ਲਗਾਤਾਰ ਦੋ ਦਿਨ ਤਕ ਬਹਿਸ ਕਰਦੇ ਰਹੇ। ਕਰੀਬ ਦਸ ਘੰਟਿਆਂ ਤਕ ਕੀਤੀਆਂ ਗਈਆਂ ਆਪਣੀਆਂ ਦਲੀਲਾਂ ਨਾਲ ਉਨ੍ਹਾਂ ਨੇ ਇਹ ਸਿੱਧ ਕਰਨ ਦਾ ਜਤਨ ਕੀਤਾ ਕਿ ਕਥਿਤ ਦੋਸ਼ੀ ਕਿਸ ਤਰ੍ਹਾਂ ਨਿਰਦੋਸ਼ ਹਨ।[1] ਪੈਰਵੀ ਕਰਦੇ ਹੋਏ ਉਨ੍ਹਾਂ ਨੇ ਕਿਹਾ, ''ਇਹ ਗੱਲ ਧਿਆਨ ਵਿਚ ਰੱਖਣੀ ਚਾਹੀਦੀ ਹੈ ਕਿ ਸੁਤੰਤਰਤਾ ਅਤੇ ਜਨਤਾ ਦੇ ਹੱਕ ਸਰਕਾਰ ਦੇ ਟਿਕਾਅ ਤੋਂ ਜ਼ਿਆਦਾ ਮੁੱਲਵਾਨ ਹਨ।'' ਇਸ ਮੁਕੱਦਮੇ ਦਾ ਫ਼ੈਸਲਾ 2 ਜੁਲਾਈ 1931 ਨੂੰ ਹੋਇਆ। ਉਸ ਵਿਚ 21 ਦੋਸ਼ੀਆਂ ਨੂੰ ਜੇਲ੍ਹ ਦੀ ਸਜ਼ਾ ਸੁਣਾਈ ਗਈ ਅਤੇ ਬਾਕੀ ਦੋਸ਼ੀਆਂ ਨੂੰ ਨਿਰਦੋਸ਼ ਕਰਾਰ ਦਿੰਦੇ ਹੋਏ ਰਿਹਾਅ ਕਰ ਦਿੱਤਾ ਗਿਆ।

2 ਅਪ੍ਰੈਲ 1931 ਦੇ ਦਿਨ ਸੇਵਾ ਦਲ ਦੀ ਬੈਠਕ ਦਾਦਰ ਦੇ ਦਾਮੋਦਰ ਹਾਲ ਵਿਚ ਹੋਈ। ਇਸਦੇ ਮੁਖੀ ਡਾ. ਅੰਬੇਡਕਰ ਹੀ ਸਨ। ਇਸ ਸੰਸਥਾ ਦਾ ਨਾਂ ਬਦਲ ਕੇ 'ਸਮਤਾ

---

1. ਗਿਆਨ ਪ੍ਰਕਾਸ਼, 26.6.1931.

ਸਮਾਜ ਦਲ'[1] ਰਖਿਆ ਗਿਆ। ਇਹ ਦਲ ਮਹਾੜ ਦੇ ਸਤਿਆਗ੍ਰਹਿ ਸਮੇਂ ਬਣਾਇਆ ਗਿਆ ਸੀ।

19 ਅਪ੍ਰੈਲ 1931 ਨੂੰ ਡਾ ਅੰਬੇਡਕਰ ਨੇ ਮੁੰਬਈ ਦੇ ਪਰੇਲ ਭਾਗ ਵਿਚ ਦਲਿਤ ਨੇਤਾਵਾਂ ਦੀ ਸਭਾ ਆਯੋਜਿਤ ਕੀਤੀ। ਬੰਗਾਲ, ਮੱਧ ਪ੍ਰਦੇਸ਼. ਮਦਰਾਸ ਅਤੇ ਮਹਾਰਾਸ਼ਟਰ ਦੇ ਸਾਰੇ ਪ੍ਰਮੁੱਖ ਨੇਤਾ ਇਸ ਸਭਾ ਵਿਚ ਸ਼ਾਮਿਲ ਹੋਏ ਸਨ। ਮੁਖੀ ਪਦ ਉਤੇ ਐੱਨ. ਸ਼ਿਵਰਾਜ ਬਿਰਾਜਮਾਨ ਸਨ। ਡਾ. ਅੰਬੇਡਕਰ ਨੇ ਆਪਣੇ ਕੰਮਾਂ ਦਾ ਵੇਰਵਾ ਪੇਸ਼ ਕੀਤਾ ਜਿਸ ਨੂੰ ਪ੍ਰਤਿਨਿਧੀਆ ਨੇ ਆਪਣੀ ਮਨਜ਼ੂਰੀ ਦੇ ਦਿੱਤੀ। ਇਸ ਸਭਾ ਵਿਚ ਇਕ ਪ੍ਰਸਤਾਵ ਵੀ ਰਖਿਆ ਗਿਆ ਜਿਸ ਵਿਚ ਸਰਕਾਰ ਨੂੰ ਇਹ ਬੇਨਤੀ ਕੀਤੀ ਗਈ ਸੀ ਕਿ ''ਫੈਡਰਲ ਸਟਰਕਚਰ ਕਮੇਟੀ' ਵਿਚ ਅਛੂਤਾਂ ਦੇ ਪ੍ਰਤੀਨਿਧੀ ਨੂੰ ਵੀ ਸ਼ਾਮਲ ਕੀਤਾ ਜਾਏ। ਉਸ ਤਰ੍ਹਾਂ ਹੀ ਦੂਜੀ ਗੋਲਮੇਜ ਸਭਾ ਲਈ ਵੀ ਅਛੂਤਾਂ ਦੇ ਪ੍ਰਤੀਨਿਧੀ ਚੁਣੇ ਜਾਣ ਲਈ ਹੋਰ ਪ੍ਰਸਤਾਵ ਵੀ ਪਾਸ ਕੀਤਾ ਗਿਆ. ਜਿਸਦੇ ਅਨੁਸਾਰ ਇਹ ਸੁਝਾਇਆ ਗਿਆ ਸੀ ਕਿ ਪ੍ਰਦੇਸ਼ਾਂ ਵਿਚ ਜਿਹੜੇ ਮੰਤਰੀ ਮੰਡਲ ਬਣਨਗੇ, ਉਨ੍ਹਾ ਵਿਚ ਅਛੂਤ ਮੈਬਰਾ ਨੂੰ ਵੀ ਸ਼ਾਮਿਲ ਕੀਤਾ ਜਾਏ। ਨਾਲ ਹੀ ਇਕ ਹੋਰ ਪ੍ਰਸਤਾਵ ਵਿਚ ਦਲਿਤ ਸਮਾਜ ਦੇ ਸਮਰਥਨ ਵਿਚ ਭਾਸ਼ਣ ਦੇਣ ਅਤੇ ਉਨ੍ਹਾ ਦਾ ਪੱਖ ਲੈਣ ਵਾਲੇ ਲਾਰਡ ਰੀਡਿੰਗ. ਤੇਜ ਬਹਾਦਰ ਸਪਰੂ. ਲਾਰਡ ਪਿਲ ਅਤੇ ਆਯੋਜਕ ਫੁਟ ਦਾ ਧੰਨਵਾਦ ਕੀਤਾ ਗਿਆ।[2] ਇਨ੍ਹੀਂ ਦਿਨੀਂ ਡਾ. ਐੱਮ. ਐੱਨ. ਰਾਇ ਲੁਕਵੇਂ ਭੇਸ ਵਿਚ ਡਾ ਮਹਿਮੂਦ ਨਾ ਨਾਲ ਭਾਰਤੀ ਨੇਤਾਵਾਂ ਨਾਲ ਮੁਲਾਕਾਤ ਕਰਦੇ ਸਨ। ਉਨ੍ਹਾ ਨੇ ਡੀ ਵੀ ਪ੍ਰਧਾਨ ਦੇ ਨਾਲ ਆ ਕੇ ਡਾ ਅੰਬੇਡਕਰ ਨਾਲ ਮੁਲਾਕਾਤ ਕੀਤੀ। ਉਨ੍ਹਾ ਨਾਲ ਗੱਲਬਾਤ ਕਰਦੇ ਸਮੇ ਡਾ ਅੰਬੇਡਕਰ ਸਮਝ ਗਏ ਕਿ ਇਸ ਵਿਅਕਤੀ ਨੇ ਅਛੂਤਾ ਦੇ ਸੁਆਲ ਉਤੇ ਡੂੰਘਿਆਈ ਨਾਲ ਸੋਚ ਵਿਚਾਰ ਨਹੀਂ ਕੀਤੀ ਹੈ। ਉਨ੍ਹਾ ਦੇ ਚਲੇ ਜਾਣ 'ਤੇ ਡਾ ਅੰਬੇਡਕਰ ਨੇ ਪ੍ਰਧਾਨ ਨਾਲ ਗੱਲਾਂ ਕਰਦੇ ਹੋਏ ਇਹ ਇਸ਼ਾਰਾ ਕੀਤਾ. ''ਮੈਨੂੰ ਨਹੀ ਲਗਦਾ ਕਿ ਇਹ ਆਦਮੀ ਉੱਤਰ ਪ੍ਰਦੇਸ਼ ਦੇ ਮੁਸਲਮਾਨਾ ਦਾ ਸੱਚਾ ਨੇਤਾ ਹੋ ਸਕਦਾ ਹੈ ਜਿਵੇ ਉਹ ਆਪਣੇ ਆਪ ਨੂੰ ਦੱਸ ਰਿਹਾ ਸੀ. ਮੈਨੂੰ ਲਗਦਾ ਹੈ ਕਿ ਉਹ ਕੋਈ ਬੰਗਾਲੀ ਲੀਡਰ ਹੈ।' ਇਸ ਮੁਲਾਕਾਤ ਤੋ ਪੰਦਰਾ ਦਿਨਾ ਬਾਅਦ ਹੀ ਰਾਇ ਨੂੰ ਕੈਦ ਕਰ ਲਿਆ ਗਿਆ ਸੀ।

ਅਹਿਮਦਾਬਾਦ ਵਿਚ ਨਵਾ ਹੋਸਟਲ ਖੋਲ੍ਹਣ ਲਈ ਡਾ. ਅੰਬੇਡਕਰ ਉਥੇ ਆਏ। ਉਸ ਸਮੇ ਕਾਗਰਸੀ ਕਾਰਜ ਕਰਤਿਆ ਨੇ ਉਨ੍ਹਾ ਨੂੰ ਸਟੇਸ਼ਨ ਉਤੇ ਕਾਲੇ ਝੰਡੇ ਵਿਖਾਏ। ਜੁਲਾਈ ਮਹੀਨੇ ਦੇ ਤੀਜੇ ਹਫਤੇ ਵਿਚ ਗੋਲਮੇਜ਼ ਸਭਾ ਦੇ ਮੈਂਬਰਾ ਦੇ ਨਾਵਾਂ ਦਾ ਐਲਾਨ ਕੀਤਾ ਗਿਆ। ਮਹਾਤਮਾ ਗਾਧੀ. ਜਿਨਾਹ ਸਾਹਿਬ. ਬੈਰਿਸਟਰ ਸਪਰੂ ਆਦਿ ਮੈਬਰਾ ਦੇ ਨਾਲ ਹੀ ਡਾ ਅੰਬੇਡਕਰ ਨੂੰ ਵੀ ਬੁਲਾਇਆ ਗਿਆ ਸੀ। ਇਸ ਵਾਰੀ ਉਨ੍ਹਾਂ ਨੂੰ 'ਫੈਡਰਲ ਸਟਰਕਚਰ ਕਮੇਟੀ' ਦੇ ਮੈਬਰ ਦੇ ਰੂਪ ਵਿਚ ਸਾਮਲ ਕੀਤਾ ਗਿਆ ਸੀ। ਭਾਰਤੀ ਸੰਵਿਧਾਨ ਦਾ ਮਸੌਦਾ ਤਿਆਰ ਕਰਨ ਦਾ ਕੰਮ ਇਸ ਕਮੇਟੀ ਦੇ ਜਿੰਮੇ ਲਾਇਆ ਗਿਆ ਸੀ।

ਜਿਵੇਂ ਹੀ ਡਾ ਅੰਬੇਡਕਰ ਦੀ ਚੋਣ ਦੀ ਖ਼ਬਰ ਚਾਰੇ ਪਾਸੇ ਫੈਲੀ ਤਾ ਦੇਸ਼-ਵਿਦੇਸ਼

1. ਗਿਆਨ ਪ੍ਰਕਾਸ਼, 15.4.1931.
2. ਗਿਆਨ ਪ੍ਰਕਾਸ.19.6.1931.

ਤੋਂ ਉਨ੍ਹਾਂ ਦਾ ਸਨਮਾਨ ਹੋਣ ਲੱਗਾ। ਡਾ. ਅੰਬੇਡਕਰ ਵਿਰੋਧੀ ਅਖ਼ਬਾਰ 'ਕੁਲਾਬਾ ਸਮਾਚਾਰ' ਨੇ ਵੀ ਉਨ੍ਹਾਂ ਦੀ ਚਿਰਨੇਰ ਦੇ ਮੁਕੱਦਮੇ, ਸਾਈਮਨ ਕਮਿਸ਼ਨ ਅਤੇ ਗੋਲਮੇਜ਼ ਸਭਾ ਵਿਚ ਪ੍ਰਗਟ ਕੀਤੀ ਗਈ ਰਾਸ਼ਟਰੀ ਭਾਵਨਾ ਦੀ ਪ੍ਰਸੰਸਾ ਕੀਤੀ। 'ਇੰਡੀਅਨ ਡੇਲੀ ਮੇਲ', 'ਸੰਡੇ ਕ੍ਰਾਨੀਕਲ' ਅਤੇ 'ਕੇਸਰੀ' ਸਮਾਚਾਰ ਪੱਤਰਾਂ ਨੇ ਵੀ ਉਨ੍ਹਾਂ ਦੀ ਇਸ ਚੋਣ ਦਾ ਸੁਆਗਤ ਕੀਤਾ।

ਦੂਜੀ ਗੋਲਮੇਜ਼ ਸਭਾ ਵਿਚ ਮਹਾਤਮਾ ਗਾਂਧੀ ਦਾ ਹਿੱਸਾ ਲੈਣਾ ਪੱਕਾ ਨਹੀਂ ਸੀ। ਡਾ. ਅੰਬੇਡਕਰ ਦੀਆਂ ਜਿਹੜੀਆਂ ਮੰਗਾਂ ਹਨ, ਉਨ੍ਹਾਂ ਦੀ ਪਿੱਠਭੂਮੀ ਸਮਝਣ ਲਈ ਮਹਾਤਮਾ ਗਾਂਧੀ ਨੇ ਆਪ ਅੰਬੇਡਕਰ ਨੂੰ ਮਿਲਣ ਦੀ ਇੱਛਾ ਜ਼ਾਹਿਰ ਕਰਦੇ ਹੋਏ ਉਨ੍ਹਾਂ ਨੂੰ 6.8.1931 ਨੂੰ ਮਿਲਣ ਦਾ ਨਿਸ਼ਚਾ ਕੀਤਾ। ਡਾ. ਅੰਬੇਡਕਰ ਨੂੰ ਇਸ ਪੱਤਰ ਦੀ ਉਮੀਦ ਹੀ ਨਹੀਂ ਸੀ। ਉਹ ਉਸੇ ਦਿਨ ਸਾਂਗਲੀ ਤੋਂ ਵਾਪਸ ਪਰਤੇ ਸਨ ਅਤੇ ਸਾਰਾ ਸਰੀਰ ਬੁਖ਼ਾਰ ਨਾਲ ਤਪ ਰਿਹਾ ਸੀ। ਉਸ ਤੇ ਵੀ ਉਨ੍ਹਾਂ ਨੇ, "ਰਾਤ ਦੇ 8 ਵਜੇ ਮੈਂ ਆਪ ਹੀ ਤੁਹਾਨੂੰ ਮਿਲਣ ਆ ਰਿਹਾ ਹਾਂ।" ਇਹ ਉੱਤਰ ਭੇਜਿਆ। ਸ਼ਾਮ ਤਕ ਤਾਂ ਬੁਖ਼ਾਰ 106° ਹੋ ਗਿਆ। ਤਦ ਉਨ੍ਹਾ ਨੂੰ ਮਜਬੂਰ ਹੋ ਕੇ ਇਹ ਸੁਨੇਹਾ ਭੇਜਣਾ ਪਿਆ, "ਬੁਖ਼ਾਰ ਉਤਰਨ ਤੋਂ ਬਾਅਦ ਆਪ ਨੂੰ ਮਿਲਣ ਆਵਾਂਗਾ।" 14 ਅਗਸਤ 1931 ਦੇ ਦਿਨ ਡਾ. ਅੰਬੇਡਕਰ ਦੁਪਹਿਰ ਦੇ ਸਮੇਂ ਮਹਾਤਮਾ ਗਾਂਧੀ ਨੂੰ ਮਿਲਣ ਮੁੰਬਈ ਦੇ ਮਣੀ ਭਵਨ ਪਹੁੰਚੇ।

ਇਹ ਮੁਲਾਕਾਤ ਦੁਪਹਿਰ ਦੋ ਵਜੇ ਸ਼ੁਰੂ ਹੋਈ। ਇਸ ਭੇਂਟ ਵਿਚ ਮਹਾਤਮਾ ਗਾਂਧੀ ਨੇ ਡਾ. ਅੰਬੇਡਕਰ ਨੂੰ ਕਿਹਾ ਕਿ ਅਛੂਤਾਂ ਦਾ ਪ੍ਰਸ਼ਨ ਉਨ੍ਹਾਂ ਲਈ ਹਿੰਦੂ-ਮੁਸਲਮਾਨਾਂ ਦੇ ਸੁਆਲ ਤੋਂ ਵੀ ਜ਼ਿਆਦਾ ਮਹੱਤਵ ਵਾਲਾ ਹੈ। ਉਨ੍ਹਾਂ ਨੂੰ ਇਹ ਹੈਰਾਨੀ ਹੈ ਕਿ ਅਛੂਤਾਂ ਪ੍ਰਤੀ ਉਨ੍ਹਾ ਦੀ ਇੰਨੀ ਅਪਣੱਤ ਹੁੰਦੇ ਹੋਏ ਵੀ ਡਾ. ਅੰਬੇਡਕਰ ਉਨ੍ਹਾਂ ਨੂੰ ਅਛੂਤਾਂ ਦੀ ਅਗਵਾਈ ਦੇਣ ਲਈ ਤਿਆਰ ਕਿਉਂ ਨਹੀਂ ਹਨ। ਉਨ੍ਹਾਂ ਨੇ ਜਾਤਪਾਤ ਹਟਾਉਣ ਲਈ ਵੀਹ ਲੱਖ ਰੁਪਏ ਖਰਚ ਕਰ ਦਿੱਤੇ ਹਨ। ਗਾਂਧੀ ਜੀ ਦੀਆਂ ਗੱਲਾ ਸੁਣਦੇ ਹੀ ਡਾ. ਅੰਬੇਡਕਰ ਨੇ ਕਿਹਾ, "ਮੈਨੂੰ ਅਜ ਤਕ ਇਸ ਗੱਲ ਦਾ ਪਤਾ ਨਹੀਂ ਸੀ।" ਆਪਣੇ ਇਸ ਵਿਚਾਰ ਨੂੰ ਅੱਗੇ ਵਧਾਉਂਦੇ ਹੋਏ ਉਨ੍ਹਾ ਨੇ ਕਿਹਾ, "ਕਾਂਗਰਸ ਦੇ ਇਹ ਸਾਰੇ ਜਤਨ ਠੀਕ ਇਸੇ ਤਰ੍ਹਾ ਹਨ, ਜਿਵੇਂ ਤੀਜ ਤਿਉਹਾਰ 'ਤੇ ਨਵੇਂ ਕਪੜੇ ਸਿਲਾਏ ਜਾਂਦੇ ਹਨ। ਨਾਸਕ ਸਤਿਆਗ੍ਰਹਿ ਦਾ ਵਿਰੋਧ ਕਰਨ ਵਾਲਿਆ ਦੀ ਅਗਵਾਈ ਨਾਸਕ ਜ਼ਿਲ੍ਹਾ ਕਾਂਗਰਸ ਕਮੇਟੀ ਦੇ ਮੁਖੀ ਕਰ ਰਹੇ ਹਨ।" ਇਸ ਵਲ ਉਨ੍ਹਾਂ ਦਾ ਧਿਆਨ ਖਿੱਚਣ ਲਈ ਡਾ. ਅੰਬੇਡਕਰ ਨੇ ਗਾਧੀ ਜੀ ਨੂੰ ਕਿਹਾ, "ਤੁਸੀਂ ਵੀ ਉਸ ਸਤਿਆਗ੍ਰਹਿ ਪ੍ਰਤੀ ਆਪਣਾ ਵਿਰੋਧ ਪ੍ਰਗਟ ਕੀਤਾ ਸੀ।" ਜਦੋਂ ਪਹਿਲੀ ਗੋਲਮੇਜ਼ ਸਭਾ ਵਿਚ ਕੀਤੇ ਗਏ ਡਾ. ਅੰਬੇਡਕਰ ਦੇ ਕੰਮਾਂ ਦੀ ਪ੍ਰਸੰਸਾ ਕਰਕੇ ਉਨ੍ਹਾ ਨੂੰ ਸ਼ਾਤ ਕਰਨ ਦਾ ਜਤਨ ਕੀਤਾ ਜਾ ਰਿਹਾ ਸੀ ਤਾਂ ਡਾ. ਅੰਬੇਡਕਰ ਆਪਣੀਆ ਭਾਵਨਾਵਾਂ ਦੇ ਵਸ ਵਿਚ ਆ ਕੇ ਬਹੁਤ ਚਿੜ ਗਏ ਅਤੇ ਉਨ੍ਹਾਂ ਨੇ ਗਾਂਧੀ ਜੀ ਨੂੰ ਕਿਹਾ, "ਤੁਸੀ ਕਹਿੰਦੇ ਹੋ ਇਹ ਮੇਰੀ ਧਰਤੀ ਮਾਂ ਹੈ, ਪਰ ਮੈਂ ਫਿਰ ਕਹਿੰਦਾ ਹਾਂ ਕਿ ਮੇਰੀ ਧਰਤੀ ਮਾ ਨਹੀਂ ਹੈ। ਜਿਸ ਕਿਸੇ ਅਛੂਤ ਵਿਅਕਤੀ ਵਿਚ ਜ਼ਰਾ ਜਿੰਨਾ ਵੀ ਸ੍ਵੈ-ਮਾਨ ਹੈ ਜਾ ਜਿਸ ਵਿਚ ਇਨਸਾਨੀਅਤ ਜਾਗ ਉੱਠੀ ਹੈ, ਉਸ ਦੇਸ਼ ਨੂੰ ਕਦੀ ਇਹ ਨਹੀਂ ਕਹੇਗਾ ਕਿ ਇਹ ਮੇਰਾ ਦੇਸ਼ ਹੈ, ਜਿਸ ਦੇਸ਼ ਵਿਚ ਉਸਨੂੰ ਕੁੱਤੇ-ਬਿੱਲੀ ਵਰਗੀ

ਜ਼ਿੰਦਗੀ ਜੀਉਣਾ ਵੀ ਨਸੀਬ ਨਹੀਂ ਹੁੰਦਾ, ਜਾਂ ਜਿਸਦੇ ਹਿੱਸੇ ਵਿਚ ਓਨੀ ਵੀ ਹਮਦਰਦੀ ਨਹੀਂ ਆਉਂਦੀ ਜੋ ਜਾਨਵਰਾਂ ਨੂੰ ਮਿਲਦੀ ਹੈ।'' ਉਨ੍ਹਾਂ ਨੇ ਗਾਂਧੀ ਜੀ ਨੂੰ ਇਹ ਵੀ ਕਿਹਾ, ''ਤੁਸੀਂ ਬਰਦੋਲੀ ਦੇ ਜਿਹੜੇ ਕਿਸਾਨਾਂ ਲਈ ਦਿਨ-ਰਾਤ ਇਕ ਕਰ ਰਹੇ ਹੋ, ਉਹ ਕਿਸਾਨ ਅਛੂਤਾਂ ਉਤੇ ਕਿੰਨਾ ਜ਼ੁਲਮ ਢਾਹ ਰਹੇ ਹਨ, ਇਸ ਉਤੇ ਕੀ ਤੁਸੀਂ ਕਦੀ ਗੌਰ ਕੀਤਾ ਹੈ? ਸਾਡੀ ਹਾਲ ਦੁਹਾਈ ਸੁਣ ਕੇ ਤੁਹਾਡੇ ਕੰਨਾਂ ਤੇ ਜੂੰ ਤਕ ਨਹੀਂ ਸਰਕਦੀ। ਤੁਹਾਡੇ ਰਾਸ਼ਟਰਵਾਦੀ ਕਹਾਉਣ ਵਾਲੇ ਸਮਾਚਾਰ ਪੱਤਰਾਂ ਵਿਚ ਸਾਡੀਆਂ ਖ਼ਬਰਾਂ ਛਾਪਣ ਲਈ ਟਾਈਪ ਹੀ ਨਹੀਂ ਹੈ।''[1]

ਗਾਂਧੀ ਜੀ ਦੇ ਕੁਝ ਅਜੀਬ ਜਿਹੇ ਵਿਚਾਰਾਂ ਨੂੰ ਸੁਣਦੇ ਡਾ. ਅੰਬੇਡਕਰ ਬੇਚੈਨ ਹੋ ਗਏ ਅਤੇ ਉਨ੍ਹਾਂ ਤੋਂ ਵਿਦਾ ਲਈ। ਇਹ ਵਿਦਾ ਜਿਵੇਂ ਗਾਂਧੀ ਜੀ ਨਾਲ ਛਿੜਣ ਵਾਲੀ ਲੜਾਈ ਦੀ ਵਿਗਲ ਸੀ। ਲੰਦਨ ਲਈ ਰਵਾਨਾ ਹੋਣ ਤਕ ਗਾਂਧੀ ਜੀ ਇਹ ਸਮਝ ਰਹੇ ਸਨ ਕਿ ਡਾ. ਅੰਬੇਡਕਰ, ਅਛੂਤਾਂ ਦੀ ਭਲਾਈ ਦੇ ਲਈ ਜੀਅ ਜਾਨ ਲੜਾਉਣ ਵਾਲੇ ਕੋਈ ਬ੍ਰਾਹਮਣ ਸੱਜਣ ਹਨ।

ਉਸੇ 14 ਅਗਸਤ ਦੀ ਸ਼ਾਮ ਨੂੰ ਮੁੰਬਈ ਦੇ ਕਾਵਸਜੀ ਜਹਾਂਗੀਰ ਹਾਲ ਵਿਚ ਦਲਿਤ ਇਸਤਰੀਆਂ ਦੁਆਰਾ ਆਯੋਜਿਤ ਵਿਦਾਈ ਸਮਾਰੋਹ ਵਿਚ ਆਪਣੇ ਦਿਲ ਦੀ ਤੜਪ ਬਿਆਨ ਕਰਦੇ ਉਨ੍ਹਾਂ ਨੇ ਕਿਹਾ, ''ਆਪਣੀ ਗ਼ੁਲਾਮੀ ਦਾ ਅੰਤ ਕਰਨ ਲਈ ਜੇ ਤੁਸੀਂ ਸਭ ਪੱਕਾ ਇਰਾਦਾ ਕਰ ਲਵੋ ਅਤੇ ਡਟ ਕੇ ਮੁਕਾਬਲਾ ਕਰਨ ਲਈ ਖੜ੍ਹੀਆਂ ਹੋ ਜਾਵੋ ਤਾਂ ਫੇਰ ਸਾਡੀ ਸਾਰੀ ਮਿਹਨਤ ਦਾ ਸਿਹਰਾ ਤੁਹਾਡੇ ਸਿਰ ਹੀ ਬੱਝੇਗਾ।'' ਉਥੇ ਹੀ ਮਰਦਾਂ ਦੀ ਸਭਾ ਨੂੰ ਸੰਬੋਧਿਤ ਕਰਦੇ ਹੋਏ ਉਨ੍ਹਾਂ ਨੇ ਕਿਹਾ, ''ਤੁਹਾਡਾ ਸਾਰਿਆਂ ਦਾ ਪਿਆਰ ਹਮੇਸ਼ਾ ਪ੍ਰੇਰਣਾ ਦਿੰਦਾ ਰਿਹਾ ਹੈ। ਇਸ ਗੋਲਮੇਜ਼ ਸਭਾ ਵਿਚ ਇਕ ਸੌ ਪੰਝੀ ਮੈਂਬਰਾਂ ਵਿਚ ਅਸੀਂ ਸਿਰਫ ਦੋ ਹੀ ਹਾਂ। ਪਰ ਤੁਹਾਡੇ ਹੱਕਾਂ ਲਈ ਅਸੀਂ ਜ਼ਮੀਨ-ਅਸਮਾਨ ਇਕ ਕਰ ਦਵਾਂਗੇ ਕਿਉਂਕਿ ਬਿਨਾ ਸੰਘਰਸ਼ ਕੀਤੇ ਨਾ ਸੱਤਾ ਪ੍ਰਾਪਤ ਹੋ ਸਕਦੀ ਹੈ, ਨਾ ਸਨਮਾਨ ਹੀ।''

ਦੂਜੇ ਦਿਨ ਪੰਦਰਾਂ ਅਗਸਤ ਨੂੰ 'ਸਮਤਾ ਦਲ' ਦੇ ਦੋ ਹਜ਼ਾਰ ਸੇਵਕਾਂ ਨੇ ਡਾ. ਅੰਬੇਡਕਰ ਨੂੰ ਬੇਲਾਰਡ ਪਿਅਰ ਬੰਦਰਗਾਹ 'ਤੇ ਵਿਦਾਇਗੀ ਸਲਾਮੀ ਦਿੱਤੀ। 'ਅੰਬੇਡਕਰ ਜ਼ਿੰਦਾਬਾਦ' ਦੇ ਜੈਕਾਰੇ ਨਾਲ ਆਕਾਸ਼ ਗੂੰਜ ਉਠਿਆ। ਡਾ. ਅੰਬੇਡਕਰ ਦੇ ਨਾਲ ਹੀ ਅਨੇਕਾਂ ਮੈਂਬਰ ਵੀ 'ਐੱਸ.ਐੱਸ. ਮੁਲਤਾਨ' ਜਹਾਜ਼ ਉੱਤੇ ਰਵਾਨਾ ਹੋਏ। ਉਸ ਸਮੇਂ ਸਮੁੰਦਰ ਵਿਚ ਜ਼ੋਰਦਾਰ ਤੂਫਾਨ ਚੜ੍ਹਿਆ ਹੋਇਆ ਸੀ। ਇਸ ਲਈ ਕਈ ਪ੍ਰਵਾਸੀਆਂ ਨੂੰ ਜਹਾਜ਼ੀ ਸਫਰ ਦੀ ਸ਼ਿਕਾਇਤ ਸ਼ੁਰੂ ਹੋ ਗਈ ਸੀ। ਪਰ ਡਾ. ਅੰਬੇਡਕਰ, ਐੱਨ. ਐੱਮ. ਜੋਸ਼ੀ ਅਤੇ ਮੌਲਾਨਾ ਸ਼ੌਕਤ ਅਲੀ ਇਸ ਬਿਮਾਰੀ ਤੋਂ ਬਚੇ ਰਹੇ।

ਇਸ ਸਮੇਂ ਡਾ. ਅੰਬੇਡਕਰ ਦਿਲੋਂ ਇੰਨੇ ਖ਼ੁਸ਼ ਸਨ ਕਿ ਪਿਛਲੇ ਦਿਨ ਦਾ ਦੁੱਖ ਇਸ ਖ਼ੁਸ਼ੀ ਦੀ ਲਹਿਰ ਵਿਚ ਆਪਣੇ ਆਪ ਲੋਪ ਹੋ ਗਿਆ ਅਤੇ ਉਹ ਆਪਣੇ ਬੀਤੇ ਜੀਵਨ ਦੀ ਪਰਖ ਪੜਤਾਲ ਕਰ ਰਹੇ ਸਨ। ਉਨ੍ਹਾਂ ਨੇ ਆਪਣੇ ਅਖ਼ਬਾਰ 'ਜਨਤਾ' ਨੂੰ ਲਿਖੇ ਗਏ ਪੱਤਰ ਵਿਚ ਇਸ ਸਮੇਂ ਦਾ ਇਸ ਤਰ੍ਹਾਂ ਵਰਣਨ ਕੀਤਾ ਹੈ - ਮੇਰੀ ਆਪਣੀ ਜਨਤਾ ਦੇ ਕਲਿਆਣ ਲਈ ਮੈਨੂੰ ਆਪਣਾ ਇਕ ਕਾਰਣ ਅਤੇ ਸਾਧਨ ਬਣਾ ਕੇ ਭਗਵਾਨ ਨੇ ਇਹ ਮੌਕਾ ਦਿੱਤਾ ਹੈ, ਮੈਨੂੰ ਆਪਣਾ ਮਾਧਿਅਮ ਬਣਾਇਆ ਹੈ। ਇਹ ਮੇਰਾ ਪੱਕਾ ਅਨੁਭਵ ਹੈ।

1. ਸੰਜਾਨਾ ਪੰਨੇ 240-241.

ਇਸ ਲਈ ਇਨ੍ਹਾ ਕੰਮਾ ਰਾਹੀ ਪ੍ਰਾਪਤ ਹੋਣ ਵਾਲਾ ਸਿੱਟਾ ਇੰਨਾ ਦੁਰਲੱਭ ਹੈ ਕਿ ਬਹੁਤ ਘਟ ਭਾਗਸ਼ਾਲੀ ਹੀ ਉਸਦੇ ਅਧਿਕਾਰੀ ਬਣ ਸਕਦੇ ਹਨ।''

ਇਸ ਜਹਾਜ਼ 'ਤੇ ਡਾ. ਅੰਬੇਡਕਰ ਦੀ ਮੁਲਾਕਾਤ ਮੁੰਬਈ ਦੇ ਪੁਲਿਸ ਕਮਿਸ਼ਨਰ ਮਿਸਟਰ ਵਿਲਸਨ ਨਾਲ ਹੋਈ। ਉਨ੍ਹਾ ਨੇ ਸਮਤਾ ਸੈਨਿਕ ਦਲ ਦੇ ਨੌਜਵਾਨਾ ਦੇ ਅਨੁਸ਼ਾਸਨ ਦੀ ਬੜੀ ਪ੍ਰਸੰਸਾ ਕੀਤੀ। ਇਸ ਨੂੰ ਸੁਣ ਕੇ ਡਾ. ਅੰਬੇਡਕਰ ਨੇ ਕਿਹਾ, ''ਫਿਰ ਆਪਦਾ ਇਹ ਪੁਲਿਸ ਮਹਿਕਮਾ ਇਨ੍ਹਾ ਨੌਜਵਾਨਾ ਦੀ ਨਿਰਾਦਰੀ ਕਿਉਂ ਕਰਦਾ ਹੈ?'' ਵਿਲਸਨ ਨੇ ਜੁਆਬ ਦਿੱਤਾ, ਇਸਨੂੰ ਨਾਸਮਝੀ ਹੀ ਸਮਝੋ। ਮੈ ਤਾ ਇਸਨੂੰ ਪਾਗਲਪਨ ਹੀ ਕਹਾਂਗਾ। ਇਨ੍ਹਾ 'ਚੋ ਕੁਝ ਨੌਜਵਾਨਾ ਨੂੰ ਮੈ ਆਪ ਪੁਲਿਸ ਵਿਚ ਭਰਤੀ ਕਰਵਾਉਣ ਦੀ ਗੱਲ ਸੋਚ ਰਿਹਾ ਹਾ।'' ਪੁਲਿਸ ਕਮਿਸ਼ਨਰ ਦਾ ਇਹ ਦਿਲਾਸਾ ਉਤਸ਼ਾਹਜਨਕ ਸੀ। ਸਮਤਾ ਸੈਨਿਕ ਦਲ ਦੇ ਅਨੁਸ਼ਾਸਨ ਬਾਰੇ ਡਾ. ਮੁੰਜੇ ਅਤੇ ਡਾ. ਜੈਕਰ ਵਰਗੇ ਹਿੰਦੂਵਾਦੀ ਨੇਤਾਵਾ ਨੇ ਵੀ ਬਹੁਤ ਪ੍ਰਸੰਸਾ ਕੀਤੀ ਸੀ।[1]

ਇਸ ਵਾਰੀ ਡਾ. ਸਾਹਿਬ ਨੂੰ ਨਾਲ ਜਾਣ ਵਾਲੇ ਯਾਤਰੀਆਂ ਦੇ ਵਿਵਹਾਰ ਵਿਚ ਬੜਾ ਫ਼ਰਕ ਦਿਖਾਈ ਦਿੱਤਾ। ਪਿਛਲੀ ਵਾਰੀ ਪਹਿਲੀ ਸਭਾ ਦੇ ਲਈ ਸਫ਼ਰ ਕਰਦੇ ਸਮੇਂ ਸਾਰੇ ਪ੍ਰਤੀਨਿਧੀਆਂ ਵਿਚ ਇਹ ਭਾਵਨਾਵਾ ਪ੍ਰਗਟ ਹੋ ਰਹੀਆਂ ਸਨ ਕਿ ਸਾਨੂੰ ਸਭ ਨੂੰ ਮਿਲ ਕੇ ਇਕ ਹੀ ਉਦੇਸ਼ ਲੈ ਕੇ ਅੰਗਰੇਜ਼ਾ ਦਾ ਮੁਕਾਬਲਾ ਕਰਨਾ ਚਾਹੀਦਾ ਹੈ। ਇਸ ਵਾਰ ਉਹ ਰੁਝਾਨ ਨਹੀਂ ਸੀ। ਇਸ ਸਮੇ ਰਾਜਿਆ ਮਹਾਰਾਜਿਆ ਦਾ ਦਲ ਅਲੱਗ ਸੀ। ਉਸ ਵਿਚ ਵੀ ਮੁਸਲਿਮ ਰਿਆਸਤਾ ਦਾ ਅਨੋਖਾ ਗੁੱਟ ਸੀ। ਅਮੀਰ ਅਤੇ ਖਾਨਦਾਨੀ ਮੁਸਲਮਾਨਾ ਦਾ ਫਿਰਕਾ ਅੱਡ ਅਤੇ ਸਾਧਾਰਣ ਤਬਕਿਆ ਦਾ ਅੱਡ। ਜ਼ਮੀਂਦਾਰ ਅਲੱਗ, ਰਿਆਸਤਦਾਰ ਅਲੱਗ। ਡਾ. ਅੰਬੇਡਕਰ ਨੂੰ ਸਭ ਪ੍ਰਤੀਨਿਧੀ ਅੱਡ-ਅੱਡ ਗੁੱਟਾ ਵਿਚ ਵੰਡੇ ਹੋਏ ਨਜ਼ਰ ਆ ਰਹੇ ਸਨ।

ਪਹਿਲੀ ਗੋਲਮੇਜ ਸਭਾ ਦੇ ਸਮੇਂ ਡਾ. ਅੰਬੇਡਕਰ ਨੂੰ 'ਫੈਡਰਲ ਸਟ੍ਰਕਚਰ ਕਮੇਟੀ' ਵਿਚ ਨਹੀਂ ਲਿਆ ਗਿਆ ਸੀ। ਪਰ ਨੇਮ-ਕਾਨੂੰਨ ਬਾਰੇ ਉਨ੍ਹਾ ਦੀ ਡੂੰਘੀ ਜਾਣਕਾਰੀ ਅਤੇ ਪੜ੍ਹਾਈ ਨੂੰ ਧਿਆਨ ਵਿਚ ਰੱਖ ਕੇ ਇਸ ਵਾਰ ਉਨ੍ਹਾਂ ਨੂੰ ਉਸ ਕਮੇਟੀ ਵਿਚ ਥਾ ਦਿੱਤਾ ਗਿਆ ਸੀ।

ਡਾ. ਅੰਬੇਡਕਰ 20 ਅਗਸਤ ਦੇ ਦਿਨ ਸਵੇਰੇ ਕਰੀਬ ਛੇ ਵਜੇ ਅਦਨ ਪਹੁੰਚੇ। ਉਥੋਂ ਦੇ ਇਕ ਅਮੀਰ ਵਪਾਰੀ ਐਡਨਵਾਲਾ ਨੇ ਸਾਰੇ ਪ੍ਰਤੀਨਿਧੀਆਂ ਨੂੰ ਪਾਰਟੀ ਤੇ ਬੁਲਾਇਆ। ਇੱਛਾ ਨਾ ਹੁੰਦੇ ਹੋਏ ਵੀ ਡਾ. ਅੰਬੇਡਕਰ ਨੂੰ ਇਹ ਸੱਦਾ ਸਵੀਕਾਰ ਕਰਨਾ ਪਿਆ।

ਪਾਰਟੀ ਤੋਂ ਬਾਅਦ ਉਹ ਇਕ ਅੰਗ੍ਰੇਜ਼ ਇਸਤਰੀ ਦੀ ਬੇਨਤੀ 'ਤੇ ਅਦਨ ਸ਼ਹਿਰ ਅਤੇ ਉਥੋਂ ਦਾ ਪੁਰਾਣਾ ਤਲਾਬ ਵੇਖਣ ਗਏ। 'ਜਨਤਾ' ਅਖ਼ਬਾਰ ਨੂੰ ਲਿਖੇ ਗਏ ਆਪਣੇ ਪੱਤਰ ਵਿਚ ਡਾ. ਅੰਬੇਡਕਰ ਨੇ ਇਸ ਸਫ਼ਰ ਦਾ ਬੜਾ ਹੀ ਮਨੋਰੰਜਕ ਵਰਣਨ ਕੀਤਾ ਹੈ।[2]

---

1. ਜਨਤਾ 14.9.1931.

2. ਜਨਤਾ, 14.9.1931.

ਉਸ ਜਹਾਜ਼ ਤੇ ਜਿੰਨੇ ਵੀ ਪ੍ਰਤੀਨਿਧੀ ਸਫ਼ਰ ਕਰ ਰਹੇ ਸੀ ਉਨ੍ਹਾ ਸਾਰਿਆ ਨੇ ਤਾਰ ਦੁਆਰਾ ਵਾਇਸਰਾਏ ਸ੍ਰੀਮਾਨ ਨੂੰ ਇਹ ਬੇਨਤੀ ਕੀਤੀ ਸੀ ਕਿ. "ਮਹਾਤਮਾ ਗਾਂਧੀ ਇਸ ਗੋਲਮੇਜ਼ ਸਭਾ ਵਿਚ ਹਾਜ਼ਰ ਰਹਿਣ. ਅਜਿਹਾ ਜਤਨ ਕਰੋ।" ਡਾ ਅੰਬੇਡਕਰ ਨੇ ਵੀ ਇਸ ਬੇਨਤੀ ਉਤੇ ਆਪਣੇ ਹਸਤਾਖ਼ਰ ਕੀਤੇ ਸਨ। ਉਨ੍ਹਾਂ ਨੂੰ ਵੀ ਇਹੀ ਲੱਗ ਰਿਹਾ ਸੀ ਕਿ ਮਹਾਤਮਾ ਗਾਂਧੀ ਨੂੰ ਇਸ ਸਭਾ ਤੋਂ ਬਾਹਰ ਰੱਖਣ ਦੀ ਬਜਾਇ ਉਨ੍ਹਾਂ ਨੂੰ ਇਸ ਵਿਚ ਸ਼ਾਮਿਲ ਕਰਨਾ ਜ਼ਿਆਦਾ ਉਚਿਤ ਹੋਵੇਗਾ।

29 ਅਗਸਤ ਨੂੰ ਲੰਦਨ ਪਹੁੰਚਦੇ ਹੀ ਡਾ ਅੰਬੇਡਕਰ ਬੁਖ਼ਾਰ ਨਾਲ ਬਿਮਾਰ ਹੋ ਗਏ। ਉਨ੍ਹਾਂ ਨੂੰ ਦਸਤ ਲੱਗ ਗਏ ਅਤੇ ਉਨ੍ਹਾ ਨੂੰ ਉਲਟੀਆਂ ਆਉਣ ਲੱਗ ਪਈਆ। ਸੱਤ ਸਤੰਬਰ ਤਕ ਉਹ ਕੁਝ ਚੰਗੇ ਹੋ ਸਕੇ. ਪਰ ਕਮਜ਼ੋਰੀ ਦੂਰ ਨਾ ਹੋਈ। ਉਨ੍ਹਾ ਨੇ ਸ੍ਰੀ ਸ਼ਿਵਤਰਕਰ ਨੂੰ ਜਿਹੜਾ ਪੱਤਰ ਲਿਖਿਆ. ਉਸ ਵਿਚ ਉਨ੍ਹਾਂ ਨੇ ਇਸ਼ਾਰਾ ਕੀਤਾ ਕਿ ਘਰ ਵਾਲਿਆ ਨੂੰ ਉਨ੍ਹਾ ਦੀ ਇਸ ਬਿਮਾਰੀ ਦਾ ਪਤਾ ਨਾ ਲੱਗੇ।

ਮਹਾਤਮਾ ਗਾਂਧੀ ਇਨ੍ਹੀਂ-ਦਿਨੀ 29 ਅਗਸਤ 1931 ਨੂੰ ਜਹਾਜ਼ 'ਤੇ ਰਵਾਨਾ ਹੋ ਕੇ 12 ਸਤੰਬਰ ਨੂੰ ਸਭਾ ਵਿਚ ਭਾਗ ਲੈਣ ਲਈ ਲੰਦਨ ਪਹੁੰਚੇ। ਜਦੋਂ ਦੂਜੀ ਗੋਲਮੇਜ਼ ਸਭਾ ਆਰੰਭ ਹੋਈ ਤਾ ਮਹਾਤਮਾ ਗਾਂਧੀ ਅਤੇ ਉਨ੍ਹਾ ਦੇ ਸਹਿਯੋਗੀ ਪੰਡਤ ਮਦਨ ਮੋਹਨ ਮਾਲਵੀਆ. ਸਰੋਜਿਨੀ ਨਾਇਡੂ ਆਦਿ ਕਾਂਗਰਸ ਦੇ ਪ੍ਰਤੀਨਿਧੀ ਸਭਾ ਵਿਚ ਹਾਜ਼ਰ ਸਨ। ਬ੍ਰਿਟੇਨ ਵਿਚ ਲੇਬਰ ਪੱਖ ਦੀ ਸਰਕਾਰ ਦੀ ਜਗ੍ਹਾ ਹੁਣ ਉਥੇ ਰਾਸ਼ਟਰੀ ਮੰਤਰੀ ਮੰਡਲ ਕਾਇਮ ਹੋਇਆ ਸੀ। ਬਰਤਾਨੀਆ ਦੇ ਪ੍ਰਧਾਨ ਮੰਤਰੀ ਮੈਕਡੋਨਾਲਡ ਨੂੰ ਅਛੂਤਾਂ ਪ੍ਰਤੀ ਹਮਦਰਦੀ ਸੀ ਪਰ ਚਰਚਿਲ ਨੂੰ ਸੱਤਾ ਦਾ ਦੂਜੇ ਦੇ ਹੱਥ ਸੌਂਪਣਾ ਪ੍ਰਵਾਨ ਨਹੀਂ ਸੀ।

ਮਹਾਤਮਾ ਗਾਂਧੀ ਨੇ 'ਫੈਡਰਲ ਸਟ੍ਰਕਚਰ' ਕਮੇਟੀ ਵਿਚ ਆਪਣਾ ਪਹਿਲਾ ਭਾਸ਼ਣ 16 ਸਤੰਬਰ 1931 ਨੂੰ ਦਿੱਤਾ। ਭਾਸਣ ਵਿਚ ਉਨ੍ਹਾਂ ਨੇ ਇਹ ਕਿਹਾ ਕਿ ਕਾਂਗਰਸ ਦੇਸ਼ ਦੇ ਹਿੰਦੂ-ਮੁਸਲਮਾਨਾ. ਅਛੂਤਾ ਅਤੇ ਰਿਆਸਤਾਂ ਦੀ ਪਰਜਾ ਆਦਿ ਸਭ ਦੀ ਪ੍ਰਤੀਨਿਧਤਾ ਕਰਦੀ ਹੈ। ਕਿਉਂਕਿ ਉਹ ਕਾਗਰਸ ਦੇ ਪ੍ਰਤੀਨਿਧੀ ਦੇ ਰੂਪ ਵਿਚ ਆਏ ਹਨ, ਇਸ ਲਈ ਉਹ ਦੇਸ਼ ਦੇ ਸਾਰੇ ਵਰਗਾਂ ਦੀ ਪ੍ਰਤੀਨਿਧਤਾ ਕਰਦੇ ਹਨ। ਡਾ. ਅੰਬੇਡਕਰ ਗਾਂਧੀ ਜੀ ਦੇ ਭਾਸ਼ਣ ਦਾ ਰੁਖ਼ ਫ਼ੌਰਨ ਸਮਝ ਗਏ। ਉਸੇ ਦਿਨ ਦੁਪਹਿਰ ਨੂੰ ਭਾਸ਼ਣ ਦਿੰਦੇ ਹੋਏ ਅੰਬੇਡਕਰ ਨੇ ਚੇਤਾਵਨੀ ਦਿੱਤੀ ਕਿ ਹੁਕਮਰਾਨਾ ਨੂੰ ਇਹ ਗਰੰਟੀ ਦੇਣੀ ਪਵੇਗੀ ਕਿ ਉਹ ਆਮ ਜਨਤਾ ਨੂੰ ਸਭਿਆ ਤੇ ਸਮਾਜਕ ਜੀਵਨ ਜੀਉਣ ਲਈ ਜ਼ਰੂਰੀ ਲੋੜਾਂ ਨੂੰ ਪੂਰਾ ਕਰਨਗੇ। ਨਾਲ ਹੀ. ਰਿਆਸਤਾਂ ਵਿਚ ਚੋਣਾਂ ਦੁਆਰਾ ਜਨਤਾ ਦੇ ਪ੍ਰਤੀਨਿਧੀਆਂ ਨੂੰ ਥਾਂ ਦੇਣੀ ਚਾਹੀਦੀ ਹੈ। ਨਾਮਜ਼ਦਗੀ ਕਰਨ ਦਾ ਤਰੀਕਾ ਇਕ ਜ਼ਿੰਮੇਵਾਰ ਸਰਕਾਰ ਦੇ ਅਸੂਲਾਂ ਦੇ ਖ਼ਿਲਾਫ਼ ਹੈ।" ਡਾ. ਅੰਬੇਡਕਰ ਦੀ ਇਸ ਸਪੱਸ਼ਟਵਾਦੀ ਭੂਮਿਕਾ ਨੇ ਰਾਜਿਆਂ-ਮਹਾਰਾਜਿਆਂ ਅਤੇ ਨਵਾਬਾਂ ਨੂੰ ਹੱਕਾ-ਬੱਕਾ ਕਰ ਦਿੱਤਾ। ਉਨ੍ਹਾਂ ਦਾ ਚਿਹਰਾ ਫ਼ੱਕ ਹੋ ਗਿਆ।

ਇਸ ਗੋਲਮੇਜ਼ ਸਭਾ ਦੀ 'ਫੈਡਰਲ ਸਟ੍ਰਕਚਰ ਕਮੇਟੀ' ਵਿਚ ਡਾ. ਅੰਬੇਡਕਰ ਨੇ ਰਿਆਸਤਾ ਦੀ ਜਨਤਾ ਵਲੋਂ ਬਹੁਤ ਹੀ ਸਾਫ਼ ਰਵੱਈਆ ਅਪਣਾਇਆ ਸੀ। ਆਪਣੀ ਇਸ

ਨਿਰਣੇਪੂਰਕ ਨੀਤੀ ਨੂੰ ਅਮਲ ਵਿਚ ਲਿਆਉਣ ਲਈ ਉਨ੍ਹਾਂ ਨੇ ਕੁਝ ਪ੍ਰਤੀਨਿਧ ਸਾਥੀਆ ਦੇ ਹਸਤਾਖ਼ਰ ਲੈ ਕੇ ਇਕ ਪੱਤਰ ਇੰਗਲੈਂਡ ਦੇ ਪ੍ਰਧਾਨ ਮੰਤਰੀ ਨੂੰ ਭੇਜਿਆ ਸ਼ੀ ਅਤੇ ਇਸ ਗੱਲ ਵੱਲ ਪੱਕਾ ਇਸ਼ਾਰਾ ਕੀਤਾ ਸੀ ਕਿ ਰਿਆਸਤਾਂ ਅਤੇ ਸੰਸਥਾਵਾ ਦੇ ਪ੍ਰਤੀਨਿਧੀ ਪਰਜਾ ਦੁਆਰਾ ਚੁਣੇ ਹੋਏ ਵਿਅਕਤੀ ਹੀ ਹੋਣੇ ਚਾਹੀਦੇ ਹਨ। ਕਈ ਭਾਰਤੀ ਅਤੇ ਅੰਗਰੇਜ ਵਿਦਵਾਨ ਨੇਤਾਵਾ ਨੇ ਬਹੁਤ ਬੇਨਤੀ ਕੀਤੀ ਕਿ ਡਾ. ਅੰਬੇਡਕਰ ਆਪਣੇ ਇਸ ਪੱਤਰ ਨੂੰ ਵਾਪਸ ਲੈ ਲੈਣ. ਪਰ ਡਾ ਅੰਬੇਡਕਰ ਨੇ ਸਾਫ਼ ਨਾਂਹ ਕਰ ਦਿੱਤੀ। ਬ੍ਰਿਟਿਸ਼ ਰਾਜ ਦੇ ਅਧੀਨ ਭਾਰਤ ਦੇ ਕੁਝ ਨੇਤਾਵਾ ਦੀ ਮਨਸੂਬੇਬਾਜ਼ੀ ਦੀ ਵਜ੍ਹਾ ਨਾਲ ਉਨ੍ਹਾਂ ਦੀਆ ਸਾਰੀਆ ਕੋਸ਼ਿਸ਼ਾ ਦੀ ਕੋਈ ਵਰਤੋਂ ਨਹੀਂ ਹੋ ਸਕੀ।[1]

ਦੂਜੇ ਦਿਨ ਮਹਾਤਮਾ ਗਾਂਧੀ ਨੇ ਆਪਣੇ ਭਾਸ਼ਣ ਵਿਚ ਕਿਹਾ ਕਿ ਰਿਆਸਤਾਂ ਨੂੰ ਕੀ ਕਰਨਾ ਚਾਹੀਦਾ ਹੈ ਅਤੇ ਕੀ ਨਹੀਂ, ਇਹ ਦੱਸਣ ਦਾ ਸਾਨੂੰ ਹੱਕ ਨਹੀਂ ਹੈ। ਉਨ੍ਹਾਂ ਨੂੰ ਇਹ ਅੰਦਾਜ਼ਾ ਨਹੀਂ ਸੀ ਕਿ ਉਨ੍ਹਾ ਦੇ ਇਹ ਕਹੇ ਬੋਲ ਰਿਆਸਤਾਂ ਦੀ ਪਰਜਾ ਦੀ ਭਲਾਈ ਦੇ ਖ਼ਿਲਾਫ਼ ਜਾ ਰਹੇ ਹਨ। ਫਿਰ ਭਿੰਨ ਭਿੰਨ ਵਰਗਾਂ ਦੀ ਪ੍ਰਤੀਨਿਧਤਾ ਬਾਰੇ ਬੋਲਦੇ ਹੋਏ ਮਹਾਤਮਾ ਗਾਂਧੀ ਨੇ ਕਿਹਾ. ''ਕਾਂਗਰਸ ਅਛੂਤਾਂ ਦੀ ਭਲਾਈ ਲਈ ਸਭ ਕੁਝ ਕਰ ਰਹੀ ਹੈ. ਇਸ ਲਈ ਅਛੂਤਾ ਨੂੰ ਵਿਸ਼ੇਸ਼ ਪ੍ਰਤੀਨਿਧਤਾ ਦੇਣ ਦੀ ਯੋਜਨਾ ਪ੍ਰਤਿ ਮੇਰਾ ਕੱਟੜ ਵਿਰੋਧ ਰਹੇਗਾ।'' 18 ਸਤੰਬਰ ਨੂੰ ਡਾ. ਅੰਬੇਡਕਰ ਨੇ ਗਾਂਧੀ ਜੀ ਨੂੰ ਸੁਆਲ ਕੀਤਾ ਕਿ 16 ਸਤੰਬਰ ਨੂੰ ਕਹੇ ਗਏ ਵਿਚਾਰ ਉਨ੍ਹਾਂ ਦੇ ਨਿੱਜੀ ਵਿਚਾਰ ਹਨ ਜਾਂ ਕਾਂਗਰਸ ਦੇ? ਇਸ ਗੱਲ 'ਤੇ ਮੈਂਬਰਾਂ ਵਿਚ ਸਨਸਨੀ ਫ਼ੈਲ ਗਈ। ਕਮੇਟੀ ਦੀ ਹਰ ਬੈਠਕ ਵਿਚ ਡਾ. ਅੰਬੇਡਕਰ ਦੀ ਵਿਦਵਤਾ, ਸੰਵਿਧਾਨ ਦੇ ਗਿਆਨ ਅਤੇ ਬੋਲਣ ਦੀ ਯੋਗਤਾ ਦੀ ਪ੍ਰਤਿਭਾ ਦਾ ਅਨੁਭਵ ਹੁੰਦਾ ਸੀ।

ਬਾਲਗ ਮਤਾਧਿਕਾਰ ਦੀ ਪ੍ਰਾਪਤੀ ਲਈ ਗੋਲਮੇਜ਼ ਸਭਾ ਵਿਚ ਡਾ. ਅੰਬੇਡਕਰ ਨੂੰ ਸੰਘਰਸ਼ ਕਰਨਾ ਪਿਆ। ਕਾਗਰਸ ਵੀ ਬਾਲਗ ਮਤਾਧਿਕਾਰ ਦੀ ਮੰਗ ਕਰ ਰਹੀ ਸੀ। ਪਰ ਗੋਲਮੇਜ਼ ਸਭਾ ਵਿਚ ਆਮ ਲੋਕਾਂ ਦੇ ਹੱਕਾਂ ਲਈ ਡਾ. ਅੰਬੇਡਕਰ ਨੇ ਜਿਹੜੀ ਤਕਰੀਰਾਂ ਦੀ ਲੜਾਈ ਛੇੜੀ, ਉਹ ਵੇਖਣ-ਸੁਣਨ ਦੇ ਕਾਬਲ ਸੀ। ਉਨ੍ਹਾਂ ਨੇ ਕਿਹਾ ਸੀ, ''ਕੁਝ ਖਾਸ ਵਿਅਕਤੀਆਂ ਨੂੰ ਹੀ ਮਤਾਧਿਕਾਰ ਦੇਣ ਨਾਲ ਜਿਹੜੀ ਸਰਕਾਰ ਬਣੇਗੀ ਉਹ ਘੱਟ ਗਿਣਤੀ ਵਾਲਿਆਂ ਦੀ ਸਰਕਾਰ ਹੋਵੇਗੀ। ਨਤੀਜਾ ਇਹ ਹੋਵੇਗਾ ਕਿ ਜ਼ਿਆਦਾ ਗਿਣਤੀ ਵਾਲਿਆ ਦੇ ਹਿੱਤਾਂ ਦੀ ਵਾਗਡੋਰ ਘੱਟ ਗਿਣਤੀ ਵਾਲਿਆਂ ਦੇ ਹੱਥ ਵਿਚ ਰਹੇਗੀ।''

ਮਤਾਧਿਕਾਰ ਉਪ ਸਮਿਤੀ ਸਾਮ੍ਹਣੇ ਭਾਸ਼ਣ ਦਿੰਦੇ ਹੋਏ ਉਨ੍ਹਾਂ ਨੇ ਕਿਹਾ. ''ਮੇਰੀ ਸਲਾਹ ਵਿਚ ਬਸ ਦੋ ਹੀ ਪ੍ਰਸ਼ਨਾਂ 'ਤੇ ਇਸ ਗੋਲਮੇਜ਼ ਸਭਾ ਵਿਚ ਸਲਾਹ ਜ਼ਰੂਰੀ ਹੈ। ਕੀ ਭਾਰਤ ਨੂੰ ਉੱਤਰਦਾਈ ਰਾਜ ਪ੍ਰਣਾਲੀ ਦਿੱਤੀ ਜਾਏ? ਜੇ ਦਿੱਤੀ ਹੀ ਜਾਏ ਤਾਂ ਰਾਜ ਕਿਸਦੇ ਪ੍ਰਤੀ ਉੱਤਰਦਾਈ ਰਹੇਗਾ? ਜਵਾਬਦੇਹੀ ਦੀ ਸਰਕਾਰ ਦਾ ਹੱਕ ਮੰਗਣ ਵਾਲੇ ਕੁਝ ਲੋਕ

---

1. ਮਾਝਿਆ ਵਿਲਾਇਤਚਿਆ ਆਠਵਣੀ : ਅੰਣਾ ਸਾਹਿਬ ਲੱਠੇ। ਪ੍ਰਕਾਸ਼ਕ : ਜੀ.ਆਰ. ਤੇਂਦੁਲਕਰ, ਤਰੁਣ ਭਾਰਤ ਪ੍ਰੈਸ, ਬੇਲਗਾਂਵ, 1936.

ਸਾਰੇ ਭਾਰਤੀਆਂ ਨੂੰ ਮਤਾਧਿਕਾਰ ਦੇਣ ਲਈ ਤਿਆਰ ਨਹੀਂ ਹਨ। ਇਹ ਸੁਣ ਕੇ ਮੈਂ ਬਹੁਤ ਹੈਰਾਨ ਹਾਂ।''[1] ਉਨ੍ਹਾਂ ਦਾ ਇਹ ਸਪਸ਼ਟ ਮਤ ਸੀ ਕਿ ਧਨ-ਦੌਲਤ ਜਾਂ ਲਿਖਾਈ-ਪੜ੍ਹਾਈ ਦੀ ਕਮੀ ਕਾਰਣ ਕਿਸੇ ਭਾਰਤਵਾਸੀ ਨੂੰ ਸਰਕਾਰ ਦੀ ਚੋਣ ਕਰਨ ਦੇ ਹੱਕ ਤੋਂ ਵਾਂਝਿਆਂ ਨਹੀਂ ਕੀਤਾ ਜਾ ਸਕਦਾ। ਜੇ ਬਾਲਗ ਮਤਾਧਿਕਾਰ ਨਹੀਂ ਮਿਲ ਰਿਹਾ ਤਾਂ ਭਾਰਤੀ ਪ੍ਰਤੀਨਿਧੀਆਂ ਨੂੰ ਉਨ੍ਹਾਂ ਬੁਲਾਵਾ ਦਿੱਤਾ ਕਿ ਉਹ ਸਵਰਾਜ ਦੀ ਵੀ ਮੰਗ ਨਾ ਕਰਨ ਅਤੇ ਸਭਾ ਦੀ ਬੈਠਕ ਤੋਂ ਬਾਹਰ ਚਲੇ ਜਾਣ।

ਉਹ ਕਿਹਾ ਕਰਦੇ ਸਨ ਕਿ ਆਪਣੀ ਖ਼ੁਦ ਦੀ ਜ਼ਿੰਦਗੀ, ਜਾਇਦਾਦ ਅਤੇ ਆਜ਼ਾਦੀ ਦੀ ਰੱਖਿਆ ਕਰਨ ਦਾ ਹੱਕ ਹੀ ਮਤਾਧਿਕਾਰ ਦਾ ਸਹੀ ਅਰਥ ਹੈ। ਦੂਸਰੀ ਗੋਲਮੇਜ਼ ਸਭਾ ਵਿਚ ਮਹਾਤਮਾ ਗਾਂਧੀ ਅਤੇ ਕਾਂਗਰਸ ਦੇ ਹੋਰ ਪ੍ਰਤੀਨਿਧੀਆਂ ਨੇ ਵੀ ਬਾਲਗ ਮਤਾਧਿਕਾਰ ਦੀ ਮੰਗ ਕੀਤੀ ਸੀ।

ਜਾਇਦਾਦ, ਸਿੱਖਿਆ ਜਾਂ ਹੋਰ ਕਿਸੇ ਕਾਰਣ ਕਰਕੇ ਕਿਸੇ ਵੀ ਬਾਲਗ ਭਾਰਤਵਾਸੀ ਨੂੰ ਮਤਾਧਿਕਾਰ ਤੋਂ ਵਾਂਝਿਆ ਨਹੀਂ ਰੱਖਣਾ ਚਾਹੀਦਾ। ''ਇਨਸਾਨ ਚਾਹੇ ਅਨਪੜ੍ਹ ਹੋਵੇ ਫਿਰ ਵੀ ਉਹ ਸਮਝਦਾਰ ਹੁੰਦਾ ਹੈ। ਉਹ ਆਪਣਾ ਹਿੱਤ ਚੰਗੀ ਤਰ੍ਹਾਂ ਸਮਝਦਾ ਹੈ। ਸਿਰਫ਼ ਗਰੀਬੀ ਦੀ ਵਜ੍ਹਾ ਨਾਲ ਕੋਈ ਆਪਣੇ ਰਾਜ ਦਾ ਪ੍ਰਤੀਨਿਧੀ ਨਾ ਚੁਣ ਸਕੇ ਤਾਂ ਇਹ ਉਸਦੇ ਨਾਲ ਬੜੀ ਬੇਇਨਸਾਫ਼ੀ ਹੋਵੇਗੀ।''[2]

ਰਿਆਸਤਾਂ ਦੇ ਸਮਸਤ ਸਾਸ਼ਨ ਬਾਰੇ ਡਾ. ਅੰਬੇਡਕਰ ਦੀ ਭੂਮਿਕਾ ਪਰਜਾ ਦੇ ਅਧਿਕਾਰਾਂ ਪ੍ਰਤੀ ਹੁਸ਼ਿਆਰ ਰਹਿਣ ਦੀ ਸੀ। ਜੇ ਸਵਰਾਜ ਮਿਲਦਾ ਹੈ ਤਾਂ ਰਿਆਸਤਾਂ ਬ੍ਰਿਟਿਸ਼ ਸਮਰਾਟ ਦੇ ਅਧੀਨ ਰਹਿਣਗੀਆਂ ਅਤੇ ਜੇ ਭਾਰਤ ਨੂੰ ਪੂਰਨ ਆਜ਼ਾਦੀ ਮਿਲਦੀ ਹੈ ਤਾਂ ਰਿਆਸਤਾਂ ਭਾਰਤ ਸਰਕਾਰ ਦੇ ਅਧੀਨ ਰਹਿਣਗੀਆਂ। ਉਨ੍ਹਾਂ ਨੂੰ ਕਿਸੇ ਵੀ ਵਿਦੇਸ਼ੀ ਸਰਕਾਰ ਨਾਲ ਸਮਝੌਤਾ ਕਰਨ ਦਾ ਕੋਈ ਹੱਕ ਨਹੀਂ ਹੋਵੇਗਾ। ਇਹ ਉਨ੍ਹਾਂ ਦੀ ਸਪਸ਼ਟ ਰਾਇ ਸੀ।[3] ਇਸ ਲਈ 'ਸਟੇਟਸ ਐਂਡ ਮਾਇਨਾਰਟੀਜ਼' ਵਿਸ਼ੇ 'ਤੇ ਸੰਵਿਧਾਨ ਸਮਿਤੀ ਨੂੰ ਦਿੱਤੀ ਗਈ ਆਪਣੀ ਬੇਨਤੀ ਵਿਚ ਉਨ੍ਹਾਂ ਨੇ ਸੁਤੰਤਰ ਭਾਰਤ ਵਿਚ ਭਾਰਤੀ ਰਿਆਸਤਾਂ ਦੀ ਕਿਹੜੀ ਥਾਂ ਹੋਵੇਗੀ, ਇਸ ਬਾਰੇ ਵਿਸਤਾਰ ਸਹਿਤ ਰੂਪ ਰੇਖਾ ਦਿੱਤੀ ਸੀ।

28 ਸਤੰਬਰ ਨੂੰ ਘੱਟ ਗਿਣਤੀਆਂ ਦੀ ਸਮਿਤੀ ਦੀ ਬੈਠਕ ਨਿਸ਼ਚਿਤ ਸੀ। ਉਸ ਤੋਂ ਪਹਿਲਾ ਦੇਵਦਾਸ ਗਾਂਧੀ ਦੇ ਮਾਧਿਅਮ ਰਾਹੀਂ ਡਾ. ਅੰਬੇਡਕਰ ਨੂੰ ਮਹਾਤਮਾ ਗਾਂਧੀ ਨਾਲ ਮਿਲਣ ਲਈ ਬੁਲਾਇਆ ਗਿਆ। ਸਰੋਜਨੀ ਨਾਇਡੂ ਦੇ ਘਰ ਇਹ ਮੁਲਾਕਾਤ ਰਾਤੀਂ 9 ਵਜੇ ਤੋਂ 12 ਵਜੇ ਤਕ ਚਲਦੀ ਰਹੀ। ਪਰ ਗਾਂਧੀ ਜੀ ਨੇ ਆਪਣਾ ਕੋਈ ਮਤ ਪ੍ਰਗਟ ਨਾ ਕੀਤਾ। 28 ਸਤੰਬਰ ਨੂੰ ਘੱਟ ਗਿਣਤੀਆ ਦੀ ਸਮਿਤੀ ਦੀ ਬੈਠਕ ਵਿਚ ਆਗ਼ਾ ਖ਼ਾਨ ਨੇ ਇਹ ਸੂਚਨਾ ਦਿੱਤੀ ਕਿ, ''ਮਹਾਤਮਾ ਗਾਂਧੀ ਦੀ ਮੁਸਲਮਾਨ ਪ੍ਰਤੀਨਿਧੀਆਂ ਨਾਲ ਮੁਲਾਕਾਤ

---

1. ਡਾ. ਅੰਬੇਡਕਰ, ਪਾਇਓਨੀਅਰ ਆਫ ਹਿਊਮਨ ਰਾਈਟਸ, ਪੰਨਾ 141.
2. ਇੰਡੀਅਨ ਸਟੇਟਊਟਰੀ ਕਮਿਸ਼ਨ, ਵਾਲਿਊਮ 3, ਪੰਨਾ 113.
3. ਇੰਡੀਅਨ ਕਾਂਸਿਟੀਟਊਸ਼ਨਲ ਡਾਕੂਮੈਂਟਸ, ਵਾਲਿਊਮ ਚਾਰ, ਏ. ਮੁਕਰਜੀ ਐਂਡ ਕੰਪਨੀ, ਪ੍ਰਾਈਵੇਟ ਲਿਮਟਿਡ, 1963, ਪੰਨੇ 347-348.

ਹੋਣ ਵਾਲੀ ਹੈ; ਲਿਹਾਜ਼ਾ ਇਹ ਬੈਠਕ ਮੁਲਤਵੀ ਰਖੀ ਜਾਏ।'' ਡਾ. ਅੰਬੇਡਕਰ ਨੂੰ ਇਸ ਗੱਲ ਦਾ ਪਤਾ ਲਗ ਚੁੱਕਿਆ ਸੀ ਕਿ ਗਾਂਧੀ ਜੀ ਅਤੇ ਮੁਸਲਮਾਨਾਂ ਦੇ ਪ੍ਰਤੀਨਿਧੀਆਂ ਵਿਚ ਕੁਝ ਗੁਪਤ ਸਲਾਹਾਂ ਹੋ ਰਹੀਆਂ ਹਨ। ਉਨ੍ਹਾਂ ਨੂੰ ਇਹ ਵੀ ਪਤਾ ਸੀ ਕਿ ਅਛੂਤਾਂ ਦੇ ਹੱਕਾਂ ਸੰਬੰਧੀ ਗਾਂਧੀ ਜੀ ਦੇ ਕੀ ਵਿਚਾਰ ਹਨ। ਇਸ ਲਈ ਉਨ੍ਹਾਂ ਨੇ ਫ਼ੌਰਨ ਖੜ੍ਹੇ ਹੋ ਕੇ ਇਹ ਐਲਾਨ ਕੀਤਾ, ''ਗਾਂਧੀ ਜੀ ਕਾਂਗਰਸ ਜਾਂ ਕਿਸੇ ਦੀ ਵੀ ਪ੍ਰਤੀਨਿਧਤਾ ਕਿਉਂ ਨਾ ਕਰਦੇ ਹੋਣ, ਉਨ੍ਹਾਂ ਦੁਆਰਾ ਕੀਤਾ ਗਿਆ ਕੋਈ ਵੀ ਸਮਝੌਤਾ ਸਾਨੂੰ ਭਾਵ ਅਛੂਤਾਂ ਨੂੰ ਮਨਜ਼ੂਰ ਨਹੀਂ ਹੋਵੇਗਾ। ਸਾਡੇ ਹਿੱਸੇ ਦਾ ਕੋਈ ਵੀ ਹਿੱਸਾ ਕਿਸੇ ਨੂੰ ਨਹੀਂ ਦਿੱਤਾ ਜਾ ਸਕਦਾ। ਅਸੀਂ ਕਿਸੇ ਸਮਝੌਤੇ ਦੇ ਬੰਨ੍ਹਨ ਵਿਚ ਨਹੀਂ ਬੱਝਾਂਗੇ।'' ਡਾ. ਅੰਬੇਡਕਰ ਦੇ ਇਸ ਸਪੱਸ਼ਟੀਕਰਨ ਤੋਂ ਬਾਅਦ ਪ੍ਰਧਾਨ ਮੰਤਰੀ ਦੁਆਰਾ ਬੈਠਕ ਮੁਲਤਵੀ ਕਰ ਦਿੱਤੀ ਗਈ।

ਗਾਂਧੀ ਜੀ ਨੇ 1 ਅਕਤੂਬਰ ਨੂੰ ਫੇਰ ਸਮਾਂ ਮੰਗਿਆ ਤਦ ਡਾ. ਅੰਬੇਡਕਰ ਨੇ ਖੜ੍ਹੇ ਹੋ ਕੇ ਪ੍ਰਸ਼ਨ ਕੀਤਾ, ''ਇਸ ਸਮਝੌਤੇ ਦੀ ਗੱਲਬਾਤ ਵਿਚ ਅਛੂਤਾਂ ਲਈ ਕੋਈ ਥਾਂ ਹੈ ਜਾਂ ਨਹੀਂ?'' ਗਾਂਧੀ ਜੀ ਦੇ ਇਸ ਪ੍ਰਸ਼ਨ 'ਤੇ ਸਹਿਮਤੀ ਪ੍ਰਗਟ ਕਰਦੇ ਹੀ ਅੰਬੇਡਕਰ ਨੇ ਸਾਫ਼ ਸਾਫ਼ ਕਿਹਾ, ''ਅਜੇ ਤਕ ਗਾਂਧੀ ਜੀ ਦੇ ਨਾਲ ਜਿਹੜੀ ਮੁਲਾਕਾਤ ਹੋਈ ਹੈ ਅਤੇ ਉਨ੍ਹਾਂ ਨੇ ਜਿਹੜੇ ਵੀ ਵਿਚਾਰ ਪ੍ਰਗਟ ਕੀਤੇ ਹਨ ਉਨ੍ਹਾਂ ਤੋਂ ਇਹ ਸਪੱਸ਼ਟ ਹੈ ਕਿ ਅਛੂਤਾਂ, ਐਂਗਲੋ-ਇੰਡੀਅਨਾਂ ਅਤੇ ਇੰਡੀਅਨ ਕ੍ਰਿਸ਼ਚਿਅਨਾਂ ਨੂੰ ਉਹ ਘੱਟ ਗਿਣਤੀ ਮੰਨਣ ਲਈ ਤਿਆਰ ਨਹੀਂ ਹਨ। ਜੇ ਭਾਵੀ ਭਾਰਤੀ ਸੰਵਿਧਾਨ ਵਿਚ ਅਛੂਤਾਂ ਨੂੰ ਥਾਂ ਨਹੀਂ ਮਿਲੇਗਾ ਤਾਂ ਅਸੀਂ ਕਿਸੇ ਵੀ ਕਮੇਟੀ ਜਾਂ ਕਿਸੇ ਵੀ ਚਰਚਾ ਵਿਚ ਹਿੱਸਾ ਲੈਣ ਲਈ ਕਦੀ ਵੀ ਇੱਛਕ ਨਹੀਂ ਹੋਵਾਂਗੇ।''

ਇਸ ਤੋਂ ਬਾਅਦ ਗਾਂਧੀ ਜੀ ਨੇ ਲਗਭਗ ਇਕ ਹਫ਼ਤੇ ਤਕ ਮੁਸਲਮਾਨਾਂ ਦੇ ਪ੍ਰਤੀਨਿਧੀਆਂ ਨਾਲ ਚਰਚਾ ਜਾਰੀ ਰੱਖੀ। ਉਨ੍ਹਾਂ ਨੇ ਉਨ੍ਹਾਂ ਲੋਕਾਂ ਦੀਆਂ ਚੋਦ੍ਹਾਂ ਸ਼ਰਤਾਂ ਵੀ ਮੰਨ ਲਈਆਂ। ਫੇਰ ਵੀ ਸਿੱਖਾਂ ਅਤੇ ਮੁਸਲਮਾਨਾਂ ਦੇ ਸੁਆਲ ਤੇ ਗੱਲਬਾਤ ਅਸਫਲ ਰਹੀ। ਆਪਣੇ 8 ਅਕਤੂਬਰ ਦੇ ਭਾਸ਼ਣ ਵਿਚ ਗਾਂਧੀ ਜੀ ਨੇ ਇਨ੍ਹਾਂ ਗੱਲਾਂਬਾਤਾਂ ਦੇ ਅਸਫਲ ਹੋਣ ਦੀ ਜਵਾਬਦੇਹੀ ਭਾਰਤ ਦੇ ਹੋਰ ਪ੍ਰਤੀਨਿਧੀਆਂ ਦੇ ਸਿਰ ਮੜ੍ਹੀ ਅਤੇ ਇਹ ਇਲਜ਼ਾਮ ਲਗਾਇਆ ਕਿ ਉਹ 'ਆਮ ਲੋਕਾਂ ਦੇ ਪ੍ਰਤੀਨਿਧੀ' ਨਹੀਂ ਹਨ। ਗਾਂਧੀ ਜੀ ਦੇ ਇਸ ਇਲਜ਼ਾਮ ਦੀ ਸਖ਼ਤ ਆਲੋਚਨਾ ਕਰਦੇ ਹੋਏ ਡਾ. ਅੰਬੇਡਕਰ ਨੇ ਪ੍ਰਤੀਕ੍ਰਿਆ ਵਜੋਂ ਇਹ ਕਿਹਾ ਕਿ ਕਿਸ ਤਰ੍ਹਾਂ ਅਛੂਤਾਂ ਨੂੰ ਕਾਂਗਰਸ ਉੱਤੇ ਜ਼ਰਾ ਵੀ ਭਰੋਸਾ ਨਹੀਂ ਹੈ। ਡਾ. ਅੰਬੇਡਕਰ ਇੰਨਾ ਕਹਿ ਕੇ ਹੀ ਸ਼ਾਂਤ ਨਹੀਂ ਹੋਏ। ਉਨ੍ਹਾਂ ਨੇ 12 ਅਕਤੂਬਰ ਨੂੰ 'ਟਾਈਮਜ਼ ਆਫ ਇੰਡੀਆ' ਨੂੰ ਇਕ ਪੱਤਰ ਲਿਖਿਆ। ਇਸ ਪੱਤਰ ਵਿਚ ਉਨ੍ਹਾਂ ਨੇ ਇਸ ਬਾਰੇ ਪੂਰਾ ਬਿਓਰਾ ਦਿੱਤਾ ਕਿ ਕਿਸ ਤਰ੍ਹਾਂ ਗਾਂਧੀ ਜੀ ਨੇ ਮੁਸਲਮਾਨਾਂ ਦੀਆਂ ਮੰਗਾਂ ਦਾ ਅਛੂਤਾਂ ਦੇ ਨਾਲ ਸੌਦਾ ਕੀਤਾ ਹੈ। ਨਾਲ ਹੀ ਉਨ੍ਹਾਂ ਨੇ ਇਹ ਵੀ ਕਿਹਾ ਕਿ ਗਾਂਧੀ ਜੀ ਅਸਲ ਵਿਚ ਅਛੂਤਾਂ ਦੇ ਦੁਸ਼ਮਣ ਹੀ ਨਹੀਂ ਹਨ।

ਲੰਦਨ ਦੀ ਗੋਲਮੇਜ਼ ਸਭਾ ਦੇ ਸਮਾਚਾਰ ਸਾਰੇ ਭਾਰਤ ਵਿਚ ਫੈਲ ਗਏ। ਅਛੂਤਾਂ ਨੇ ਜਗ੍ਹਾ-ਜਗ੍ਹਾ ਹਜ਼ਾਰਾਂ ਸਭਾਵਾਂ ਕਰਕੇ ਇਹ ਪ੍ਰਸਤਾਵ ਪਾਸ ਕੀਤਾ ਕਿ ਡਾ. ਅੰਬੇਡਕਰ ਹੀ ਉਨ੍ਹਾਂ ਦੇ ਸੱਚੇ ਪ੍ਰਤੀਨਿਧ ਹਨ। ਇਹ ਪ੍ਰਸਤਾਵ ਤਾਰ ਦੁਆਰਾ ਸਰਕਾਰ ਨੂੰ ਭੇਜੇ ਗਏ।

ਨਾਸਕ ਦੇ ਸਤਿਆਗ੍ਰਹਿ ਨੇ ਵੀ ਡਾ. ਅੰਬੇਡਕਰ ਦੀ ਭੂਮਿਕਾ ਨੂੰ ਜ਼ੋਰਦਾਰ ਬਣਾਉਣ ਵਿਚ ਯੋਗਦਾਨ ਦਿੱਤਾ।

ਆਪਣੀ ਲੰਦਨ-ਯਾਤਰਾ ਸਮੇਂ ਡਾ. ਅੰਬੇਡਕਰ ਨੇ ਉਥੇ ਰਹਿੰਦੇ ਹੋਏ ਤਰ੍ਹਾਂ-ਤਰ੍ਹਾਂ ਦੀਆਂ ਬੇਨਤੀਆਂ ਅਤੇ ਵਿਚਾਰ ਪੇਸ਼ ਕੀਤੇ ਸਨ। 'ਇੰਸਟੀਟਿਊਟ ਆਫ ਇੰਟਰਨੈਸ਼ਨਲ ਅਫੇਅਰਜ਼' ਨਾਂ ਦੀ ਸੰਸਥਾ ਦੀ ਸਭਾ ਵਿਚ ਦਿੱਤੇ ਗਏ ਭਾਸ਼ਣ ਵਿਚ ਉਨ੍ਹਾਂ ਨੇ ਸਪੱਸ਼ਟ ਕੀਤਾ ਕਿ ਗਾਧੀ ਜੀ ਦੇ ਵਿਚਾਰ ਕਿੰਨੇ ਬਨਾਵਟੀ ਅਤੇ ਦਿਖਾਵੇ ਵਾਲੇ ਹਨ। ਗਾਂਧੀ ਜੀ ਲੰਦਨ ਵਿਚ ਨਿਊਰੀਅਲ ਲੇਸਟਰ ਦੇ ਘਰ ਠਹਿਰੇ ਸਨ। ਉਸ ਇਸਤਰੀ ਨੇ ਵੀ ਅੰਬੇਡਕਰ ਦਾ ਪੱਖ ਸਮਝਣ ਦਾ ਜਤਨ ਕੀਤਾ। ਗਾਂਧੀ ਜੀ 'ਤੇ ਕੀਤੀ ਗਈ ਤਿੱਖੀ ਟੀਕਾ-ਟਿੱਪਣੀ ਅਤੇ ਆਲੋਚਨਾ ਕਾਰਣ ਭਾਰਤੀ ਸਮਾਚਾਰ ਪੱਤਰਾਂ ਨੇ ਡਾ. ਅੰਬੇਡਕਰ ਉੱਤੇ ਤਿੱਖੇ ਵਾਰ ਕੀਤੇ। ਇਥੋਂ ਤਕ ਕਿ ਉਨ੍ਹਾਂ ਨੂੰ ਦੇਸ਼ਧ੍ਰੋਹੀ ਗਰਦਾਨਿਆ ਗਿਆ।

ਬ੍ਰਿਟੇਨ ਦੇ ਪ੍ਰਧਾਨ ਮੰਤਰੀ ਮੈਕਡੋਨਾਲਡ ਨੇ ਜਦੋਂ ਇਹ ਦੇਖਿਆ ਕਿ ਘੱਟ ਗਿਣਤੀਆਂ ਦੀ ਸਮੱਸਿਆ ਦਾ ਸਰਵ-ਸੰਮਤ ਹੱਲ ਨਹੀਂ ਨਿਕਲ ਰਿਹਾ ਹੈ ਤਾ ਉਨ੍ਹਾਂ ਨੇ ਇਹ ਸੂਚਨਾ ਦਿੱਤੀ ਕਿ ਸਾਰੇ ਪ੍ਰਤੀਨਿਧੀ ਇਹ ਲਿਖਤੀ ਭਰੋਸਾ ਦਿਵਾਉਣ ਕਿ ਪ੍ਰਧਾਨ ਮੰਤਰੀ ਦੀ ਵਿਚੋਲਗੀ ਨਾਲ ਸਰਕਾਰ ਜਿਹੜਾ ਨਿਰਣਾ ਦੇਵੇਗੀ, ਉਹ ਸਭ ਨੂੰ ਮਨਜ਼ੂਰ ਹੋਵੇਗਾ। ਉਨ੍ਹਾਂ ਦੀ ਇਹ ਸੂਚਨਾ ਸਾਰੇ ਪ੍ਰਤੀਨਿਧੀਆਂ ਨੇ ਸਵੀਕਾਰ ਕੀਤੀ। ਇਥੋਂ ਤਕ ਕਿ ਮਹਾਤਮਾ ਗਾਂਧੀ ਨੇ ਵੀ ਇਸ ਬੇਨਤੀ ਉਤੇ ਹਸਤਾਖ਼ਰ ਕੀਤੇ। ਇਸ ਬੇਨਤੀ ਉਤੇ ਹਸਤਾਖ਼ਰ ਕਰਨ ਤੋਂ ਪਹਿਲਾਂ ਗਾਂਧੀ ਅਤੇ ਅੰਬੇਡਕਰ ਦੀ ਮੁਲਾਕਾਤ ਸਰ ਮਿਰਜ਼ਾ ਇਸਮਾਈਲ ਦੇ ਘਰ ਹੋਈ। ਪਰ ਗਾਂਧੀ ਜੀ ਦੇ ਸੁਝਾਅ ਡਾ. ਅੰਬੇਡਕਰ ਨੂੰ ਕੁਝ ਅਜੀਬ, ਅਸੰਭਵ, ਅਨੁਚਿਤ ਅਤੇ ਅਮਲ ਵਿਚ ਲਿਆਉਣ ਲਾਇਕ ਨਹੀਂ ਲੱਗੇ, ਇਸ ਲਈ ਉਹ ਉਥੋਂ ਆ ਗਏ। "ਡਾ. ਅੰਬੇਡਕਰ ਭਾਰਤ ਦੇ ਇਕੱਲੇ ਅਜਿਹੇ ਨੇਤਾ ਸਨ ਜਿਨ੍ਹਾਂ ਨੂੰ ਗਾਂਧੀ ਜੀ ਵੀ ਆਪਣੇ ਮਹਾਤਮਾਪਨ ਦੀ ਚਮਕ ਨਾਲ ਚਕਾਚੌਂਧ ਨਹੀਂ ਕਰ ਸਕੇ।[1] ਪਹਿਲੀ ਦਸੰਬਰ ਨੂੰ ਬ੍ਰਿਟੇਨ ਦੇ ਪ੍ਰਧਾਨ ਮੰਤਰੀ ਨੇ ਸਭਾ ਖਤਮ ਕੀਤੀ। ਜਦੋਂ ਇੰਗਲੈਂਡ ਦੇ ਸਮਰਾਟ ਨੇ ਗੋਲਮੇਜ਼ ਸਭਾ ਦੇ ਪ੍ਰਤੀਨਿਧੀਆਂ ਨੂੰ ਖਾਣੇ 'ਤੇ ਬੁਲਾਇਆ, ਤਾਂ ਉਸ 5 ਨਵੰਬਰ 1931 ਦੀ ਪਾਰਟੀ ਵਿਚ ਡਾ. ਅੰਬੇਡਕਰ ਦੀ ਜ਼ੁਬਾਨੀ ਭਾਰਤੀ ਦਲਿਤਾਂ ਦੀ ਕਹਾਣੀ ਸੁਣ ਕੇ ਬਾਦਸ਼ਾਹ ਸਲਾਮਤ ਦਾ ਦਿਲ ਪਿਘਲ ਗਿਆ ਸੀ।

ਜਿਨ੍ਹਾਂ ਦਿਨਾਂ ਵਿਚ ਡਾ. ਅੰਬੇਡਕਰ ਵਿਦੇਸ਼ ਵਿਚ ਹੀ ਸਨ, ਬੰਬਈ ਸਰਕਾਰ ਨੇ ਉਨ੍ਹਾਂ ਨੂੰ 'ਜਸਟਿਸ ਆਫ ਪੀਸ' ਚੁਣਿਆ ਸੀ। ਸਭਾ ਖਤਮ ਹੋਣ 'ਤੇ ਉਨ੍ਹਾਂ ਨੇ ਕਿਤਾਬਾਂ ਨਾਲ ਭਰੀਆਂ ਕਰੀਬਨ ਬੱਤੀ ਪੇਟੀਆਂ ਨਿਵਾਸਨ ਦੇ ਨਾਲ ਭਾਰਤ ਰਵਾਨਾ ਕੀਤੀਆਂ ਅਤੇ ਉਹ ਇਕ ਮਹੀਨੇ ਦੇ ਆਰਾਮ ਲਈ ਅਮਰੀਕਾ ਰਵਾਨਾ ਹੋ ਗਏ। ਅਮਰੀਕਾ ਤੋਂ ਉਹ 4 ਜਨਵਰੀ 1932 ਨੂੰ ਵਾਪਸ ਲੰਦਨ ਪਹੁੰਚੇ ਅਤੇ ਫਿਰ ਭਾਰਤ ਦੇ ਲਈ ਰਵਾਨਾ ਹੋਏ। 29 ਜਨਵਰੀ ਨੂੰ ਸਵੇਰੇ ਅੱਠ ਵਜੇ ਉਨ੍ਹਾਂ ਦਾ ਜਹਾਜ਼ ਮੁੰਬਈ ਦੀ ਬੰਦਰਗਾਹ 'ਤੇ ਲੱਗਿਆ। ਉਨ੍ਹਾਂ ਦੇ ਸੁਆਗਤ ਲਈ ਉਥੇ ਦਲਿਤ ਸਮਾਜ ਹਜ਼ਾਰਾਂ ਦੀ ਗਿਣਤੀ ਵਿਚ ਹਾਜ਼ਰ ਸੀ।

1. ਸਤਿਆਗ੍ਰਹੀ, ਗ੍ਰਹਿ ਆਣਿਤਾਰੇ, ਦੇਸ਼ਮੁਖਆਣਿ ਕੰਪਨੀ, 191 ਸ਼ਨੀਵਾਰ ਪੇਠ, ਪੁਣੇ-2.

ਉਸੇ ਸਮੇਂ ਮੁਸਲਮਾਨਾਂ ਦੇ ਨੇਤਾ ਮੌਲਾਨਾ ਸ਼ੌਕਤ ਅਲੀ ਦੀ ਅਗਵਾਈ ਕਰਨ ਲਈ ਮੁਸਲਮਾਨਾਂ ਦੀ ਭੀੜ ਵੀ ਬੰਦਰਗਾਹ ਤੇ ਮੌਜੂਦ ਸੀ। ਇਸ ਲਈ ਦੋਵਾਂ ਸਮਾਜਾਂ ਦੇ ਲੋਕਾਂ ਨੇ ਇਕੋ ਵੇਲੇ ਹੀ ਦੋਹਾਂ ਨੇਤਾਵਾਂ ਦਾ ਜਲੂਸ ਕੱਢਿਆ ਜੋ ਭਾਇਖਲਾ ਹੁੰਦਾ ਹੋਇਆ ਪਰੇਲ ਪਹੁੰਚਿਆ।

ਉਸੇ ਦਿਨ 114 ਸੰਸਥਾਵਾਂ ਵਲੋਂ ਡਾ. ਅੰਬੇਡਕਰ ਨੂੰ ਸਨਮਾਨ ਪੱਤਰ ਅਰਪਿਤ ਕੀਤਾ ਗਿਆ। ਇਸ ਮੌਕੇ 'ਤੇ ਡਾ. ਅੰਬੇਡਕਰ ਦਾ ਹਿਰਦਾ ਗੱਦ-ਗੱਦ ਹੋ ਗਿਆ। ਉਨ੍ਹਾਂ ਨੇ ਆਪਣੀ ਸਾਰੀ ਸਫਲਤਾ ਦਾ ਸਿਹਰਾ ਆਪਣੀ ਜਨਤਾ ਸਿਰ ਬੰਨ੍ਹਿਆ ਤੇ ਕਿਹਾ, "ਹਿੰਦੂ ਸਮਾਜ ਦੀ ਭਾਵੀ ਪੀੜ੍ਹੀ ਇਹੀ ਫ਼ੈਸਲਾ ਦੇਵੇਗੀ ਕਿ ਮੈਂ ਆਪਣੇ ਦੇਸ਼ ਦੇ ਲਈ ਸਹੀ ਅਤੇ ਨੇਕ ਕੰਮ ਕੀਤਾ ਹੈ। ਉਨ੍ਹਾਂ ਇਹ ਵੀ ਕਿਹਾ, "ਤੁਸੀਂ ਲੋਕ ਮੈਨੂੰ ਦੇਵਤਾ ਨਾ ਬਣਾਓ।"

ਮਤਾਧਿਕਾਰ ਅਤੇ ਚੋਣਾਂ ਦੀਆਂ ਸੀਟਾਂ ਦਾ ਨਿਰਣਾ ਕਰਨ ਲਈ ਜਿਹੜੀ ਕਮੇਟੀ ਬਣੀ ਉਸ 'ਲੋਥੀਅਨ ਕਮੇਟੀ' ਦੇ ਕੰਮਕਾਜ ਵਿਚ ਭਾਗ ਲੈਣ ਲਈ ਡਾ. ਅੰਬੇਡਕਰ ਦਿੱਲੀ ਲਈ ਰਵਾਨਾ ਹੋਏ। ਉਸ ਯਾਤਰਾ ਵਿਚ ਹਰ ਵੱਡੇ ਸਟੇਸ਼ਨ 'ਤੇ ਉਨ੍ਹਾਂ ਦਾ ਸਨਮਾਨ ਕੀਤਾ ਗਿਆ। ਫਰਵਰੀ 1932 ਵਿਚ ਡਾ. ਅੰਬੇਡਕਰ ਇਸ ਕਮੇਟੀ ਦੇ ਨਾਲ ਬਿਹਾਰ ਗਏ। ਇਸ ਮੌਕੇ 'ਤੇ ਉਥੋਂ ਦੇ ਅਛੂਤਾਂ ਨੇ ਬੜੇ ਉਤਸ਼ਾਹ ਨਾਲ ਉਨ੍ਹਾਂ ਦਾ ਸੁਆਗਤ ਕੀਤਾ।

ਰਾਇ ਬਹਾਦੁਰ ਐੱਮ. ਸੀ. ਰਾਜਾ ਕੇਂਦਰੀ ਵਿਧਾਨ ਮੰਡਲ ਦੇ ਇਕੋ ਇਕ ਅਛੂਤ ਮੈਂਬਰ ਸਨ। ਉਨ੍ਹਾਂ ਨੇ "ਡਿਪ੍ਰੈਸਡ ਕਲਾਸੇਸ ਸਭਾ' ਦਾ ਆਯੋਜਨ ਕਰਕੇ ਅਛੂਤਾਂ ਲਈ ਸੁਤੰਤਰ ਮਤਦਾਰ ਸੰਘ ਦੀ ਮੰਗ ਕੀਤੀ ਸੀ। ਉਸ ਪ੍ਰਸਤਾਵ ਨੂੰ ਪਾਸ ਕਰਨ ਦੀ ਸੂਚਨਾ ਉਨ੍ਹਾਂ ਨੇ ਡਾ. ਅੰਬੇਡਕਰ ਨੂੰ ਦਿੱਤੀ ਸੀ। ਉਸਦੇ ਅਨੁਸਾਰ ਡਾ. ਅੰਬੇਡਕਰ ਨੇ ਵੀ ਸੁਤੰਤਰ ਮਤਦਾਰ ਸੰਘ ਅਤੇ ਰਾਖਵੀਆਂ ਥਾਵਾਂ ਲਈ ਆਪਣੀਆਂ ਮੰਗਾਂ ਪੇਸ਼ ਕੀਤੀਆਂ। ਪਰ ਫਰਵਰੀ 1932 ਦੇ ਤੀਜੇ ਹਫ਼ਤੇ ਵਿਚ ਸ੍ਰੀ ਰਾਜਾ ਨੇ ਆਪਣਾ ਮਤ ਉਲਟ ਕੇ ਡਾ. ਮੁੰਜੇ ਨਾਲ ਸਮਝੌਤਾ ਕਰ ਲਿਆ ਅਤੇ ਪ੍ਰਧਾਨ ਮੰਤਰੀ ਨੂੰ ਤਾਰ ਦੁਆਰਾ ਸੂਚਨਾ ਦਿੱਤੀ ਕਿ ਅਛੂਤਾਂ ਲਈ ਸੰਯੁਕਤ ਮਤਦਾਰ ਸੰਘ ਅਤੇ ਰਾਖਵੀਆਂ ਥਾਵਾਂ ਹੋਣੀਆਂ ਚਾਹੀਦੀਆਂ ਹਨ।

28 ਫਰਵਰੀ 1932 ਦੇ ਦਿਨ ਡਾ. ਅੰਬੇਡਕਰ ਦਾ ਮਦਰਾਸ ਵਿਚ ਸ਼ਾਨਦਾਰ ਸੁਆਗਤ ਕੀਤਾ ਗਿਆ। ਉਸ ਸਭਾ ਵਿਚ ਦਸ ਹਜ਼ਾਰ ਤੋਂ ਜ਼ਿਆਦਾ ਅਛੂਤ ਲੋਕ, ਆਦਿ ਦ੍ਰਵਿੜ, ਆਦਿ ਆਂਧਰ, ਕੇਰਲ ਨਿਵਾਸੀ, ਅਛੂਤ ਮੁਸਲਮਾਨ, ਈਸਾਈ ਅਤੇ ਗੈਰ-ਬ੍ਰਾਹਮਣ ਆਦਿ ਸਭ ਸਮਾਜਾਂ ਵਲੋਂ ਉਨ੍ਹਾਂ ਨੂੰ ਸਨਮਾਨ ਪੱਤਰ ਅਰਪਿਤ ਕੀਤੇ ਗਏ। ਉਨ੍ਹਾਂ ਨੇ ਆਪਣੇ ਭਾਸ਼ਣ ਵਿਚ ਇਹ ਸਮਝਾਇਆ ਕਿ ਸ੍ਰੀ ਰਾਜਾ ਨੇ ਕਿਸ ਤਰ੍ਹਾਂ ਅਛੂਤਾਂ ਨਾਲ ਵਿਸਾਹਘਾਤ ਕੀਤਾ ਹੈ।

ਰਾਜਾ-ਮੁੰਜੇ ਸਮਝੌਤੇ ਦੀ ਖ਼ਬਰ ਲੈ ਕੇ ਬੰਗਾਲ ਅਤੇ ਅਸਾਮ ਦੇ ਅਛੂਤ ਨੇਤਾਵਾਂ ਨੇ ਪਤ੍ਰਿਕਾ ਪ੍ਰਕਾਸ਼ਿਤ ਕਰਕੇ ਡਾ. ਅੰਬੇਡਕਰ ਦਾ ਸਮਰਥਨ ਕੀਤਾ। ਬੰਗਾਲ ਦੀ 'ਨਾਮ ਸ਼ੂਦਰ ਐਸੋਸੀਏਸ਼ਨ' ਨੇ ਕਲਕੱਤਾ ਦੇ ਅਲਬਰਟ-ਹਾਲ ਵਿਚ ਸਭਾ ਬੁਲਾ ਕੇ ਡਾ. ਅੰਬੇਡਕਰ ਨੂੰ ਸਹਿਯੋਗ ਦੇਣ ਦਾ ਭਰੋਸਾ ਦਿੱਤਾ। 'ਲੋਥੀਅਨ ਕਮੇਟੀ' ਦਾ ਕੰਮਕਾਜ 1 ਮਈ 1932

ਨੂੰ ਖ਼ਤਮ ਹੋਇਆ। ਡਾ. ਅੰਬੇਡਕਰ ਕਮੇਟੀ ਨਾਲ ਚਰਚਾ ਕਰਨ ਲਈ ਇਕ ਦੋ ਦਿਨ ਹੋਰ ਸ਼ਿਮਲਾ ਰੁਕੇ। ਕਮੇਟੀ ਨੇ ਅੰਬੇਡਕਰ ਦੁਆਰਾ ਇੱਛਿਤ ਸਪੱਸ਼ਟੀਕਰਣ, ਕਿ ਡਿਪ੍ਰੈਸਡ ਕਲਾਸ ਦਾ ਅਰਥ ਅਛੂਤ ਵਰਗ ਹੀ ਲਿਆ ਜਾਏ, ਨੂੰ ਮਨਜ਼ੂਰ ਕੀਤਾ। ਇਹ ਡਾ. ਅੰਬੇਡਕਰ ਦੀ ਜਿੱਤ ਸੀ। ਕਮੇਟੀ ਨੂੰ ਦਿਤੇ ਗਏ ਬੇਨਤੀ ਪੱਤਰ ਵਿਚ ਅੰਬੇਡਕਰ ਨੇ ਆਪਣੀ ਵੱਖਰੀ ਵਿਚਾਰ-ਪਤ੍ਰਿਕਾ ਜੋੜੀ।

# 19

ਗੋਲਮੇਜ ਸਭਾ ਤੇ ਹੋਣ ਵਾਲੇ ਲਾਭ ਦਾ ਮੁੱਲਾਂਕਣ ਕਰਨ ਲਈ ਨਾਗਪੁਰ ਦੇ ਕੋਲ ਕਾਮਠੀ ਸਹਿਰ ਵਿਚ ਸਰਵ ਭਾਰਤੀ ਡਿਪ੍ਰੈਸਡ ਕਲਾਸ ਦੀ ਇਕ ਸਭਾ ਆਯੋਜਿਤ ਕੀਤੀ ਗਈ। ਇਸ ਸਭਾ ਦੀ ਸਰਪ੍ਰਸਤੀ ਕਰਨ ਦੇ ਲਈ ਡਾ ਅੰਬੇਡਕਰ 6 ਮਈ 1932 ਨੂੰ ਮੁੰਬਈ ਤੋਂ ਕਾਮਠੀ ਲਈ ਰਵਾਨਾ ਹੋਏ। ਰਸਤੇ ਵਿਚ ਹਰ ਸਟੇਸ਼ਨ 'ਤੇ ਦਲਿਤ ਜਨਤਾ ਨੇ ਉਨ੍ਹਾ ਦਾ ਸੁਆਗਤ ਕੀਤਾ। ਦੂਜੇ ਦਿਨ ਜਦੋ ਉਹ ਨਾਗਪੁਰ ਪਹੁੰਚੇ ਤਾ ਹਜਾਰਾ ਲੋਕ ਉਨ੍ਹਾ ਦਾ ਸੁਆਗਤ ਕਰਨ ਲਈ ਸਟੇਸਨ 'ਤੇ ਮੌਜੂਦ ਸਨ। ਉਸ ਸੁਆਗਤ-ਸਮਾਰੋਹ ਵਿਚ ਕਈ ਸੌ ਇਸਤਰੀਆ ਨੇ ਹਰ ਆਰਤੀ ਵਿਚ ਪੰਜ-ਪੰਜ ਬੱਤੀਆ ਬਾਲ ਕੇ ਉਨ੍ਹਾ ਦੀ ਆਰਤੀ ਉਤਾਰੀ। ਇਸ ਸੁਆਗਤ ਤੋਂ ਬਾਅਦ ਡਾ ਅੰਬੇਡਕਰ ਅਤੇ ਸ੍ਰੀ ਨਿਵਾਸਨ ਨੂੰ ਭਾਰੀ ਜਲੂਸ ਵਿਚ ਨਾਗਪੁਰ ਤੋਂ ਕਾਮਠੀ ਲਿਜਾਇਆ ਗਿਆ।[1]

7 ਮਈ 1932 ਨੂੰ ਸ਼ਾਮੀ ਪੰਜ ਵਜੇ ਦਲਿਤ ਕਾਂਗਰਸ ਦੀ ਬੈਠਕ ਕਾਮਠੀ ਵਿਚ ਆਰੰਭ ਹੋਈ। ਸੁਆਗਤੀ ਮੁਖੀ ਸ੍ਰੀ ਐੱਲ ਐੱਨ ਹਰਦਾਸ ਨੇ ਸਭ ਤੋ ਪਹਿਲਾ ਭਾਸ਼ਣ ਦਿੱਤਾ।

ਬੈਠਕ ਦੇ ਮੁਕਰਰ ਮੁਖੀ ਮੁਨੀ ਸਵਾਮੀ ਪਿੱਲੈ ਨੇ ਆਪਣੇ ਦੋ ਘੰਟਿਆ ਦੇ ਭਾਸ਼ਣ ਵਿਚ ਸੁਤੰਤਰ ਮਤਦਾਰ ਸੰਘ ਦਾ ਸਮਰਥਨ ਕੀਤਾ। ਉਹ ਰਾਜਾ ਮੁੰਜੇ ਸਮਝੌਤੇ ਦੇ ਖ਼ਿਲਾਫ ਗੁੱਸੇ ਤੇ ਰੋਹ ਵਿਚ ਬੋਲ ਰਹੇ ਸਨ।

ਦੂਜੇ ਦਿਨ ਦੁਪਹਿਰ ਦੀ ਬੈਠਕ ਵਿਚ ਬਾਰਾ ਪ੍ਰਸਤਾਵ ਪਾਸ ਕੀਤੇ ਗਏ। ਇਹ ਸਾਫ਼ ਸਾਫ਼ ਐਲਾਨ ਕੀਤਾ ਗਿਆ ਕਿ ਰਾਜਾ ਮੁੰਜੇ ਸਮਝੌਤਾ ਅਛੂਤਾ ਦੇ ਹਿੱਤ ਦੇ ਖ਼ਿਲਾਫ਼ ਹੈ। ਨਾਲ ਹੀ ਗੋਲਮੇਜ ਸਭਾ ਵਿਚ ਡਾ ਅੰਬੇਡਕਰ ਅਤੇ ਸ੍ਰੀਨਿਵਾਸਨ ਦੁਆਰਾ ਕੀਤੇ ਗਏ ਕੰਮਾਂ ਦੀ ਪ੍ਰਸੰਸਾ ਕੀਤੀ ਗਈ। ਇਸ ਬੈਠਕ ਵਿਚ ਭਾਰਤ ਦੇ ਸਾਰੇ ਰਾਜਾਂ ਤੋਂ ਕਈ ਸੌ ਪ੍ਰਤੀਨਿਧੀ ਪਧਾਰੇ ਸਨ। ਸਭਾ ਪੰਡਾਲ ਵਿਚ 15,000 ਤੋਂ ਜ਼ਿਆਦਾ ਲੋਕ ਮੌਜੂਦ ਸਨ। ਅਨੇਕਾਂ ਲੋਕ ਬਾਹਰ ਖੜ੍ਹੇ ਹੋ ਕੇ ਭਾਸ਼ਣ ਸੁਣ ਰਹੇ ਸਨ।

ਇਸ ਸਭਾ ਵਿਚ ਇਸ ਗੱਲ 'ਤੇ ਮੁਹਰ ਲਗ ਗਈ ਕਿ ਡਾ. ਅੰਬੇਡਕਰ ਹੀ ਅਛੂਤਾਂ ਦੇ ਇਕੋ ਇਕ ਨੇਤਾ ਹਨ।

ਕਾਮਠੀ ਕਾਂਗਰਸ ਤੋਂ ਬਾਅਦ ਡਾ ਅੰਬੇਡਕਰ ਨੇ ਸੋਲਾਪੁਰ ਅਤੇ ਨਿਪਾਣੀ ਦੀਆਂ ਸਭਾਵਾਂ ਵਿਚ ਵੀ ਸੁਤੰਤਰ ਮਤਦਾਰ ਸੰਘ ਦੀ ਭੂਮਿਕਾ ਸਪਸ਼ਟ ਕੀਤੀ।

21 ਮਈ ਨੂੰ ਪੂਣੇ ਵਿਚ ਉਨ੍ਹਾਂ ਦਾ ਵਿਸ਼ਾਲ ਜਲੂਸ ਕੱਢਿਆ ਗਿਆ। ਫੇਰ ਅਹਿਲਿਆ

---

1. ਐੱਚ ਐੱਲ ਕੋਸਾਰੇ ਵਿਦਰਭਤੀਲ ਦਲਿਤ ਚਲਵਲੀਚਾ ਇਤਿਹਾਸ, ਪੰਨਾ 187.

ਆਸ਼ਰਮ ਵਿਚ ਵਿਧਾਨ ਸਭਾ ਮੈਂਬਰ ਮਾਣਯੋਗ ਲੱਠੇ ਦੀ ਸਰਪ੍ਰਸਤੀ ਹੇਠ ਆਯੋਜਿਤ ਸਭਾ ਨੂੰ ਸੰਬੋਧਿਤ ਕਰਦੇ ਹੋਏ ਡਾ. ਅੰਬੇਡਕਰ ਨੇ ਕਿਹਾ, ''ਜਦੋਂ ਭਾਵੀ ਇਤਿਹਾਸਕਾਰ ਬਿਨਾਂ ਭਾਵੁਕ ਹੋਏ ਗੋਲਮੇਜ਼ ਸਭਾ ਦੀ ਸਮੁੱਚੀ ਕਾਰਵਾਈ ਦਾ ਵਿਸ਼ਲੇਸ਼ਣ ਕਰਨਗੇ ਤਾਂ ਉਹ ਮੇਰੀ ਰਾਸ਼ਟਰ ਸੇਵਾ ਉਤੇ ਮਾਣ ਹੀ ਕਰਨਗੇ। ਮੈਂ ਇਸ ਗੱਲ ਨੂੰ ਖ਼ਾਸ ਮਹੱਤਵ ਦਿੰਦਾ ਹਾਂ ਕਿ ਮੇਰੇ ਦਲਿਤ ਭਰਾਵਾਂ ਦੀ ਮੇਰੇ ਉਦੇਸ਼ਾਂ 'ਤੇ ਪੱਕੀ ਸ਼ਰਧਾ ਹੈ। ਮੈਨੂੰ ਨਾ ਨਿੰਦਾ ਦੀ ਪਰਵਾਹ ਹੈ ਨਾ ਤੁਹਮਤ ਦੀ।''

ਡਾ. ਅੰਬੇਡਕਰ 26 ਮਈ ਨੂੰ ਇੰਗਲੈਂਡ ਲਈ ਰਵਾਨਾ ਹੋਏ ਅਤੇ ਉਹ ਜੂਨ ਵਿਚ ਲੰਦਨ ਪਹੁੰਚੇ। ਕਿਉਂਕਿ ਐੱਮ.ਸੀ. ਰਾਜਾ ਨੇ ਵਿਰੋਧੀ ਭੂਮਿਕਾ ਅਪਣਾਈ ਸੀ, ਇਸ ਲਈ ਬ੍ਰਿਟਿਸ਼ ਸਰਕਾਰ ਦੇ ਸਾਮ੍ਹਣੇ ਆਪਣਾ ਪੱਖ ਪ੍ਰਸਤੁਤ ਕਰਨਾ ਡਾ. ਅੰਬੇਡਕਰ ਦੇ ਲਈ ਜ਼ਰੂਰੀ ਹੋ ਗਿਆ ਸੀ। ਉਥੇ ਉਨ੍ਹਾਂ ਨੇ 14 ਜੂਨ ਤਕ ਬ੍ਰਿਟਿਸ਼ ਰਾਜਨਾਇਕਾਂ ਅਤੇ ਅਧਿਕਾਰੀਆਂ ਨਾਲ ਮੁਲਾਕਾਤ ਕਰਕੇ ਉਨ੍ਹਾਂ ਨੂੰ ਆਪਣੀਆਂ ਮੰਗਾਂ ਸਮਝਾਉਣ ਦਾ ਜਤਨ ਕੀਤਾ।

ਐੱਮ.ਸੀ. ਰਾਜਾ ਦੀ ਉਲਟ ਚੱਕਰੀ ਕਾਰਣ ਡਾ. ਅੰਬੇਡਕਰ ਨੂੰ ਬਹੁਤ ਮਾਨਸਿਕ ਪੀੜ ਸਹਿਣੀ ਪਈ। ਬੰਬਈ ਵਿਚ ਰਾਜਾ ਨੇ ਇਕ ਸਭਾ ਕਰਨੀ ਚਾਹੀ। ਪਰ ਡਾ. ਅੰਬੇਡਕਰ ਦੇ ਪੈਰੋਕਾਰਾਂ ਨੇ ਉਸਨੂੰ ਅਸਫਲ ਕਰ ਦਿੱਤਾ।

''ਡਾ. ਅੰਬੇਡਕਰ ਨੇ ਆਪਣੇ ਪ੍ਰਤੀਵੇਦਨ ਵਿਚ ਜਿਹੜੇ ਸੁਝਾਅ ਦਿੱਤੇ ਹਨ ਅਤੇ ਮੰਗਾਂ ਪੇਸ਼ ਕੀਤੀਆਂ ਹਨ, ਉਨ੍ਹਾਂ ਨੂੰ ਜੇ ਦੇਸ਼ ਦੇ ਸੰਵਿਧਾਨ ਵਿਚ ਸ਼ਾਮਲ ਨਹੀਂ ਕੀਤਾ ਗਿਆ ਤਾਂ ਅਛੂਤ ਸਮਾਜ ਉਸ ਸੰਵਿਧਾਨ ਨੂੰ ਸਵੀਕਾਰ ਨਹੀਂ ਕਰੇਗਾ।'' ਇਸ ਉਦੇਸ਼ ਦੇ 56 ਤਾਰ ਪ੍ਰਧਾਨ ਮੰਤਰੀ ਰੇਮਜੇ ਮੈਕਡੋਨਾਲਡ ਦੇ ਨਾਂ ਲੰਦਨ ਭੇਜੇ ਗਏ।[1]

ਡਾ. ਅੰਬੇਡਕਰ 17 ਅਗਸਤ ਨੂੰ ਮੁੰਬਈ ਪਰਤੇ। ਉਨ੍ਹਾਂ ਦੇ ਆਗਮਨ ਤੋਂ ਪਹਿਲੇ ਹੀ ਬ੍ਰਿਟਿਸ਼ ਪ੍ਰਧਾਨ ਮੰਤਰੀ ਨੇ ਆਪਣਾ ਨਿਰਣਾ ਜ਼ਾਹਿਰ ਕਰ ਦਿੱਤਾ ਸੀ। ਇਹੀ 'ਸੰਪਰਦਾਇਕ ਨਿਰਣਾ' ਨਾਂ ਨਾਲ ਜਾਣਿਆ ਜਾਂਦਾ ਹੈ। ਇਸ ਫ਼ੈਸਲੇ ਦੇ ਮੁਤਾਬਕ ਅਛੂਤਾਂ ਨੂੰ ਸੁਤੰਤਰ ਮਤਦਾਰ ਸੰਘ ਅਤੇ ਸੁਰੱਖਿਅਤ ਥਾਂ ਦੋਵੇਂ ਹੱਕ ਦਿੱਤੇ ਗਏ ਸਨ। ਨਾਲ ਹੀ ਉਹ ਹਿੰਦੂ ਪ੍ਰਤੀਨਿਧੀਆਂ ਦੀ ਚੋਣ ਵਿਚ ਵੀ ਮਤਾਧਿਕਾਰ ਦੀ ਵਰਤੋਂ ਕਰ ਸਕਦੇ ਸਨ।

ਮੁੰਬਈ ਪਹੁੰਚਦੇ ਹੀ ਉਨ੍ਹਾਂ ਨੇ ਸਰ ਸੈਮੁਅਲ ਹੋਅਰ ਨੂੰ ਫੌਰਨ ਪੱਤਰ ਭੇਜਿਆ।

ਇਸ ਪੱਤਰ[2] ਵਿਚ ਉਨ੍ਹਾਂ ਨੇ ਇਸ ਸੰਪਰਦਾਇਕ ਨਿਰਣੇ ਦੀਆਂ ਬਹੁਤ ਸਾਰੀਆਂ ਅਸਪਸ਼ਟ ਗੱਲਾਂ ਤੇ ਸਪੱਸ਼ਟੀਕਰਣ ਮੰਗਿਆ ਸੀ। ਉਸ ਵਿਚ ਮਹੱਤਵ ਦਾ ਪ੍ਰਸ਼ਨ ਨੌਵੇਂ ਅਧਿਆਇ ਬਾਰੇ ਸੀ। ਇਸ ਬਾਰੇ ਡਾਕਟਰ ਸਾਹਿਬ ਨੇ ਸਾਫ਼ ਸਾਫ਼ ਲਿਖਿਆ ਸੀ ਕਿ, ''ਹੋਰਨਾਂ ਪਿਛੜੇ ਵਰਗਾਂ ਦੀ ਤੁਲਨਾ ਵਿਚ ਅਛੂਤਾਂ ਲਈ ਕੀਤਾ ਗਿਆ ਪ੍ਰਬੰਧ ਬਹੁਤ ਹੀ ਨਿਕੰਮਾ ਹੈ। ਵੀਹ ਸਾਲ ਬਾਅਦ ਉਨ੍ਹਾਂ ਨੂੰ ਦਿੱਤੇ ਗਏ ਵਿਸ਼ੇਸ਼ ਹੱਕਾਂ ਨੂੰ ਹਟਾਉਂਦੇ ਸਮੇਂ

---

1. ਟਿਪਣੀਸ, ਸੁ.ਗੋ. ਮਹਾੜ ਮਾਸਿਕ, 1962.
2. ਸਰ ਸੈਮੁਅਲ ਹੋਅਰ ਨੂੰ ਡਾ. ਅੰਬੇਡਕਰ ਦੁਆਰਾ 21.8.1932 ਨੂੰ ਲਿਖੇ ਗਏ ਪੱਤਰ 'ਚੋਂ (ਇੰਡੀਆ ਆਫਿਸ ਲਾਇਬ੍ਰੇਰੀ ਐਂਡ ਰਿਕਾਰਡਜ਼, ਟੈਂਪਲਵੁਡ ਕਲੇਕਸ਼ਨ)

ਉਨ੍ਹਾਂ ਤੋਂ ਕੁਝ ਵੀ ਜਾਣਨ ਦੀ ਲੋੜ ਨਹੀਂ। ਇਹ ਤਜਵੀਜ਼ ਹੋਣ ਦੀ ਵਜ੍ਹਾ ਨਾਲ ਅਛੂਤਾਂ ਨੂੰ ਕੁਝ ਕਰਨ ਦੀ ਗੁੰਜਾਇਸ਼ ਹੀ ਨਹੀਂ ਰਹੇਗੀ।'' ਇਸ ਨਿਰਣੇ ਪ੍ਰਤੀ ਉਨ੍ਹਾਂ ਨੇ ਆਪਣੇ ਪੱਤਰ ਦੇ ਅੰਤ ਵਿਚ ਆਪਣੀ ਸਖ਼ਤ ਆਲੋਚਨਾ ਲਿਖਦੇ ਹੋਏ ਇਹ ਵੀ ਇਸ਼ਾਰਾ ਕੀਤਾ ਸੀ ਕਿ ਇਸ ਨਾਲ ਅਛੂਤ ਸਮਾਜ ਵਿਚ ਅਸੰਤੋਸ਼ ਦੀ ਲਹਿਰ ਫੈਲ ਜਾਏਗੀ।

ਇਸ ਸੰਪਰਦਾਇਕ ਨਿਰਣੇ ਅਨੁਸਾਰ ਮੁਸਲਮਾਨ, ਸਿੱਖ, ਈਸਾਈ ਸਭ ਨੂੰ ਸੁਤੰਤਰ ਮਤਦਾਨ ਸੰਘ ਮਨਜ਼ੂਰ ਸੀ। ਇਸ ਕਾਰਣ ਹਿੰਦੂ ਸਮਾਜ ਵਿਚ ਅਸੰਤੋਸ਼ ਫੈਲਣਾ ਸੁਭਾਵਿਕ ਹੀ ਸੀ।

# 20

ਬ੍ਰਿਟਿਸ਼ ਹਕੂਮਤ ਨੇ ਗਾਂਧੀ ਜੀ ਨੂੰ ਯਰਵਦਾ ਜੇਲ੍ਹ ਵਿਚ ਬੰਦੀ ਬਣਾ ਕੇ ਰਖਿਆ ਹੋਇਆ ਸੀ। ਉਨ੍ਹਾਂ ਨੇ ਹਕੂਮਤ ਨੂੰ ਧਮਕੀ ਦਿੱਤੀ ਕਿ ਜੇ ਅਛੂਤਾਂ ਨੂੰ ਸੁਤੰਤਰ ਮਤਦਾਰ ਸੰਘ ਦਿੱਤਾ ਗਿਆ ਤਾਂ ਉਹ ਆਪਣੀ ਜਾਨ ਦੀ ਬਾਜ਼ੀ ਲਗਾ ਦੇਣਗੇ। ਇੰਨਾ ਹੀ ਨਹੀਂ, ਜੇ ਇਹ ਫ਼ੈਸਲਾ ਰੱਦ ਨਾ ਕੀਤਾ ਗਿਆ ਤਾਂ ਉਨ੍ਹਾਂ ਨੇ ਇਹ ਐਲਾਨ ਕੀਤਾ ਕਿ ਉਹ ਮਰਨ ਵਰਤ ਰਖਣਗੇ।

ਗਾਂਧੀ ਜੀ ਦੇ ਇਸ ਸੰਕਲਪ ਨਾਲ ਸਾਰੇ ਦੇਸ਼ ਵਿਚ ਸਨਸਨੀ ਦੀ ਲਹਿਰ ਦੌੜ ਗਈ। ਗਾਂਧੀ ਜੀ ਦੇ ਪ੍ਰਾਣਾਂ 'ਤੇ ਖਤਰਾ ਆਉਣ ਕਾਰਣ ਹਿੰਦੂ ਸਮਾਜ ਵਿਚ ਹਾਹਾਕਾਰ ਮਚ ਗਈ। ਸਭ ਪਾਸੇ ਭੱਜ-ਦੌੜ ਸ਼ੁਰੂ ਹੋ ਗਈ। ਪੰਡਤ ਮਦਨਮੋਹਨ ਮਾਲਵੀਆ ਨੇ ਇਸ ਸਮੱਸਿਆ ਦਾ ਹੱਲ ਕੱਢਣ ਲਈ ਇਕ ਅਪੀਲ ਕੱਢ ਕੇ 19 ਸਤੰਬਰ ਦੇ ਦਿਨ ਮੁੰਬਈ ਵਿਚ ਇਕ ਸਭਾ ਦਾ ਆਯੋਜਨ ਕੀਤਾ। ਇਸ ਬਾਰੇ ਉਨ੍ਹਾਂ ਨੇ ਡਾ. ਅੰਬੇਡਕਰ ਨੂੰ ਵੀ ਤਾਰ ਦੇ ਕੇ ਬੁਲਾਇਆ ਕਿਉਂਕਿ ਸੰਪਰਦਾਇਕ ਨਿਰਣੇ ਉਤੇ ਵਿਚਾਰ ਕਰਕੇ ਉਸ ਵਿਚ ਕੁਝ ਤਬਦੀਲੀਆਂ ਸੁਝਾਉਣੀਆਂ ਹੋਈਆਂ ਤਾਂ ਡਾ. ਅੰਬੇਡਕਰ ਦੀ ਸਹਿਮਤੀ ਜ਼ਰੂਰੀ ਸੀ। ਅਛੂਤਾਂ ਦੇ ਪ੍ਰਤੀਨਿਧੀ ਦੇ ਰੂਪ ਵਿਚ ਡਾ. ਅੰਬੇਡਕਰ ਨੂੰ ਮਾਨਤਾ ਦੇਣ ਤੋਂ ਇਲਾਵਾ ਸਮਾਚਾਰ-ਪੱਤਰਾਂ ਕੋਲ ਹੋਰ ਕੋਈ ਚਾਰਾ ਨਹੀਂ ਸੀ। ਇਸ ਸਭਾ ਦੀ ਮੁੰਬਈ ਵਿਚ ਬੈਠਕ ਹੋਣ ਤੋਂ ਪਹਿਲਾਂ ਡਾ. ਅੰਬੇਡਕਰ ਨੇ ਇਕ ਬੇਨਤੀ ਵਿਚ ਕਿਹਾ, "ਅਛੂਤ ਸਮਾਜ ਦੇ ਹੱਕਾਂ ਵਿਚ ਕਟੌਤੀ ਕਰਨ ਲਈ ਮੈਂ ਆਪਣੀ ਰਜ਼ਾਮੰਦੀ ਹਰਗਿਜ਼ ਨਹੀਂ ਦੇਵਾਂਗਾ।" ਅਹਿਮਦਾਬਾਦ ਵਿਚ ਵੀ ਅੰਬੇਡਕਰ ਨੇ ਇਹੀ ਭੂਮਿਕਾ ਪੇਸ਼ ਕੀਤੀ। ਡਾ. ਅੰਬੇਡਕਰ ਲਈ 'ਅੰਗ੍ਰੇਜ਼ਾਂ ਦਾ ਏਜੰਟ' ਅਤੇ ਦੇਸ਼ ਧ੍ਰੋਹੀ - ਇਸ ਤਰ੍ਹਾਂ ਦੇ ਵਿਅੰਗਮਈ ਪ੍ਰਚਾਰ ਦਾ ਸਭ ਪਾਸਿਆਂ ਤੋਂ ਜਿਵੇਂ ਹੜ੍ਹ ਜਿਹਾ ਆ ਗਿਆ ਸੀ।

ਡਾ. ਅੰਬੇਡਕਰ ਬਹੁਤ ਹੀ ਸ਼ਾਂਤ ਮਨ ਨਾਲ ਸਾਰੀਆਂ ਘਟਨਾਵਾਂ ਦੀ ਜਾਂਚ-ਪੜਤਾਲ ਕਰ ਰਹੇ ਸੀ। ਉਨ੍ਹਾਂ ਨੇ ਇਕ ਬੇਨਤੀ-ਪੱਤਰ ਪ੍ਰਕਾਸ਼ਿਤ ਕੀਤਾ। ਇਸ ਵਿਚ ਪ੍ਰਸ਼ਨ ਕੀਤਾ ਗਿਆ ਸੀ, "ਜੇ ਮੁਸਲਮਾਨਾਂ, ਸਿੱਖਾਂ, ਈਸਾਈਆਂ ਨੂੰ ਸੁਤੰਤਰ ਮਤਦਾਰ ਸੰਘ ਮਿਲ ਜਾਣ ਨਾਲ ਦੇਸ਼ ਨਹੀਂ ਵੰਡਿਆ ਜਾਂਦਾ ਤਾਂ ਅਛੂਤਾਂ ਨੂੰ ਮਿਲ ਜਾਣ ਨਾਲ ਕਿਸ ਤਰ੍ਹਾਂ ਵੰਡਿਆ ਜਾਏਗਾ?" ਫੇਰ ਉਨ੍ਹਾਂ ਨੇ ਇਹ ਵੀ ਡੂੰਘੇ ਮਰਮ ਵਾਲੀ ਗੱਲ ਕਹੀ, "ਇਸ ਦੇਸ਼ ਵਿਚ ਅਨੇਕ ਮਹਾਤਮਾ ਲੋਕ ਕਲਿਆਣ ਲਈ ਜਨਮੇ ਅਤੇ ਸਿਧਾਰ ਗਏ, ਪਰ ਅਛੂਤ ਸਮਾਜ ਫੇਰ ਵੀ ਜਿਵੇਂ ਸੀ ਉਵੇਂ ਹੀ ਹੈ।"

ਮੁੰਬਈ ਦੇ ਇੰਡੀਅਨ ਮਰਚੈਂਟ ਚੈਂਬਰ ਹਾਲ ਵਿਚ 19 ਸਤੰਬਰ ਨੂੰ ਇਹ ਸੰਮੇਲਨ

ਹੋਇਆ। ਮਦਨ ਮੋਹਨ ਮਾਲਵੀਆ ਨੇ ਇਸਦੀ ਸਰਪ੍ਰਸਤੀ ਕੀਤੀ। ਅੰਬੇਡਕਰ ਵੀ ਕੋਲ ਹੀ ਬੈਠੇ ਸਨ ਅਤੇ ਜ਼ਿਆਦਾਤਰ ਪ੍ਰਮੁੱਖ ਨੇਤਾ ਵੀ ਉਥੇ ਹਾਜ਼ਰ ਸਨ। ਇਸ ਸੰਮੇਲਨ ਵਿਚ ਡਾ. ਅੰਬੇਡਕਰ ਨੇ ਆਪਣੀ ਗੰਭੀਰ ਬਾਣੀ ਵਿਚ ਕਿਹਾ, "ਅਛੂਤਾਂ ਦੀ ਭਲਾਈ ਦੇ ਵਿਰੋਧ ਵਿਚ ਗਾਂਧੀ ਜੀ ਵਰਤ ਰਖ ਰਹੇ ਹਨ। ਇਹ ਬਹੁਤ ਦੁਖਮਈ ਹੈ। ਗਾਂਧੀ ਜੀ ਸੰਪਰਦਾਇਕ ਨਿਰਣੇ ਦੀ ਥਾਂ 'ਤੇ ਆਪ ਹੀ ਨਵੀਂ ਯੋਜਨਾ ਸੁਝਾਉਣ। ਸਿਰਫ਼ ਗਾਂਧੀ ਜੀ ਦੀ ਜਾਨ ਬਚਾਉਣ ਲਈ ਜੇ ਅਛੂਤਾਂ ਦੇ ਹਿੱਤਾਂ ਦੇ ਖ਼ਿਲਾਫ਼ ਕੋਈ ਯੋਜਨਾ ਤਿਆਰ ਕੀਤੀ ਜਾਂਦੀ ਹੈ ਤਾਂ ਮੈਂ ਉਸਦਾ ਸਹਿਭਾਗੀ ਬਣਨ ਦੇ ਲਈ ਤਿਆਰ ਨਹੀਂ ਹਾਂ।"

ਦੂਜੇ ਦਿਨ ਗਾਂਧੀ ਜੀ ਨੂੰ ਮਿਲ ਕੇ ਵਾਪਸ ਪਰਤੇ ਪ੍ਰਤੀਨਿਧ ਮੰਡਲ ਦੇ ਮੈਂਬਰਾਂ ਨਾਲ ਗੱਲਬਾਤ ਦਾ ਬਿਓਰਾ ਸਮਝਣ ਲਈ ਸੰਮੇਲਨ ਦੀ ਦੂਜੀ ਬੈਠਕ ਹੋਈ। ਸਰ ਚੂੰਨੀ ਲਾਲ ਮਹਿਤਾ ਨੇ ਕਿਹਾ ਕਿ ਗਾਂਧੀ ਜੀ ਦਾ ਰਾਖਵੀਆਂ ਥਾਵਾਂ ਬਾਰੇ ਕੋਈ ਵਿਰੋਧ ਨਹੀਂ ਹੈ। ਸਭਾ ਦੇ ਸਾਮ੍ਹਣੇ ਆਪਣੇ ਵਿਚਾਰਾਂ ਨੂੰ ਰਖਦੇ ਹੋਏ ਡਾ. ਅੰਬੇਡਕਰ ਨੇ ਕਿਹਾ, "ਮੈਂ ਆਪਣੇ ਅਛੂਤ ਭਰਾਵਾਂ ਦੇ ਨਿਆਂਪੂਰਣ ਅਤੇ ਨਿਯਮ ਅਨੁਸਾਰ ਮਿਲੇ ਹੋਏ ਹੱਕਾਂ ਦੇ, ਜੋ ਦਲੀਲ ਦੇ ਮੁਤਾਬਕ ਮਿਲੇ ਹਨ, ਨਾਲ ਧੋਖਾ ਨਹੀਂ ਕਰਾਂਗਾ। ਮੈਂ ਉਨ੍ਹਾਂ ਦਾ ਨੁਕਸਾਨ ਨਹੀਂ ਹੋਣ ਦੇਵਾਂਗਾ। ਤੁਸੀਂ ਮੈਨੂੰ ਭਾਵੇਂ ਨਜ਼ਦੀਕ ਦੀ ਬੱਤੀ ਦੇ ਖੰਭੇ ਤੇ ਫ਼ਾਂਸੀ ਦੇ ਦੇਵੋ ਪਰ ਮੈਂ ਆਪਣੇ ਨਿਸ਼ਚੇ ਤੋਂ ਡਿੱਗ ਨਹੀਂ ਸਕਦਾ।" ਰਾਤ ਦੀ ਬੈਠਕ ਵਿਚ ਡਾ. ਅੰਬੇਡਕਰ ਨੇ ਆਪਣੀ ਯੋਜਨਾ ਪੇਸ਼ ਕੀਤੀ। ਉਸ ਵਿਚ ਉਨ੍ਹਾਂ ਨੇ ਆਰੰਭਲੀ ਚੋਣ ਨੂੰ ਸਵੀਕਾਰ ਕੀਤਾ, ਪਰ ਨਾਲ ਹੀ ਜ਼ਿਆਦਾ ਰਾਖਵੇਂ ਥਾਂ ਰੱਖਣ ਦੀ ਮੰਗ ਕੀਤੀ। ਸਭਾ ਦੇ ਨੇਤਾਵਾਂ ਨੇ ਅੰਬੇਡਕਰ ਦੀਆਂ ਮੰਗਾਂ ਮੰਨ ਲਈਆਂ। ਜੈਕਰ, ਸਪਰੂ, ਬਿਰਲਾ ਆਦਿ ਨੇਤਾ ਲੋਕ, ਦੂਜੇ ਦਿਨ ਗਾਂਧੀ ਜੀ ਨੂੰ ਮਿਲਣ ਪੂਣੇ ਗਏ ਅਤੇ ਉੱਥੇ ਉਨ੍ਹਾਂ ਨੇ ਗਾਂਧੀ ਜੀ ਨਾਲ ਚਰਚਾ ਕੀਤੀ। ਗਾਂਧੀ ਜੀ ਦਾ ਸੁਨੇਹਾ ਮਿਲਦੇ ਹੀ ਡਾਕਟਰ ਅੰਬੇਡਕਰ ਅੱਧੀ ਰਾਤ ਨੂੰ ਉਨ੍ਹਾਂ ਨੂੰ ਮਿਲਣ ਪੂਣੇ ਪਹੁੰਚੇ। ਦੂਜੇ ਦਿਨ ਫੇਰ ਕਾਫ਼ੀ ਚਰਚਾ ਹੁੰਦੀ ਰਹੀ। ਗੱਲਬਾਤ ਦੌਰਾਨ ਕਦੀ-ਕਦੀ ਮਾਹੌਲ ਭੜਕ ਉਠਦਾ ਸੀ। ਸ਼ਾਮ ਨੂੰ ਫੇਰ ਡਾ. ਅੰਬੇਡਕਰ ਗਾਂਧੀ ਜੀ ਨੂੰ ਮਿਲਣ ਗਏ। ਉਨ੍ਹਾਂ ਦਿਨਾਂ ਵਿਚ ਮਹਾਤਮਾ ਗਾਂਧੀ ਜੀ ਦੇ ਪ੍ਰਭਾਵ ਦਾ ਇਕ ਅਜਿਹਾ ਘੇਰਾ ਬਣ ਚੁਕਿਆ ਸੀ ਕਿ ਜਿਹੜਾ ਕੋਈ ਵੀ ਨੇਤਾ ਉਨ੍ਹਾਂ ਦੇ ਕੋਲ ਜਾਂਦਾ, ਉਹ ਉਨ੍ਹਾਂ ਦੇ ਵਿਅਕਤਿਤਵ ਦੇ ਸਾਮ੍ਹਣੇ ਦਬ ਜਿਹਾ ਜਾਂਦਾ ਸੀ। ਪਰ ਸਭ ਪਾਸਿਆਂ ਤੋਂ ਕਾਫ਼ੀ ਦਬਾਅ ਪੈਣ ਤੇ ਵੀ ਅੰਬੇਡਕਰ ਸ਼ਾਂਤ ਤੇ ਗੰਭੀਰ ਰਹੇ। ਉਨ੍ਹਾਂ ਦੇ ਵਿਚਾਰਾਂ ਵਿਚ ਜ਼ਰਾ ਵੀ ਤਬਦੀਲੀ ਨਹੀਂ ਆਈ ਸੀ। ਉਹ ਜ਼ਰਾ ਵੀ ਪਰੇਸ਼ਾਨ ਨਹੀਂ ਹੋਏ। ਫੇਰ ਗਾਂਧੀ-ਅੰਬੇਡਕਰ ਵਿਚ ਆਪਸੀ ਗੱਲਬਾਤ ਹੋਈ। ਆਖ਼ਰ ਗਾਂਧੀ ਜੀ ਨੇ ਬਹੁਤ ਹੀ ਭਾਵੁਕ ਹੋ ਕੇ ਕਿਹਾ, "ਤੁਸੀਂ ਜਨਮ ਤੋਂ ਅਛੂਤ ਹੋ, ਮੈਂ ਮਨ ਤੋਂ ਅਛੂਤ ਹਾਂ। ਅਸੀਂ ਸਭ ਇਕ ਹਾਂ, ਅਖੰਡ ਹਾਂ, ਅਭੰਗ ਹਾਂ। ਹਿੰਦੂ ਸਮਾਜ ਦੀ ਵੰਡ ਟਾਲਣ ਲਈ ਮੈਂ ਆਪਣੇ ਪ੍ਰਾਣ ਤਕ ਵਾਰਨ ਲਈ ਵਚਨਬੱਧ ਹਾਂ।" ਅੰਬੇਡਕਰ ਨੇ ਗਾਂਧੀ ਜੀ ਦੀ ਸੂਚਨਾ ਮੰਨ ਲਈ ਅਤੇ ਮੁਲਾਕਾਤ ਖ਼ਤਮ ਹੋਈ।

ਸ਼ੁਕਰਵਾਰ ਦੇ ਦਿਨ ਸ਼ਾਮ ਤਕ ਸਮਝੌਤੇ ਦੇ ਮਸੌਦੇ ਤੇ ਕਾਫ਼ੀ ਲੈ ਦੇ ਹੁੰਦੀ ਰਹੀ। ਗਾਂਧੀ ਜੀ ਦੇ ਪੁੱਤਰ ਦੇਵਦਾਸ ਗਾਂਧੀ ਨੇ ਆ ਕੇ ਡਾ. ਅੰਬੇਡਕਰ ਨੂੰ ਦੱਸਿਆ ਕਿ "ਗਾਂਧੀ ਜੀ ਦੀ ਹਾਲਤ ਚਿੰਤਾਜਨਕ ਹੋ ਗਈ ਹੈ।" ਪਰ ਡਾ. ਅੰਬੇਡਕਰ ਕੁਝ ਸ਼ਰਤਾਂ 'ਤੇ ਅੜੇ ਸਨ। ਉਸ ਰਾਤ ਭਿਆਨਕ ਸ਼ਾਂਤੀ ਬਣੀ ਰਹੀ।

ਐਤਵਾਰ ਨੂੰ ਸਵੇਰ ਤੋਂ ਹੀ ਗੱਲਬਾਤ ਦਾ ਦੌਰ ਸ਼ੁਰੂ ਹੋਇਆ। ਦੁਪਹਿਰ ਦੇ ਕਰੀਬ

ਤਿੰਨ ਵਜੇ ਰਾਜਗੋਪਾਲਾਚਾਰੀ ਨੇ ਗਾਂਧੀ ਜੀ ਤੋਂ ਡਾ. ਅੰਬੇਡਕਰ ਦੀਆਂ ਸ਼ਰਤਾਂ ਮਨਜ਼ੂਰ ਕਰਵਾ ਲਈਆਂ ਅਤੇ ਫੇਰ ਸਮਝੌਤਾ ਸਰਵਸੰਮਤ ਹੋ ਗਿਆ। 24 ਸਤੰਬਰ 1932 ਦੇ ਦਿਨ ਬਹੁਤ ਆਨੰਦ ਦੇ ਵਾਤਾਵਰਣ ਵਿਚ ਦੋਹਾਂ ਪੱਖਾਂ ਦੇ ਨੇਤਾਵਾਂ ਨੇ ਸਮਝੌਤੇ 'ਤੇ ਹਸਤਾਖ਼ਰ ਕੀਤੇ। ਇਹ ਸਮਝੌਤਾ 'ਪੂਨਾ ਪੈਕਟ' ਦੇ ਨਾਂ ਨਾਲ ਮਸ਼ਹੂਰ ਹੈ। ਇਸ ਇਕਰਾਰਨਾਮੇ ਉੱਤੇ ਅਛੂਤਾਂ ਵਲੋਂ ਡਾ. ਅੰਬੇਡਕਰ ਨੇ ਦਸਤਖ਼ਤ ਕੀਤੇ ਅਤੇ ਹਿੰਦੂਆਂ ਵਲੋਂ ਪੰਡਤ ਮਦਨ ਮੋਹਨ ਮਾਲਵੀਆ ਨੇ ਹਸਤਾਖ਼ਰ ਕੀਤੇ। ਇਸ ਉਤੇ ਜੈਕਰ, ਸਪਰੂ ਅਤੇ ਅਨੇਕਾਂ ਨੇਤਾਵਾਂ ਦੇ ਹਸਤਾਖ਼ਰ ਹੋਏ। ਰਾਜ ਗੋਪਾਲਾਚਾਰੀ ਤਾਂ ਇਸ ਮੌਕੇ ਤੇ ਇੰਨੇ ਪ੍ਰਸੰਨ ਸਨ ਕਿ ਉਨ੍ਹਾਂ ਨੇ ਡਾ. ਅੰਬੇਡਕਰ ਨਾਲ ਫਾਊਂਟੇਨ ਪੈਨ ਦੀ ਅਦਲਾ-ਬਦਲੀ ਕੀਤੀ।

ਸਾਰੇ ਨੇਤਾ 24 ਸਤੰਬਰ ਨੂੰ ਮੁੰਬਈ ਪਰਤੇ। ਦੁਪਹਿਰੇ ਦੋ ਵਜੇ ਇੰਡੀਅਨ ਮਰਚੈਂਟਸ ਚੈਂਬਰ ਵਿਚ ਸਭ ਨੇਤਾਵਾਂ ਦੇ ਭਾਸ਼ਣ ਹੋਏ। ਪੁਣੇ ਦੇ ਸਮਝੌਤੇ ਦਾ ਸਮਰਥਨ ਕਰਨ ਵਾਲਾ ਪ੍ਰਸਤਾਵ ਰਖਿਆ ਗਿਆ। ਸਪਰੂ ਨੇ ਅੰਬੇਡਕਰ ਦੀ ਬਹੁਤ ਪ੍ਰਸੰਸਾ ਕੀਤੀ ਅਤੇ ਕਿਹਾ, "ਭਵਿੱਖ ਵਿਚ ਡਾ. ਅੰਬੇਡਕਰ ਰਾਸ਼ਟਰ ਦੇ ਇਕ ਤੇਜਸਵੀ ਨੇਤਾ ਦੇ ਰੂਪ ਵਿਚ ਮਸ਼ਹੂਰ ਹੋਣਗੇ। ਉਂਜ ਸੱਚ ਪੁੱਛਿਆ ਜਾਏ ਤਾਂ ਡਾ. ਅੰਬੇਡਕਰ ਬਹੁਤ ਪਹਿਲੇ ਹੀ ਆਪਣੀ ਅਗਵਾਈ ਕਰ ਚੁਕੇ ਸਨ। ਤਾੜੀਆਂ ਦੀ ਗੂੰਜ ਵਿਚ ਡਾ. ਅੰਬੇਡਕਰ ਨੇ ਆਪਣਾ ਸਹਿਯੋਗ ਭਾਸ਼ਣ ਆਰੰਭ ਕੀਤਾ। ਉਨ੍ਹਾਂ ਨੇ ਆਪਣੇ ਭਾਸ਼ਣ ਵਿਚ ਦੱਸਿਆ, "ਗਾਂਧੀ ਜੀ, ਸਪਰੂ, ਰਾਜਗੋਪਾਲਾਚਾਰੀ ਦੇ ਸਹਿਯੋਗ ਨਾਲ ਹੀ ਇਹ ਸਮਝੌਤਾ ਸੰਭਵ ਹੋ ਸਕਿਆ ਹੈ। ਜੇ ਗਾਂਧੀ ਜੀ ਨੇ ਗੋਲਮੇਜ਼ ਸਭਾ ਵਿਚ ਹੀ ਇਹ ਮਨੋਬਿਰਤੀ ਦਿਖਾਈ ਹੁੰਦੀ ਤਾਂ ਇਹ ਮੁਸ਼ਕਲ ਇਸ ਤਰ੍ਹਾਂ ਆਉਣੀ ਹੀ ਨਹੀਂ ਸੀ।"

26 ਸਤੰਬਰ ਨੂੰ ਬ੍ਰਿਟਿਸ਼ ਮੰਤਰੀ ਮੰਡਲ ਨੇ ਇਸ ਸਮਝੌਤੇ ਨੂੰ ਪਾਰਲੀਮੈਂਟ ਵਿਚ ਪਾਸ ਕਰਵਾ ਦਿੱਤਾ। ਇਸ ਸਮਝੌਤੇ ਨਾਲ ਡਾ. ਅੰਬੇਡਕਰ ਦੀ ਅਗਵਾਈ ਨੂੰ ਚਾਰ ਚੰਨ ਲਗ ਗਏ। ਇਕ ਵਾਰ ਫੇਰ ਉਹ ਅਗਵਾਈ ਦੀ ਕਸਵੱਟੀ ਤੇ ਖਰੇ ਉਤਰੇ। ਪੁਣੇ ਦੇ ਇਸ ਸਮਝੌਤੇ ਅਨੁਸਾਰ ਹੁਣ ਅਛੂਤਾਂ ਨੂੰ 71 ਦੀ ਬਜਾਇ 148 ਸਥਾਨ ਮਿਲੇ ਅਤੇ ਉਨ੍ਹਾਂ ਨੂੰ ਆਪਣੀ ਜਨ-ਸੰਖਿਆ ਤੋਂ ਜ਼ਿਆਦਾ ਪ੍ਰਤੀਨਿਧਤਾ ਪ੍ਰਾਪਤ ਹੋ ਗਈ ਪਰ ਉਨ੍ਹਾਂ ਨੂੰ ਆਪਣੇ ਪ੍ਰਤੀਨਿਧੀ ਆਪਣੇ ਆਪ ਚੁਣਨ ਦੇ ਹੱਕ ਤੋਂ ਵਾਂਝਿਆ ਹੋਣਾ ਪਿਆ।

ਪੁਣੇ ਸਮਝੌਤੇ 'ਤੇ ਟਿੱਪਣੀ ਕਰਦਿਆਂ ਸੁਭਾਸ਼ ਚੰਦਰ ਬੋਸ ਨੇ ਕਿਹਾ ਸੀ, "ਡਾ. ਅੰਬੇਡਕਰ ਨੇ (ਆਮ ਚੋਣ ਹਲਕਿਆਂ) ਦੇ ਇਲਾਵਾ ਕੁਝ ਸਥਾਨ ਅਛੂਤਾਂ ਦੇ ਲਈ ਰਾਖਵੇਂ ਕਰਨ ਦੀ ਮੰਗ ਗੋਲਮੇਜ਼ ਪ੍ਰਿਸ਼ਦ ਵਿਚ ਕੀਤੀ ਸੀ। ਉਸ ਸਮੇਂ ਅੰਬੇਡਕਰ ਦੇ ਨਾਲ ਸਮਝੌਤਾ ਕਰਨ ਲਈ ਮਹਾਤਮਾ ਗਾਂਧੀ ਤਿਆਰ ਨਹੀਂ ਸਨ। ਉਸ ਸਮੇਂ ਜੇ ਗਾਂਧੀ ਜੀ ਰਾਜ਼ੀ ਹੋ ਜਾਂਦੇ ਤਾਂ ਉਨ੍ਹਾਂ ਨੂੰ ਪੁਣੇ ਸਮਝੌਤੇ ਵਿਚ ਜੋ ਸ਼ਰਤਾਂ ਮੰਨਣੀਆਂ ਪਈਆਂ, ਉਸ ਨਾਲੋਂ ਗੋਲਮੇਜ਼ ਪ੍ਰਿਸ਼ਦ ਦੀਆਂ ਸ਼ਰਤਾਂ (ਮਹਾਤਮਾ ਗਾਂਧੀ ਦੀ ਦ੍ਰਿਸ਼ਟੀ ਵਿਚ) ਜ਼ਿਆਦਾ ਚੰਗੀਆਂ ਰਹਿੰਦੀਆਂ।"[1]

ਪੀ. ਕੋਦੰਡਰਾਵ ਨੇ ਕਿਹਾ ਸੀ ਕਿ ਮਹਾਤਮਾ ਗਾਂਧੀ ਨੇ ਡਾ. ਅੰਬੇਡਕਰ ਨੂੰ ਭੜਕਾਇਆ। ਉਨ੍ਹਾਂ ਨੇ ਇਹ ਵੀ ਕਿਹਾ ਕਿ ਡਾ. ਅੰਬੇਡਕਰ ਦੀ ਬਜਾਇ ਗਾਂਧੀ ਜੀ ਖ਼ੁਦ ਨੂੰ ਅਛੂਤਾਂ ਦਾ ਪ੍ਰਤੀਨਿਧੀ ਸਮਝਦੇ ਸਨ।[2]

---

1. ਸੁਭਾਸ਼ ਚੰਦਰ ਬੋਸ, "ਦਿ ਇੰਡੀਅਨ ਸਟਰਗਲ" 1920-42.
2. ਲੋਖੰਡੇ, ਪੰਨਾ 217.

# 21

'ਪੂਣੇ ਸਮਝੌਤੇ' ਤੋਂ ਬਾਅਦ ਸਾਰੇ ਦੇਸ਼ ਵਿਚ ਮੰਦਰ ਪ੍ਰਵੇਸ਼, ਸਾਂਝੇ ਭੋਜਨ, ਆਦਿ ਅੰਦੋਲਨਾਂ ਨੇ ਜ਼ੋਰ ਫੜਿਆ। ਹੁਣ ਡਾ. ਅੰਬੇਡਕਰ ਨੇ ਆਪਣਾ ਸਾਰਾ ਧਿਆਨ ਰਾਜਸੀ ਹੱਕ ਪ੍ਰਾਪਤ ਕਰਨ ਵੱਲ ਲਗਾਇਆ। 28 ਸਤੰਬਰ 1932 ਨੂੰ ਮੁੰਬਈ ਦੇ ਵਰਲੀ ਇਲਾਕੇ ਵਿਚ ਭਾਸ਼ਣ ਦਿੰਦੇ ਹੋਏ ਉਨ੍ਹਾਂ ਨੇ ਕਿਹਾ, "ਇਹ ਨਹੀਂ ਹੈ ਕਿ ਮੰਦਰ ਵਿਚ ਪ੍ਰਵੇਸ਼ ਕਰਨ ਨਾਲ ਆਪ ਲੋਕਾਂ ਦਾ ਕਲਿਆਣ ਹੋ ਜਾਵੇਗਾ। ਪਰ ਸਾਨੂੰ ਆਪਣੇ ਰਾਜਨੀਤਕ ਹੱਕਾਂ ਦੀ ਵਰਤੋਂ ਆਪਣੇ ਜੀਵਨ ਵਿਚ ਸੁਖ-ਸੁਵਿਧਾਵਾਂ ਪ੍ਰਾਪਤ ਕਰਨ ਦੀ ਦਿਸ਼ਾ ਵਿਚ ਕਰਨੀ ਚਾਹੀਦੀ ਹੈ।

19 ਅਕਤੂਬਰ ਨੂੰ ਸਾਵੰਤਵਾੜੀ ਦੀ ਅਦਾਲਤ ਵਿਚ ਮੁਕੱਦਮੇ ਦਾ ਕੰਮ ਸ਼ੁਰੂ ਹੋਇਆ ਅਤੇ ਤਿੰਨ ਦਿਨ ਤੱਕ ਚਲਿਆ। ਆਪਣੇ ਇਸ ਪ੍ਰਵਾਸ ਵਿਚ ਉਹ ਮਰਾਠਾ ਬੋਰਡਿੰਗ ਵੇਖਣ ਗਏ ਅਤੇ ਉਥੋਂ ਹੀ ਮਹਾਰਾਂ ਦੀ ਬਸਤੀ ਵਿਚ ਭਾਸ਼ਣ ਦਿੱਤਾ। 28 ਅਕਤੂਬਰ 1932 ਦੇ ਦਿਨ ਕ੍ਰਿਸ਼ੀ ਸਮਾਜ ਨੇ ਉਨ੍ਹਾਂ ਨੂੰ ਮੁਬੰਈ ਵਿਚ ਸਨਮਾਨ-ਪੱਤਰ ਦਿੱਤਾ। ਉਸ ਸਮੇਂ ਉਨ੍ਹਾਂ ਨੇ ਇਹ ਉਪਦੇਸ਼ ਦਿੱਤਾ, "ਅਛੂਤਾਂ ਨੂੰ ਆਪਸੀ ਜਾਤੀ ਭੇਦ ਖਤਮ ਕਰ ਦੇਣਾ ਚਾਹੀਦਾ ਹੈ।" 4 ਨਵੰਬਰ 1932 ਨੂੰ ਨਾਸਕ ਵਿਚ ਗੁਜਰਾਤੀ ਮੇਘਵਾਲ ਭੰਗੀ ਜਾਤੀ ਦੇ ਅਛੂਤ ਸਮਾਜ ਵਲੋਂ ਉਨ੍ਹਾਂ ਨੂੰ ਮਾਨ ਪੱਤਰ ਭੇਂਟ ਕੀਤਾ ਗਿਆ। ਇਸ ਮੌਕੇ ਉੱਤੇ ਉਨ੍ਹਾਂ ਨੇ ਕਿਹਾ ਕਿ ਸਾਨੂੰ ਆਪਣੇ ਸਮਾਜ ਦੀ ਆਰਥਿਕ ਗੁਲਾਮੀ ਖ਼ਤਮ ਕਰਨੀ ਚਾਹੀਦੀ ਹੈ। ਮੇਘਵਾਲ ਜਾਤੀ ਨੇ ਜਿਹੜੀ ਦਾਅਵਤ ਦਿੱਤੀ, ਉਸ ਵਿਚ ਹੋਰ ਅਛੂਤ ਸਮਾਜ ਨੂੰ ਵੀ ਸ਼ਾਮਿਲ ਕਰਨ ਦਾ ਡਾ. ਅੰਬੇਡਕਰ ਦਾ ਜਤਨ ਸਫਲ ਹੋਇਆ।[1] ਉਨ੍ਹਾਂ ਨੇ ਉਸੇ ਦਿਨ ਵਾਲਪਾਰਵਾੜੀ ਵਿਚ ਵੀ ਇਕ ਸਭਾ ਨੂੰ ਸੰਬੋਧਿਤ ਕੀਤਾ। ਉਨ੍ਹਾਂ ਨੇ ਕਿਹਾ, "ਗਾਂਧੀ ਜੀ ਨੂੰ ਹੁਣ ਵਿਸ਼ਵਾਸ ਹੋ ਗਿਆ ਹੈ ਕਿ ਅੰਬੇਡਕਰ ਨੂੰ ਬਹੁਤ ਵਿਸ਼ਾਲ ਅਛੂਤ ਸਮਾਜ ਦਾ ਸਮਰਥਨ ਪ੍ਰਾਪਤ ਹੈ।" ਉਨ੍ਹਾਂ ਨੇ ਫੇਰ ਇਹ ਉਪਦੇਸ਼ ਦਿੱਤਾ ਕਿ ਸਾਨੂੰ ਇਹ ਏਕਤਾ ਕਾਇਮ ਰਖਣੀ ਹੋਵੇਗੀ।

7 ਨਵੰਬਰ 1932 ਨੂੰ ਅੰਬੇਡਕਰ ਨੇ ਇੰਗਲੈਂਡ ਵੱਲ ਚਾਲੇ ਪਾਏ। ਵਿਦਾਇਗੀ ਤੋਂ ਪਹਿਲਾਂ ਉਨ੍ਹਾਂ ਨੇ ਪੱਤਰਕਾਰਾਂ ਨੂੰ ਸੰਬੋਧਿਤ ਕੀਤਾ। ਉਨ੍ਹਾਂ ਨੇ ਕਿਹਾ, "ਗਾਂਧੀ ਜੀ ਦੇ ਨਾਮਿਲਵਰਤਨ ਅੰਦੋਲਨ ਨਾਲ ਅਧਿਕਾਰੀ ਤੰਤਰ ਨਾਸ਼ ਨਹੀਂ ਹੋਇਆ ਹੈ, ਇਸ ਲਈ ਇਸ ਅੰਦੋਲਨ ਨੂੰ ਵਿਦਰੋਹ ਨਹੀਂ ਕਿਹਾ ਜਾ ਸਕਦਾ।" ਇਸ ਯਾਤਰਾ ਵਿਚ ਉਨ੍ਹਾਂ ਦਾ ਮਨ ਬਹੁਤ ਅਨੰਦਿਤ ਸੀ। ਉਹ 'ਵਿਕਟੋਰੀਆ' ਜਹਾਜ਼ ਰਾਹੀਂ ਪ੍ਰਵਾਸ ਕਰ ਰਹੇ ਸਨ। ਉਸਦੀ ਗਤੀ ਅਤੇ ਵਧੀਆ ਸਜਾਵਟ ਅਤੇ ਪ੍ਰਬੰਧ ਤੋਂ ਉਹ ਬੜੇ ਪ੍ਰਭਾਵਿਤ ਹੋਏ। ਉਨ੍ਹਾਂ

1. ਗਾਇਕਵਾੜ, ਡਾ. ਕ੍ਰ: ਜਨਤਾ ਵਿਸ਼ੇਸ਼ ਅੰਕ, 1932.

ਨੇ 14 ਨਵੰਬਰ 1932 ਨੂੰ ਪੋਰਟ ਸਈਦ ਬੰਦਰਗਾਹ ਤੋਂ ਇਕ ਪੱਤਰ ਲਿਖਿਆ ਸੀ।[1] ਉਸ ਵਿਚ ਉਨ੍ਹਾਂ ਨੇ ਆਪਣੀਆਂ ਭਾਵਨਾਵਾਂ ਨੂੰ ਸ਼ਬਦਾਂ ਵਿਚ ਬਿਆਨ ਕਰਦੇ ਹੋਏ ਲਿਖਿਆ, "ਦੁੱਖ ਬੀਤੇ ਸੁਖ ਆਏ ਵਾਲੀ ਗੱਲ ਮੇਰੇ ਤੇ ਨਹੀਂ ਢੁੱਕਦੀ। ਮੇਰੀ ਜ਼ਿੰਦਗੀ ਵਿਚ ਤਾਂ ਹੰਗਾਮਾ ਅਤੇ ਭੀੜ-ਭੜੱਕਾ ਹੀ ਮੈਨੂੰ ਨਸੀਬ ਹੋਣਾ ਹੈ। ਫ਼ਰਜ਼ ਦੇ ਤੀਬਰ ਅਨੁਭਵ ਨੇ ਮੈਨੂੰ ਇਸ ਰੁਝੇਵੇਂ ਅੱਗੇ ਸਿਰ ਝੁਕਾਉਣ ਨੂੰ ਮਜਬੂਰ ਕੀਤਾ ਹੈ।" ਜਹਾਜ਼ 'ਤੇ ਚੜ੍ਹਦੇ ਸਮੇਂ ਉਨ੍ਹਾਂ ਦੇ ਨਾਂ ਦਾ ਗੂੰਜਵਾਂ ਜੈਕਾਰਾ ਉਨ੍ਹਾਂ ਨੂੰ ਬੇਚੈਨ ਕਰ ਦਿੰਦਾ ਸੀ। ਸਟੀਮਰ 'ਤੇ ਚਰਚਾ ਦਾ ਵਿਸ਼ਾ ਪੂਣੇ ਵਿਚ ਕੀਤਾ ਗਿਆ ਸਮਝੌਤਾ ਸੀ। ਇਕ ਪ੍ਰਵਾਸੀ ਨੇ ਡਾ. ਅੰਬੇਡਕਰ ਵਲ ਇਸ਼ਾਰਾ ਕਰਦੇ ਹੋਏ ਕਿਹਾ, "ਇਹੀ ਹੈ ਉਹ ਨੌਜੁਆਨ ਨੇਤਾ ਜੋ ਹਿੰਦੁਸਤਾਨ ਦੇ ਇਤਿਹਾਸ ਦੇ ਨਵੇਂ ਪੰਨੇ ਲਿਖ ਰਿਹਾ ਹੈ।" ਅੰਬੇਡਕਰ ਤਾਂ ਸਹੀ ਅਰਥਾਂ ਵਿਚ ਇਤਿਹਾਸ ਰਚ ਰਹੇ ਸਨ।

ਅੰਬੇਡਕਰ ਨੂੰ ਜਹਾਜ਼ 'ਤੇ ਹੋਣ ਵਾਲੀ ਚਰਚਾ ਤੋਂ ਹੀ ਇਹ ਅੰਦਾਜ਼ਾ ਲੱਗ ਗਿਆ ਸੀ ਕਿ ਕੁਝ ਬ੍ਰਿਟਿਸ਼ ਅਧਿਕਾਰੀ ਅਤੇ ਕੂਟਨੀਤਕਾਂ ਨੇ ਮਿਲ ਕੇ ਇਹ ਸਾਜਿਸ਼ ਰਚੀ ਹੈ ਕਿ ਕੇਦਰੀ ਵਿਧਾਨ ਮੰਡਲ ਵਿਚ ਅਛੂਤਾਂ ਨੂੰ ਥਾਂ ਨਾ ਮਿਲ ਸਕੇ। ਪੂਣੇ ਦੇ ਸਮਝੌਤੇ ਦੁਆਰਾ ਉਨ੍ਹਾ ਨੇ ਉਨ੍ਹਾ ਲੋਕਾਂ ਦੀ ਇਸ ਗੁਪਤ ਯੋਜਨਾ ਨੂੰ ਨਾਕਾਮਯਾਬ ਕਰ ਦਿੱਤਾ ਹੈ। ਇਸਦੀ ਉਨ੍ਹਾ ਨੂੰ ਤਸੱਲੀ ਸੀ। ਉਹ ਆਪਣੇ ਜਹਾਜ਼ ਦੇ ਪ੍ਰਵਾਸ ਵਿਚ ਗੋਲਮੇਜ਼ ਸਭਾ ਦੀਆਂ ਪ੍ਰਾਪਤ ਰਿਪੋਰਟਾ, ਸਲੈਂਸ ਦੁਆਰਾ ਲਿਖੇ ਗਏ ਨੈਪੋਲੀਅਨ ਚਰਿਤਰ ਅਤੇ ਗਾਂਧੀ ਜੀ ਦੁਆਰਾ ਲਿਖੇ ਗਏ ਲੇਖਾਂ ਦੇ ਪ੍ਰਕਾਸ਼ਨ ਪੜ੍ਹਨ ਵਿਚ ਰੁੱਝੇ ਰਹਿੰਦੇ ਸਨ।

ਜਾਤਪਾਤ ਖ਼ਤਮ ਕਰਨ ਲਈ ਕਾਇਮ 'ਹਰਿਜਨ ਸੇਵਕ ਸੰਘ' ਦੇ ਪ੍ਰਮੁਖ ਸੰਚਾਲਕ ਠੱਕਰ ਬਾਪਾ ਦੁਆਰਾ ਪ੍ਰਕਾਸ਼ਿਤ ਇਕ ਪੱਤਰ ਦੇ ਮੂੰਹ ਤੋੜ ਜੁਆਬ ਵਿਚ[2] ਉਨ੍ਹਾਂ ਨੇ 14 ਨਵੰਬਰ 1932 ਨੂੰ ਇਕ ਲੰਬੀ ਚਿੱਠੀ ਲਿਖ ਕੇ ਉਨ੍ਹਾਂ ਨੂੰ ਆਪਣੇ ਵਿਚਾਰ ਸੂਚਿਤ ਕੀਤੇ। 'ਹਰਿਜਨ ਸੇਵਕ ਸੰਘ' ਨੂੰ ਡਾ ਅੰਬੇਡਕਰ ਨੇ ਅਛੂਤਾਂ ਦੇ ਕਲਿਆਣ ਲਈ ਅਨੇਕਾਂ ਠੋਸ ਯੋਜਨਾਵਾ ਇਸ ਪੱਤਰ ਵਿਚ ਪੇਸ਼ ਕੀਤੀਆਂ ਸਨ। ਉਹ 18 ਨਵੰਬਰ ਨੂੰ ਲੰਦਨ ਪਹੁੰਚੇ। ਲੰਦਨ ਤੋਂ ਉਨ੍ਹਾਂ ਨੇ 'ਜਨਤਾ' ਅਖ਼ਬਾਰ ਲਈ 24 ਨਵੰਬਰ 1932 ਨੂੰ ਇਕ ਖ਼ਤ ਲਿਖਿਆ। ਉਸ ਵਿਚ ਵਿਗਿਆਨਕ ਤਰੱਕੀ ਦੀ ਭਵਿੱਖਵਾਣੀ ਕਰਦੇ ਹੋਏ ਉਨ੍ਹਾਂ ਨੇ ਲਿਖਿਆ ਸੀ, "ਇਨਸਾਨ ਦੇ ਦਿਮਾਗ ਲਈ ਕੋਈ ਗੱਲ ਨਾਮੁਮਕਿਨ ਨਹੀਂ ਹੈ। ਬਹੁਤ ਜਲਦੀ ਏਦਾਂ ਦੇ ਜਹਾਜ਼ ਵੀ ਬਣ ਜਾਣਗੇ ਜਿਨ੍ਹਾਂ ਵਿਚ ਤੂਫ਼ਾਨ ਵਿਚ ਵੀ ਸਥਿਰ ਰਹਿਣ ਦੀ ਸਮਰੱਥਾ ਹੋਵੇਗੀ।" ਫੇਰ ਆਪਣੇ ਬਾਰੇ ਵਿਚ ਲਿਖਿਆ, "ਮੈਨੂੰ ਲੋਕਾਂ ਨਾਲੋਂ ਜ਼ਿਆਦਾ ਕਿਤਾਬਾਂ ਨਾਲ ਪਿਆਰ ਹੈ।" ਇਸ ਪ੍ਰਵਾਸ ਵਿਚ ਉਨ੍ਹਾਂ ਦੀ ਜਤ ਰਿਆਸਤ ਦੇ ਮਹਾਰਾਜ ਅਤੇ ਉਨ੍ਹਾਂ ਦੇ ਨਿੱਜੀ ਸਹਾਇਕ ਸ੍ਰੀ ਗੋਖਲੇ ਨਾਲ ਮਿੱਤਰਤਾ ਹੋ ਗਈ ਸੀ।

17 ਨਵੰਬਰ ਨੂੰ ਲੰਦਨ ਵਿਚ ਸੰਯੁਕਤ ਸਭਾ ਦੀ ਬੈਠਕ ਹੋਈ। ਮੁਸਲਮਾਨਾਂ ਦੀਆਂ ਮੰਗਾਂ ਮਨਜ਼ੂਰ ਹੋ ਜਾਣ ਦੇ ਬਾਵਜੂਦ ਉਨ੍ਹਾਂ ਲੋਕਾਂ ਨੇ ਆਪਣਾ ਇਕ ਵੱਖਰਾ ਦਲ ਬਣਾਈ

---

1. ਜਨਤਾ 10 ਦਸੰਬਰ, 1932.
2. ਉਹੀ, 3 ਦਸੰਬਰ, 1932.

ਰੱਖਿਆ। ਇਹ ਗੱਲ ਅੰਬੇਡਕਰ ਨੂੰ ਪਸੰਦ ਨਹੀਂ ਆਈ। ਮੁਸਲਮਾਨਾਂ ਦੇ ਨੇਤਾ ਪੁਰਾਣੇ ਖ਼ਿਆਲਾਂ ਦੇ ਅਤੇ ਤੰਗਦਿਲ ਹੋਣ ਦੀ ਵਜ੍ਹਾ ਕਰਕੇ ਉਨ੍ਹਾਂ ਦੇ ਭਰੋਸੇ ਰਹਿਣਾ ਡਾਕਟਰ ਅੰਬੇਡਕਰ ਨੂੰ ਖ਼ਤਰਨਾਕ ਲਗਿਆ।

ਗੋਲਮੇਜ਼ ਸਭਾ ਦੀ ਤੀਜੀ ਬੈਠਕ ਦੀ ਕਾਰਵਾਈ ਨਿਸ਼ਚਿਤ ਰੂਪ ਨਾਲ ਪੂਰਣ ਹੋਈ। ਡਾ. ਅੰਬੇਡਕਰ ਨੇ 'ਵਪਾਰ ਨਿਗਰਾਨੀ ਸਮਿਤੀ' ਵਿਚ ਕੰਮ ਕੀਤਾ ਸੀ। 24 ਦਸੰਬਰ 1932 ਦੇ ਦਿਨ ਸਭਾ ਦੀ ਬੈਠਕ ਖ਼ਤਮ ਹੋਈ। ਉਨ੍ਹਾਂ ਨੂੰ ਲੱਗਿਆ ਕਿ ਮੁਸਲਮਾਨ ਨੇਤਾਵਾਂ ਨੂੰ ਭਾਰਤੀ ਮਸਲਿਆਂ ਵਿਚ ਦਿਲਚਸਪੀ ਨਹੀਂ ਹੈ। ਡਾ. ਅੰਬੇਡਕਰ ਜਲਦੀ ਹੀ ਵਾਪਸ ਰਵਾਨਾ ਹੋ ਗਏ। ਉਹ 'ਗੰਗਾ' ਨਾਂ ਦੇ ਜਹਾਜ਼ 'ਤੇ 23 ਜਨਵਰੀ 1933 ਦੇ ਦਿਨ ਮੁੰਬਈ ਪਹੁੰਚ ਗਏ। 'ਟਾਈਮਜ਼' ਨੂੰ ਦਿੱਤੀ ਗਈ ਆਪਣੀ ਮੁਲਾਕਾਤ ਵਿਚ ਉਨ੍ਹਾਂ ਨੇ ਇਹ ਸਲਾਹ ਦਿੱਤੀ ਕਿ ਬ੍ਰਿਟਿਸ਼ ਸਰਕਾਰ ਰਿਆਸਤੀ ਹੁਕਮਰਾਨਾਂ ਦੀ ਪ੍ਰਵਾਹ ਨਾ ਕਰਦੇ ਹੋਏ ਭਾਰਤ ਨੂੰ ਜਵਾਬਦੇਹ ਸ਼ਾਸਨ ਪ੍ਰਣਾਲੀ ਦੇਵੇ।

ਗਾਂਧੀ ਜੀ ਨੇ ਡਾ. ਅੰਬੇਡਕਰ ਨੂੰ ਯਰਵਦਾ ਜੇਲ੍ਹ ਆ ਕੇ ਉਨ੍ਹਾਂ ਨੂੰ ਮਿਲਣ ਦਾ ਸੱਦਾ ਦਿੱਤਾ। ਡਾ. ਅੰਬੇਡਕਰ ਦਿੱਲੀ ਵਿਚ ਵਾਇਸਰਾਏ ਦੇ ਨਾਲ ਬੈਠਕ ਵਿਚ ਭਾਗ ਲੈਣ ਤੋਂ ਬਾਅਦ 4 ਫਰਵਰੀ ਨੂੰ ਆਪਣੇ ਸਾਥੀਆਂ ਨਾਲ ਯਰਵਦਾ ਜੇਲ੍ਹ ਵਿਚ ਗਾਂਧੀ ਜੀ ਨੂੰ ਮਿਲੇ।

ਪੂਣੇ ਤੋਂ ਵਾਪਸ ਆਉਣ 'ਤੇ ਅੰਬੇਡਕਰ ਨੇ ਵਿਧਾਨ ਸਭਾ ਦੀ ਬੈਠਕ ਵਿਚ ਭਾਗ ਲਿਆ ਅਤੇ ਉਹ ਚਰਚਾ ਵਿਚ ਆ ਗਏ। ਪਿੰਡ ਪੰਚਾਇਤ ਬਿਲ ਉਤੇ ਬੋਲਦੇ ਹੋਏ ਉਨ੍ਹਾਂ ਨੇ ਕਿਹਾ, "ਵਿਧਾਨ ਸਭਾ ਵਿਚ ਮੇਰੇ ਆਪਣੇ ਸਮਾਜ ਦੇ ਪ੍ਰਤੀਨਿਧੀ ਭਿਜਵਾਉਣ ਦਾ ਮੈਨੂੰ ਹੱਕ ਹੋਣਾ ਚਾਹੀਦਾ ਹੈ। ਜਾਤੀ ਪ੍ਰਤੀਨਿਧਤਾ ਸੰਵਿਧਾਨ ਦੀ ਸ਼ੋਭਾ ਵਧਾਏਗੀ।[1] ਉਨ੍ਹਾਂ ਨੇ ਆਪਣੇ ਭਾਸ਼ਣ ਵਿਚ ਇਹ ਇਲਜ਼ਾਮ ਵੀ ਲਗਾਇਆ, "ਕਈ ਵਾਰ ਅਦਾਲਤੀ ਨਿਰਣਿਆਂ ਵਿਚ ਵੀ ਜਾਤੀ ਬਿਰਤੀ ਵਿਖਾਈ ਦਿੰਦੀ ਹੈ।"

1933 ਵਿਚ ਰੰਗਾ ਅਯਰ ਨੇ ਅਛੂਤਾਂ ਲਈ ਮੰਦਰ ਪ੍ਰਵੇਸ਼ ਦੇ ਮਾਮਲੇ ਵਿਚ ਆਉਣ ਵਾਲੀਆਂ ਰੁਕਾਵਟਾਂ ਨੂੰ ਦੂਰ ਕਰਨ ਲਈ ਮਦਰਾਸ ਵਿਧਾਨ ਸਭਾ ਵਿਚ ਇਕ ਬਿਲ ਪੇਸ਼ ਕੀਤਾ। ਡਾ. ਅੰਬੇਡਕਰ ਨੇ ਇਸ ਬਿਲ ਦਾ ਵਿਰੋਧ ਕਰਦੇ ਹੋਏ ਕਿਹਾ 'ਮੰਦਰ ਦਾਖ਼ਲੇ ਵਰਗੀ ਛੋਟੀ ਜਿਹੀ ਗੱਲ 'ਤੇ ਅਛੂਤਾਂ ਨੂੰ ਆਪਣੀ ਸ਼ਕਤੀ ਨਹੀਂ ਗਵਾਉਣੀ ਚਾਹੀਦੀ। ਉੱਚ ਵਿਦਿਆ 'ਉੱਚੀਆਂ ਨੌਕਰੀਆਂ ਅਤੇ ਆਪਣੇ ਗੁਜ਼ਾਰੇ ਲਈ ਸਨਮਾਨਜਨਕ ਰਸਤਾ ਅਪਨਾਉਣ ਲਈ ਜਤਨ ਕਰਨ ਨਾਲ ਅਛੂਤਾਂ ਦੀ ਉਨਤੀ ਹੋਵੇਗੀ ਅਤੇ ਨਾਲ ਹੀ ਕੁਲੀਨ ਲੋਕਾਂ ਦਾ ਅਛੂਤ ਸਮਾਜ ਵਲ ਵੇਖਣ ਦਾ ਦ੍ਰਿਸ਼ਟੀਕੋਣ ਵੀ ਬਦਲੇਗਾ। ਮੰਦਰ ਦੇ ਦਰਵਾਜ਼ੇ ਖੁਲ੍ਹਦੇ ਹਨ ਜਾਂ ਨਹੀਂ, ਇਹ ਨਿਜੀ ਸਵਾਲ ਤੁਹਾਡੇ ਲਈ ਹੈ, ਜੇ ਇਨਸਾਨੀਅਤ ਦੀ ਕਦਰ ਕਰਨਾ ਜਾਣਦੇ ਹੋ ਤਾਂ ਮੰਦਰ ਖੋਲ੍ਹ ਕੇ ਮਾਨਵਤਾ ਦਿਖਾਓ।

ਡਾ. ਅੰਬੇਡਕਰ ਦੇ ਪੱਤਰ ਦਾ ਉੱਤਰ ਦਿੰਦੇ ਹੋਏ ਮਹਾਤਮਾ ਗਾਂਧੀ ਨੇ ਇਕ ਮੁਲਾਕਾਤ ਵਿਚ ਕਿਹਾ, "ਉਚ ਅਤੇ ਨੀਚ ਦੀ ਭਾਵਨਾ ਲਈ ਹਿੰਦੂ ਧਰਮ ਵਿਚ ਕੋਈ ਥਾਂ ਨਹੀਂ ਹੈ।

---

1. ਡਾ. ਅੰਬੇਡਕਰ, ਰਾਇਟਿੰਗਜ਼ ਐਂਡ ਸਪੀਚਜ਼, ਭਾਗ-2, ਪੰਨੇ 113-115.

ਫੇਰ ਵੀ ਵਰਣਆਸ਼ਰਮ ਹਿੰਦੂ ਧਰਮ ਦੀ ਜਾਨ ਹੋਣ ਦੀ ਵਜ੍ਹਾ ਕਰਕੇ ਮੈਂ ਉਸਦਾ ਖ਼ਾਤਮਾ ਨਹੀਂ ਕਰਨਾ ਚਾਹਾਂਗਾ।''

ਡਾ ਅੰਬੇਡਕਰ ਦੇ ਅੰਦੋਲਨ ਨਾਲ ਸਾਰੇ ਹਿੰਦੂ ਸਮਾਜ ਵਿਚ ਹਲਚਲ ਮਚ ਗਈ ਸੀ. ਉਹ ਚੌਂਕ ਕੇ ਜਾਗਿਆ ਸੀ।

ਮੰਦਰ ਦਾਖ਼ਲੇ ਦੇ ਬਿਲ ਦੇ ਬਾਰੇ ਪੱਤਰ ਪ੍ਰਕਾਸ਼ਿਤ ਕਰਨ ਤੋਂ ਬਾਅਦ ਡਾ. ਅੰਬੇਡਕਰ ਨੇ ਠਾਣਾ ਜ਼ਿਲ੍ਹੇ ਦੇ ਕਸਾਰਾ ਸ਼ਹਿਰ ਵਿਚ ਇਕ ਸਭਾ ਨੂੰ ਸੰਬੋਧਿਤ ਕਰਦੇ ਹੋਏ ਕਿਹਾ, ''ਦੇਵ ਪੂਜਾ ਤੋਂ ਜ਼ਿਆਦਾ ਜ਼ਰੂਰੀ ਹੈ, ਪੇਟ ਪੂਜਾ ਲਈ ਅੰਨ ਪ੍ਰਾਪਤੀ। ਹੋਰਨਾਂ ਲੋਕਾਂ ਨੇ ਆਪਣਾ ਸੁਆਰਥ ਸਾਧਿਆ, ਇਸ ਲਈ ਸਾਡੀ ਇਹ ਦੁਰਦਸ਼ਾ ਹੋਈ ਹੈ। ਰੱਬ ਦੇ ਭਰੋਸੇ ਜੀਉਣਾ ਨਾ ਸਿੱਖੋ, ਆਪਣੀਆਂ ਬਾਹਵਾਂ ਦੇ ਬਲ 'ਤੇ ਆਪਣਾ ਕੰਮ ਕਰਨਾ ਸਿੱਖੋ।'' ਇਸ ਤੋਂ ਬਾਅਦ ਫਰਵਰੀ 1933 ਵਿਚ 'ਮਝਗਾਂਵ ਵਿਚ ਆਪਣਾ ਭਾਸ਼ਣ ਕਰਦੇ ਹੋਏ ਉਨ੍ਹਾ ਨੇ ਕਿਹਾ, ''ਤਿਲਕ ਵਾਂਗ ਸਾਨੂੰ ਵੀ ਗੈਰਾਂ ਤੋਂ ਗਾਲ੍ਹਾਂ ਅਤੇ ਆਪਣਿਆਂ ਤੋਂ ਮਾਣ ਮਿਲਦਾ ਹੈ। ਮਰੇ ਹੋਏ ਜਾਨਵਰਾਂ ਦਾ ਮਾਸ ਨਾ ਖਾਓ। ਇੱਜ਼ਤ ਨਾਲ ਰਹਿਣਾ ਸਿੱਖੋ। ਜਿਹੜੇ ਸੰਘਰਸ਼ ਕਰਦੇ ਹਨ, ਜੱਸ ਉਨ੍ਹਾਂ ਨੂੰ ਹੀ ਮਿਲਦਾ ਹੈ।'' ਕੁਝ ਦਿਨਾਂ ਬਾਅਦ ਮੁੰਬਈ ਵਿਚ ਆਪਣੇ ਸਨਮਾਨ ਪੱਤਰ ਸਮਾਰੋਹ ਵਿਚ ਉੱਤਰ ਦਿੰਦੇ ਹੋਏ ਉਨ੍ਹਾਂ ਨੇ ਆਪਣੇ ਪੈਰੋਕਾਰਾਂ ਨੂੰ ਕਿਹਾ ਸੀ, ''ਦੂਜੇ ਨੂੰ ਆਪਣਾ ਭਗਵਾਨ ਮੰਨ ਕੇ ਆਪਣੇ ਕਲਿਆਣ ਦਾ ਭਾਰ ਉਸ ਤੇ ਪਾਉਣਾ, ਇਹ ਐਸੀ ਭਾਵਨਾ ਹੈ ਜੋ ਤੁਸਾਂ ਲੋਕਾਂ ਨੂੰ ਫਰਜ਼ ਤੋਂ ਮੋੜਦੀ ਹੈ। ਪੂਜਾ-ਪਾਠ, ਜਪ-ਤਪ ਵਲੋਂ ਧਿਆਨ ਹਟਾਉ ਅਤੇ ਰਾਜਨੀਤੀ ਦੇ ਦੁੱਧ ਵਾਲੇ ਥਣਾਂ ਨੂੰ ਚੋਵੋ। ਜਿਹੜਾ ਸਮਾਜ ਚੁਕੰਨਾ ਰਹੇਗਾ, ਹੁਸ਼ਿਆਰ, ਪੜ੍ਹਿਆ-ਲਿਖਿਆ ਅਤੇ ਸ੍ਵੈ-ਮਾਨੀ ਹੋਵੇਗਾ, ਉਸ ਦੀ ਤਾਕਤ ਵੀ ਵਧੇਗੀ।''[1]

ਅਪ੍ਰੈਲ ਮਹੀਨੇ ਦੇ ਦੂਜੇ ਹਫ਼ਤੇ ਵਿਚ ਡਾ. ਅੰਬੇਡਕਰ ਵਸਈ ਤਹਿਸੀਲ ਦੇ ਸੋਪਾਰਾ ਪਿੰਡ ਵਿਚ ਆਯੋਜਿਤ ਅਛੂਤਾਂ ਦੀ ਸਭਾ ਵਿਚ ਹਾਜ਼ਰ ਸਨ। 12 ਅਪ੍ਰੈਲ ਨੂੰ ਮੁੰਬਈ ਦੇ ਪਰੇਲ ਇਲਾਕੇ ਵਿਚ ਉਨ੍ਹਾਂ ਦਾ ਸਤਿਕਾਰ ਕੀਤਾ ਗਿਆ। ਉਨ੍ਹਾਂ ਨੇ ਆਪਣੇ ਬਾਰੇ ਕਿਹਾ, ''ਮੇਰੀ ਇੱਛਾ ਸੀ ਕਿ ਮੈਂ ਜ਼ਿੰਦਗੀ ਭਰ ਵਿਦਿਆਰਥੀ ਬਣਿਆ ਰਹਾਂ, ਪਰ ਮੈਨੂੰ ਅਛੂਤਾਂ ਦੇ ਅੰਦੋਲਨ ਵਿਚ ਹਿੱਸਾ ਲੈਣਾ ਪਿਆ।''

ਵਿਲਾਇਤ ਜਾਣ ਤੋਂ ਪਹਿਲਾਂ ਗਾਂਧੀ ਜੀ ਨਾਲ ਮੁਲਾਕਾਤ ਕਰਨ ਲਈ ਡਾ. ਅੰਬੇਡਕਰ ਪੂਣੇ ਗਏ। ਯਰਵਦਾ ਜੇਲ੍ਹ ਵਿਚ ਦੋਨਾਂ ਦੀ ਮੁਲਾਕਾਤ ਹੋਈ। ਗਾਂਧੀ ਜੀ ਨੇ ਕਿਹਾ, ''ਸਨਾਤਨੀ ਲੋਕ ਮੈਨੂੰ ਰਾਖ਼ਸ਼ ਕਹਿੰਦੇ ਹਨ।'' ਇਸ ਤੇ ਡਾ. ਅੰਬੇਡਕਰ ਨੇ ਹੱਸਦੇ ਹੋਏ ਪੁੱਛਿਆ, ''ਤੁਸੀਂ ਉਨ੍ਹਾਂ ਤੋਂ ਇਸ ਤੋਂ ਇਲਾਵਾ ਹੋਰ ਕੀ ਉਮੀਦ ਕਰਦੇ ਹੋ?'' 23 ਅਪ੍ਰੈਲ ਨੂੰ ਪਰੇਲ ਵਿਚ ਅਛੂਤਾਂ ਵਲੋਂ ਉਨ੍ਹਾਂ ਨੂੰ ਸਨਮਾਨ-ਪੱਤਰ ਅਰਪਿਤ ਕੀਤਾ ਗਿਆ। ਉਸ ਸਮੇਂ ਉਨ੍ਹਾਂ ਨੇ ਤਾਕੀਦ ਕੀਤੀ, ''ਕੋਈ ਵੀ ਗਰੀਬ ਆਪਣੀ ਮਜ਼ਦੂਰੀ ਜਾਂ ਰੋਜ਼ੀ ਛੱਡ ਕੇ ਮੈਨੂੰ ਵਿਦਾ ਕਰਨ ਨਾ ਆਏ।'' 24 ਅਪ੍ਰੈਲ ਨੂੰ ਡਾ. ਅੰਬੇਡਕਰ ਸੰਯੁਕਤ ਸਭਾ ਦਾ ਕੰਮ ਕਰਨ ਲਈ ਲੰਦਨ ਰਵਾਨਾ ਹੋਏ। ਉਸ ਸਮੇਂ ਉਨ੍ਹਾਂ ਦੀਆਂ ਅੱਖਾਂ ਦੁਖ ਰਹੀਆਂ ਸਨ।

1. ਜਨਤਾ, 11 ਮਾਰਚ, 1933.

ਉਹ 9 ਮਈ ਨੂੰ ਲੰਦਨ ਪਹੁੰਚੇ।

ਲੰਦਨ ਵਿਚ ਸ੍ਰੀ ਗ. ਆ. ਗਵਈ ਨੇ ਡਾ. ਅੰਬੇਡਕਰ ਨਾਲ ਤਿੰਨ-ਚਾਰ ਮੁਲਾਕਾਤਾਂ ਕੀਤੀਆਂ ਅਤੇ ਧਰਮ-ਬਦਲੀ ਦੇ ਵਿਸ਼ੇ ਉੱਤੇ ਉਨ੍ਹਾਂ ਨਾਲ ਗੱਲਬਾਤ ਕੀਤੀ। ਭਾਰਤ ਵਾਪਸ ਆਉਣ ਤੇ ਗਵਈ ਨੇ ਇਹ ਖ਼ਬਰ ਫੈਲਾਈ, "ਡਾ. ਅੰਬੇਡਕਰ ਮੁਸਲਮਾਨ ਮਜ਼ਹਬ ਕਬੂਲ ਕਰਨ ਵਾਲੇ ਹਨ।" ਇਸ 'ਤੇ ਡਾ. ਅੰਬੇਡਕਰ ਨੇ ਸਫ਼ਾਈ ਦਿੱਤੀ, "ਮੈਂ ਹਿੰਦੂ ਧਰਮ ਦਾ ਚੇਲਾ ਨਹੀਂ ਰਹਾਂਗਾ। ਓਦਾਂ ਹੀ ਮੈਂ ਇਸਲਾਮ ਮਜ਼ਹਬ ਵੀ ਨਹੀਂ ਕਬੂਲ ਕਰਾਂਗਾ। ਇਨ੍ਹੀਂ ਦਿਨੀਂ ਮੇਰਾ ਝੁਕਾਅ ਬੁੱਧ ਧਰਮ ਵੱਲ ਹੈ। ਪਰ ਆਪਣੇ ਸਮਾਜ ਦੀ ਯੋਗ ਵਿਵਸਥਾ ਕੀਤੇ ਬਿਨਾਂ ਮੈਂ ਕੁਝ ਨਹੀਂ ਕਰਾਂਗਾ।"[1]

ਲੰਦਨ ਵਿਚ ਸੰਯੁਕਤ ਸਭਾ ਦੇ ਪ੍ਰਤੀਨਿਧੀਆਂ ਦਾ ਇਕ ਸੰਮੇਲਨ ਹੋਇਆ ਇਸ ਵਿਚ ਡਾ. ਮੁੰਜੇ, ਹਰੀਸਿੰਗ ਗੌਰ ਆਦਿ ਨੇਤਾ ਹਾਜ਼ਰ ਸਨ। ਉਸ ਸੰਮੇਲਨ ਵਿਚ ਭਾਸ਼ਣ ਦਿੰਦੇ ਹੋਏ ਡਾ. ਅੰਬੇਡਕਰ ਨੇ ਕਿਹਾ, "ਕੁਲੀਨ ਹਿੰਦੂਆਂ ਦੇ ਅਮਾਨਵੀ ਵਿਵਹਾਰ ਤੋਂ ਨਿਰਾਸ ਹੋ ਕੇ ਮੈਂ ਸੁਤੰਤਰ ਮਤਦਾਰ ਸੰਘ ਦੀ ਮੰਗ ਰਖੀ ਸੀ। ਜੇ ਹਿੰਦੂ ਆਪਣੀ ਸਮਾਜਕ ਵਿਵਸਥਾ ਨੂੰ ਬਦਲ ਕੇ ਇਕ ਸੰਘ ਬਣਾਉਣਾ ਚਾਹੁਣ ਤਾਂ ਇਸ ਵਿਚ ਅਸੀਂ ਜ਼ਰੂਰ ਸਹਿਯੋਗ ਦੇਵਾਂਗੇ।"

ਸੰਯੁਕਤ ਸਭਾ ਦਾ ਕਾਰਜ 3 ਅਕਤੂਬਰ ਤੋਂ ਆਰੰਭ ਹੋਇਆ। 23-24 ਅਕਤੂਬਰ ਨੂੰ ਸਰ ਵਿਨਸਟਲ ਚਰਚਿਲ ਨਾਲ ਹੋਈ ਬਹਿਸ ਵਿਚ ਡਾ. ਅੰਬੇਡਕਰ ਨੇ ਪਾਰਲੀਮੈਂਟ ਵਿਚ ਦਿੱਤੇ ਗਏ ਉਨ੍ਹਾਂ ਦੇ ਇਕ ਭਾਸ਼ਣ ਉੱਤੇ ਉਨ੍ਹਾਂ ਦੀ ਸਖ਼ਤ ਆਲੋਚਨਾ ਕੀਤੀ। ਸੈਕਟਰੀ ਆਫ ਸਟੇਟ ਨਾਲ ਹੋਈ ਬਹਿਸ ਵਿਚ ਡਾ. ਅੰਬੇਡਕਰ ਨੇ ਉਨ੍ਹਾਂ ਤੋਂ ਸਫ਼ੈਦ ਪੱਤਰ ਤੇ ਸੰਵਿਧਾਨਕ ਮਾਮਲਿਆਂ ਵਿਚ ਸੰਵਿਧਾਨਕ ਬਰੀਕੀਆਂ ਬਾਰੇ ਸੁਆਲ ਕਰਕੇ ਉਸ ਸਫ਼ੈਦ ਪੱਤਰ ਵਿਚ ਬਹੁਤ ਸਾਰੀਆਂ ਕਮੀਆਂ ਵਲ ਧਿਆਨ ਦਿਵਾਇਆ। ਇਸ 'ਤੇ ਹੈਰਾਨੀ ਪ੍ਰਗਟ ਕਰਦੇ ਹੋਏ ਸੈਕਟਰੀ ਆਫ ਸਟੇਟ ਨੇ ਕਿਹਾ, "ਡਾ. ਅੰਬੇਡਕਰ ਦੀ ਸੂਖਮ ਬੁੱਧੀ ਹੀ ਸਫ਼ੈਦ ਪੱਤਰ ਦੀਆਂ ਇਨ੍ਹਾਂ ਕਮੀਆਂ ਨੂੰ ਕੱਢ ਸਕੀ ਹੈ।[2] ਇਸੇ ਮੌਕੇ ਤੇ ਡਾ. ਅੰਬੇਡਕਰ ਨੇ ਜ਼ਰਾਇਮ ਜਨ ਜਾਤੀਆਂ ਨੂੰ ਸੁਰੱਖਿਆ ਦੇਣ ਦੀ ਦ੍ਰਿਸ਼ਟੀ ਤੋਂ ਵੀ ਕੁਝ ਉਪਾਅ ਸੁਝਾਏ ਸਨ।

8 ਜਨਵਰੀ ਨੂੰ ਜਦੋਂ ਡਾ. ਅੰਬੇਡਕਰ ਮੁੰਬਈ ਵਾਪਸ ਆਏ ਤਾਂ ਉਨ੍ਹਾਂ ਦੇ ਚਿਹਰੇ 'ਤੇ ਖੁਸ਼ੀ ਝਲਕ ਰਹੀ ਸੀ। ਪੱਤਰਕਾਰਾਂ ਨੂੰ ਦਿੱਤੀ ਗਈ ਮੁਲਾਕਾਤ ਵਿਚ ਉਨ੍ਹਾਂ ਨੇ ਕਿਹਾ, "ਪ੍ਰਾਪਤ ਸੁਧਾਰਾਂ ਨੂੰ ਸਵੀਕਾਰ ਕਰਕੇ ਸਾਨੂੰ ਜ਼ਿਆਦਾ ਪਾਉਣ ਲਈ ਸੰਘਰਸ਼ ਕਰਨਾ ਚਾਹੀਦਾ ਹੈ।" ਆਪਣੀ ਭਾਵੀ ਕਾਰਜ-ਸੂਚੀ ਦੀ ਚਰਚਾ ਕਰਦੇ ਹੋਏ ਉਨ੍ਹਾਂ ਨੇ ਕਿਹਾ, "ਮੈਂ ਇਨ੍ਹਾਂ ਦਿਨਾਂ ਵਿਚ 'ਆਰਮੀ ਇਨ ਇੰਡੀਆ' ਨਾਂ ਦਾ ਗ੍ਰੰਥ ਲਿਖਣ ਵਿਚ ਰੁੱਝਾ ਹੋਇਆ ਹਾਂ। ਮੈਨੂੰ ਰਾਜਨੀਤੀ ਵਿਚ ਖ਼ਾਸ ਰੁਚੀ ਨਹੀਂ ਹੈ।"[3]

1. ਮੋਟੇ, ਹ.ਚਿ., ਵਿਸ਼ਬਦ ਸ਼ਾਰਦਾ, ਭਾਗ-1, ਪੰਨਾ 431.
2. ਡਾ. ਕਾਬਾ ਸਾਹਿਬ ਅੰਬੇਡਕਰ, ਰਾਇਟਿੰਗਜ਼ ਐਂਡ ਸਪੀਚਜ਼ ਭਾਗ-2, ਪੰਨਾ 787.
3. ਡਾ. ਅੰਬੇਡਕਰ ਦਾ ਇਹ ਗ੍ਰੰਥ ਕਦੀ ਪ੍ਰਕਾਸ਼ਿਤ ਨਹੀਂ ਹੋਇਆ। ਇਸ ਦਾ ਵੀ ਪਤਾ ਨਹੀਂ ਚਲ ਸਕਿਆ ਕਿ ਉਸਦੀ ਹੱਥ ਲਿਖਤ ਨਕਲ ਕਿੱਥੇ ਹੈ?

# 22

ਸਾਰੇ ਸਮਾਜ ਦਾ ਰੋਸ਼ ਝੱਲਦੇ ਹੋਏ ਰ. ਰਾ ਕਰਵੇ ਨੇ ਯੌਨ ਵਿਗਿਆ ਦੇ ਸਵਸਥ ਅਤੇ ਨਿਰਦੋਸ ਪ੍ਰਚਾਰ ਲਈ 'ਸਮਾਜ ਸਵਾਸਥ' ਨਾ ਦਾ ਇਕ ਮਾਸਿਕ ਪੱਤਰ ਚਲਾਇਆ ਸੀ। ਉਸ ਦੇ ਗੁਜਰਾਤੀ ਸੰਸਕਰਣ 'ਸਮਾਜ ਸਵਾਸਥ ਪ੍ਰਕਾਸ਼ਨ' ਦੇ ਦਸੰਬਰ 1933 ਦੇ ਅੰਕ ਵਿਚ ਪੱਤਰ-ਵਿਹਾਰ ਕਾਲਮ ਵਿਚ ਦਿੱਤੇ ਗਏ ਉੱਤਰ 'ਔਰਿਏਂਟਲ ਟ੍ਰਾਂਸਲੇਟਰ' ਦੇ ਆਹੁਦੇ ਉੱਤੇ ਕੰਮ ਕਰਨ ਵਾਲੇ ਸਰਕਾਰੀ ਅਧਿਕਾਰੀ ਨੂੰ ਅਸਲੀਲ ਲੱਗੇ। ਇਸ ਲਈ ਸਰਕਾਰ ਨੇ ਰਘੂਨਾਥਰਾਵ ਕਰਵੇ ਉੱਤੇ ਮੁਕੱਦਮਾ ਦਾਇਰ ਕੀਤਾ।

ਕਿਸੇ ਵੀ ਉਸਾਰੂ ਕੰਮ ਨੂੰ ਮਜਬੂਤ ਸਹਾਰਾ ਦੇਣ ਲਈ ਡਾ. ਅੰਬੇਡਕਰ ਹਮੇਸਾ ਤਿਆਰ ਰਹਿੰਦੇ ਸਨ। ਉਨ੍ਹਾ ਨੇ ਰਘੂਨਾਥਰਾਵ ਕਰਵੇ ਦਾ ਵਕਾਲਤਨਾਮਾ ਮਨਜ਼ੂਰ ਕਰ ਲਿਆ। ਜਿਰਹਾ ਕਰਦੇ ਹੋਏ ਉਨ੍ਹਾ ਨੇ ਕਰਵੇ ਵਲੋਂ ਕਈ ਵਿਚਾਰਯੋਗ ਵਿਸੇ ਅਦਾਲਤ ਸਾਮ੍ਹਣੇ ਰਖੇ। ਉਨ੍ਹਾ ਨੇ ਸਰਕਾਰ ਬਨਾਮ ਕ੍ਰਿਸ਼ਨ ਪੁਰਾਣਿਕ ਦੇ ਮੁਕੱਦਮੇ ਵਿਚ ਜੱਜ ਬੈਚਰਲ ਅਤੇ ਰਾਵ ਦੁਆਰਾ ਦਿੱਤੇ ਗਏ ਆਸ਼ੇ. "ਅਸਲੀਲਤਾ ਅਰਥ ਉਤੇ ਆਧਾਰਿਤ ਨਾ ਹੋ ਕੇ ਭਾਸ਼ਾ ਉਤੇ ਆਧਾਰਿਤ ਹੁੰਦੀ ਹੈ." ਦੇ ਵਲ ਅਦਾਲਤ ਦਾ ਧਿਆਨ ਖਿੱਚਿਆ ਅਤੇ ਇਹ ਸਮਝਾਇਆ ਕਿ ਇਸ ਲਈ ਰਘੂਨਾਥਰਾਵ ਨੂੰ ਨਿਰਦੋਸ਼ ਕਰਾਰ ਕੀਤਾ ਜਾਏ। ਬਿਨਾ ਆਰਾਮ ਕੀਤੇ ਡਾ. ਅੰਬੇਡਕਰ ਕੰਮ ਵਿਚ ਲਗਾਤਾਰ ਜੁਟੇ ਰਹੇ। ਹੁਣ ਉਨ੍ਹਾ ਨੂੰ ਆਰਾਮ ਦੀ ਬਹੁਤ ਜਿਆਦਾ ਜ਼ਰੂਰਤ ਮਹਿਸੂਸ ਹੋਣ ਲੱਗੀ। 1934 ਵਿਚ ਮਾਰਚ ਤੋਂ ਮਈ ਮਹੀਨੇ ਤਕ ਉਨ੍ਹਾ ਨੇ ਬੋਰਡੀ, ਮਹਾਬਲੇਸਵਰ, ਪਨਹਾਲਗੜ੍ਹ ਵਰਗੀਆ ਪਹਾੜੀ ਥਾਵਾਂ 'ਤੇ ਜਾ ਕੇ ਆਰਾਮ ਕੀਤਾ। ਨਾਲ ਹੀ ਉਹ ਆਯੁਰਵੈਦਿਕ ਦਵਾਈਆਂ ਨਾਲ ਇਲਾਜ ਵੀ ਕਰਵਾਉਂਦੇ ਰਹੇ। ਇਸ ਆਰਾਮ ਤੋਂ ਬਾਅਦ ਉਨ੍ਹਾ ਨੇ ਵਕਾਲਤ ਕਰਨੀ ਫੇਰ ਸ਼ੁਰੂ ਕਰ ਦਿੱਤੀ। ਉਨ੍ਹਾ ਨੇ ਮੁੰਬਈ ਕਾਨੂੰਨ ਕਾਲਜ ਵਿਚ ਕੁਝ ਸਮਾਂ ਪੜ੍ਹਾਉਣ ਦਾ ਕੰਮ ਵੀ ਕੀਤਾ।

ਡਾ. ਅੰਬੇਡਕਰ ਦੇ ਕੋਲ ਗ੍ਰੰਥਾ ਦੀ ਇੰਨੀ ਜਿਆਦਾ ਗਿਣਤੀ ਹੋ ਗਈ ਸੀ ਕਿ ਉਸਨੂੰ ਨੇਮ ਅਨੁਸਾਰ ਰੱਖਣਾ ਜ਼ਰੂਰੀ ਹੋ ਗਿਆ। ਇਨੀਂ ਦਿਨੀਂ ਉਨ੍ਹਾਂ ਨੇ ਦਾਦਰ ਵਿਚ ਇਕ ਬਹੁਤ ਵੱਡਾ ਮਕਾਨ ਬਣਵਾਇਆ। ਇਸ ਘਰ ਨੂੰ ਬਣਾਉਣ ਸਮੇਂ ਉਨ੍ਹਾਂ ਨੇ ਵਸਤੂ ਸ਼ਾਸਤਰ ਦੇ ਅਨੇਕ ਗ੍ਰੰਥਾ ਦਾ ਅਧਿਐਨ ਕੀਤਾ ਅਤੇ ਵਾਰ-ਵਾਰ ਘਰ ਦੇ ਬਣੇ-ਬਣਾਏ ਕੁਝ ਹਿੱਸਿਆ ਨੂੰ ਡੇਗ ਕੇ ਦੁਬਾਰਾ ਬਦਲ ਕੇ ਬਣਾਉਣ ਦਾ ਕੰਮ ਕਰਵਾਇਆ। ਅੰਬੇਡਕਰ ਦਾ ਘਰ ਇਕ ਬਹੁਤ ਵੱਡੇ ਗ੍ਰੰਥ ਘਰ ਵਾਂਗ ਲਗਦਾ ਸੀ। ਉਨ੍ਹਾਂ ਨੇ ਆਪਣੇ ਇਸ ਭਵਨ ਦਾ ਨਾਂ 'ਰਾਜਗ੍ਰਹਿ' ਰਖਿਆ। ਭਗਵਾਨ ਬੁੱਧ ਦੇ ਸਮੇਂ ਰਾਜਾ ਬਿੰਬਸਾਰ ਦੀ ਰਾਜਧਾਨੀ ਦਾ ਨਾਂ ਵੀ ਰਾਜਗ੍ਰਹਿ ਸੀ। ਭਗਵਾਨ ਬੁੱਧ ਇਸ ਨਗਰ ਦੀ ਸੀਮਾ ਵਿਚ ਫਿਰ ਕੇ ਉਪਦੇਸ਼

ਦਿੰਦੇ ਅਤੇ ਰਹਿੰਦੇ ਸਨ।

ਸੰਨ 1934 ਦੇ ਅੱਧ ਵਿਚ ਸਰਕਾਰ ਨੇ ਕਾਂਗਰਸ 'ਤੇ ਲੱਗੀ ਰੋਕ ਹਟਾ ਦਿੱਤੀ। ਗਾਂਧੀ ਜੀ ਨੇ ਪੂਣੇ ਵਿਚ ਕੀਤੇ ਗਏ ਸਮਝੌਤੇ 'ਤੇ ਆਪਣਾ ਪੂਰਾ ਵਿਸਵਾਸ ਦੱਸਿਆ। ਸ੍ਰੀ ਗ ਆ. ਗਵਈ ਨੇ ਇਹ ਸਲਾਹ ਦਿੱਤੀ ਕਿ ਕਾਂਗਰਸ ਨੂੰ ਅੰਬੇਡਕਰ ਦੇ ਵਿਰੋਧ ਵਿਚ ਆਪਣੇ ਉਮੀਦਵਾਰ ਖੜ੍ਹੇ ਕਰਨੇ ਚਾਹੀਦੇ ਹਨ। ਪਰ ਗਾਂਧੀ ਜੀ ਨੇ ਇਸਨੂੰ ਨਾਮਨਜ਼ੂਰ ਕਰ ਦਿੱਤਾ। ਡਾ. ਅੰਬੇਡਕਰ ਨੇ ਗਾਂਧੀ ਜੀ ਦੀ ਇਸ ਨੀਤੀ ਨੂੰ ਆਪਣਾ ਸਮਰਥਨ ਦਿੱਤਾ।

ਸੰਯੁਕਤ ਸਮਿਤੀ ਦਾ ਬਿਓਰਾ ਪ੍ਰਕਾਸ਼ਿਤ ਹੋਇਆ। ਬਾਬਾ ਸਾਹਿਬ ਨੇ ਉਸ ਉੱਤੇ ਆਪਣੀ ਪ੍ਰਤੀਕ੍ਰਿਆ ਜ਼ਾਹਿਰ ਕੀਤੀ। ਉਨ੍ਹਾ ਨੇ ਕਿਹਾ, "ਇਹ ਬਿਓਰਾ ਬਹੁਤ ਹੀ ਪਿਛਾਹ ਖਿੱਚੂ ਹੈ। ਇਸ ਨਾਲ ਭਾਰਤ ਦੀ ਤਰੱਕੀ ਵਿਚ ਬਹੁਤ ਵੱਡੀ ਅੜਚਣ ਪੈਦਾ ਹੋਵੇਗੀ।" ਉਨ੍ਹਾਂ ਨੇ ਇਹ ਵੀ ਕਿਹਾ, "ਵਿਧਾਨ ਸਭਾ ਦੇ ਨਾਲ ਵਿਧਾਨ ਪਰਿਸ਼ਦ ਰੱਖਣ ਦੀ ਕੋਈ ਜ਼ਰੂਰਤ ਨਹੀਂ ਹੈ। ਇਨ੍ਹੀਂ ਦਿਨੀ ਬਾਬਾ ਸਾਹਿਬ ਦੀ ਪਤਨੀ ਰਮਾਬਾਈ ਦੀ ਤਬੀਅਤ ਜ਼ਿਆਦਾ ਖ਼ਰਾਬ ਹੋ ਗਈ ਸੀ। ਉਸਦੇ ਵਲ ਧਿਆਨ ਦੇਣ ਦੀ ਉਨ੍ਹਾ ਨੂੰ ਪਿਛਲੇ ਦਸ ਸਾਲਾਂ ਤੋਂ ਫ਼ੁਰਸਤ ਹੀ ਨਹੀਂ ਮਿਲੀ ਸੀ।

27 ਮਈ 1935 ਦੇ ਦਿਨ ਦਿਲ ਕੰਬਾ ਦੇਣ ਵਾਲੀ ਇਹ ਦੁਖਮਈ ਘਟਨਾ ਘਟੀ। ਉਨ੍ਹਾਂ ਦੀ ਪਤਨੀ ਸੌ. ਰਮਾਬਾਈ ਦਾ ਦਾਦਰ ਵਿਚ ਸਵਰਗਵਾਸ ਹੋ ਗਿਆ। ਰਮਾਬਾਈ ਨੇ ਬਹੁਤ ਨਿੱਕੀ ਉਮਰ ਤੋਂ ਹੀ ਘਰ-ਗ੍ਰਹਿਸਥੀ ਚਲਾਉਣ ਦੀ ਜ਼ਿੰਮੇਵਾਰੀ ਨਿਭਾਈ ਸੀ। ਆਪਣੀ ਗ੍ਰਹਿਸਥੀ ਨੂੰ ਉਨ੍ਹਾ ਨੇ ਬੜੀ ਨਿਪੁੰਨਤਾ ਨਾਲ, ਬੜੀ ਸੂਝ ਅਤੇ ਸਮਝਦਾਰੀ ਨਾਲ ਬਿਨਾਂ ਲੜਖੜਾਏ ਚਲਾਇਆ। ਡਾ. ਅੰਬੇਡਕਰ ਦੇ ਕੰਮਾਂ ਨੂੰ ਸਫਲਤਾ ਮਿਲੇ, ਇਸਦੇ ਲਈ ਉਹ ਹਰ ਤਰ੍ਹਾ ਦਾ ਤਿਆਗ ਕਰਨ ਲਈ ਹਮੇਸ਼ਾ ਤਿਆਰ ਰਹਿੰਦੀ। ਆਉਣ ਵਾਲਿਆ ਨਾਲ ਆਦਰ ਨਾਲ ਗੱਲਬਾਤ ਕਰਕੇ ਉਨ੍ਹਾ ਦਾ ਹਾਲਚਾਲ ਪੁੱਛਣ ਉਪਰੰਤ ਉਨ੍ਹਾਂ ਦੀ ਉਚਿਤ ਪ੍ਰਾਹੁਣਾਚਾਰੀ ਕਰਦੀ, ਉਹ ਸਭ ਦਾ ਸਨਮਾਨ ਕਰਦੀ ਅਤੇ ਸਭ ਦੇ ਕੰਮ ਆਉਂਦੀ। ਦਸ-ਬਾਰਾਂ ਵਿਦਿਆਰਥੀਆ ਨੂੰ ਤਾਂ ਰਮਾਬਾਈ ਆਪਣੇ ਘਰ ਨਿਤ ਭੋਜਨ ਕਰਾਉਂਦੀ ਸੀ। 'ਪੂਣੇ ਸਮਝੌਤੇ' ਸਮੇਂ ਤਾਂ ਉਸਦੀ ਹਿੰਮਤ ਸਲਾਹੁਣਯੋਗ ਸੀ। ਡਾ. ਅੰਬੇਡਕਰ ਤਾਂ ਪੂਣੇ ਵਿਚ ਸਵਰਨ ਨੇਤਾਵਾਂ ਦੇ ਨਾਲ ਚਰਚਾ ਵਿਚ ਰੁਝੇ ਸਨ, ਪਰ ਇਥੇ ਰਮਾਬਾਈ ਨੂੰ ਅਨੇਕਾਂ ਗੁੰਡਿਆਂ ਦਾ ਉਪੱਦਰ ਸਹਿਣਾ ਪੈਂਦਾ ਸੀ। ਕਈ ਲੋਕਾਂ ਨੇ ਤਾ ਇਹ ਤੈਅ ਕਰ ਰਖਿਆ ਸੀ ਕਿ ਜਦੋਂ ਕਦੀ ਰਮਾਬਾਈ ਬਾਜ਼ਾਰ ਲਈ ਬਾਹਰ ਨਿਕਲੇ ਤਾਂ ਉਸ ਉੱਤੇ ਟੁੱਟ ਪੈਣ। ਫੇਰ ਵੀ ਉਨ੍ਹਾਂ ਨੇ ਬੜੀ ਹਿੰਮਤ ਨਾਲ ਆਪਣੇ ਸਭ ਕੰਮ ਜਾਰੀ ਰਖੇ। ਉਹ ਸ੍ਵੈ-ਮਾਨੀ ਸੁਭਾਅ ਦੀ ਸੀ। ਉਨ੍ਹਾਂ ਦੀ ਘਰ-ਗ੍ਰਹਿਸਥੀ ਵਿਚ ਹਰ ਚੀਜ਼ ਕਾਇਦੇ ਵਿਚ ਅਤੇ ਹਰ ਗੱਲ ਅਨੁਸ਼ਾਸਿਤ ਹੁੰਦੀ ਸੀ।

ਰਮਾਬਾਈ ਦੀ ਮੌਤ ਨਾਲ ਡਾ. ਅੰਬੇਡਕਰ ਨੂੰ ਇੰਨਾ ਗਹਿਰਾ ਸਦਮਾ ਪਹੁੰਚਿਆ ਕਿ ਉਨ੍ਹਾ ਨੇ ਕੁਝ ਦਿਨਾਂ ਲਈ ਰਾਜਨੀਤੀ ਤੋਂ ਸੰਨਿਆਸ ਲੈਣ ਦਾ ਨਿਸ਼ਚਾ ਕਰ ਲਿਆ। ਇੰਨਾ ਹੀ ਨਹੀਂ, ਉਹ ਸੰਨਿਆਸੀ ਵਾਂਗ ਸਿਰ ਮੁੰਨਾ ਕੇ, ਗੇਰੂਏ ਵਸਤਰ ਪਾ ਕੇ ਫਿਰਨ ਲੱਗੇ ਸਨ। ਰਮਾਬਾਈ ਦੀ ਅੰਤਿਮ ਯਾਤਰਾ ਵਿਚ ਦਸ ਹਜ਼ਾਰ ਤੋਂ ਜ਼ਿਆਦਾ ਗਰੀਬ-ਅਮੀਰ, ਮਰਦ-ਔਰਤਾਂ, ਬਾਲ-ਬਿਰਧ ਹਾਰਦਿਕ ਸੰਵੇਦਨਾ ਪ੍ਰਗਟ ਕਰਨ ਲਈ ਸ਼ਾਮਿਲ ਹੋਏ ਸਨ।

ਸ਼ਮਸਾਨ-ਭੂਮੀ ਤੋਂ ਵਾਪਸ ਆਉਣ ਤੇ ਕਰੀਬਨ ਇਕ ਹਫ਼ਤੇ ਤਕ ਡਾ. ਅੰਬੇਡਕਰ ਨੇ ਆਪਣੇ ਆਪ ਨੂੰ ਕਮਰੇ ਵਿਚ ਬੰਦ ਰਖਿਆ ਅਤੇ ਉਹ ਵਾਰ-ਵਾਰ ਢਾਹਾ ਮਾਰ ਕੇ ਰੋਂਦੇ ਤੇ ਵਿਰਲਾਪ ਕਰਦੇ ਸਨ। ਇਹ ਦੁੱਖ ਦਾ ਸਮੁੰਦਰ ਕੁਝ ਸ਼ਾਤ ਹੋਣ ਤੋਂ ਬਾਅਦ ਹੀ ਡਾ. ਸਾਹਿਬ ਸਰਵਜਨਕ ਕੰਮਾਂ ਵਿਚ ਹਿੱਸਾ ਲੈ ਸਕੇ।

ਲਾਅ ਕਾਲਜ ਵਿਚ ਪੜ੍ਹਾਉਂਦੇ ਸਮੇਂ ਉਨ੍ਹਾ ਬਾਰੇ ਇਹ ਕਿਹਾ ਜਾਂਦਾ ਸੀ ਕਿ ਜੇ ਉਹ ਇਥੇ ਸਿੱਖਿਆ ਦਿੰਦੇ ਰਹੇ ਤਾਂ ਉਨ੍ਹਾਂ ਦੇ ਵਿਚਾਰਾਂ ਨਾਲ ਕਾਲਜ ਦੇ ਵਿਦਿਆਰਥੀ ਵਿਦਰੋਹੀ ਹੋ ਜਾਣਗੇ ਅਤੇ ਕਾਲਜ ਦੀਆ ਦੀਵਾਰਾਂ ਢਹਿ ਜਾਣਗੀਆਂ। ਉਨ੍ਹੀਂ ਦਿਨੀਂ ਸਰ ਜਾਨ ਨਿਊਮੇਂਟ ਬੰਬਈ ਹਾਈਕੋਰਟ ਦੇ ਮੁਖ ਜੱਜ ਸਨ। ਸ਼ੁਰੂ-ਸ਼ੁਰੂ ਵਿਚ ਉਨ੍ਹਾਂ ਦੀ ਰਾਇ ਡਾ ਅੰਬੇਡਕਰ ਦੇ ਖ਼ਿਲਾਫ਼ ਸੀ। ਪਰ ਕ੍ਰਿਮੀਨਲ ਅਪੀਲ ਦੇ ਮਾਮਲਿਆਂ ਵਿਚ ਉਨ੍ਹਾਂ ਦਾ ਬੇਹਤਰੀਨ ਕੰਮ ਦੇਖ ਕੇ ਮੁੱਖ ਜੱਜ ਉਨ੍ਹਾਂ ਤੋਂ ਬੇਹਦ ਖੁਸ਼ ਹੋਏ ਅਤੇ ਉਨ੍ਹਾਂ ਦੀ ਬਹੁਤ ਇੱਜਤ ਕਰਨ ਲੱਗੇ। ਕਦੀ ਕਦੀ ਉਹ ਡਾ. ਅੰਬੇਡਕਰ ਨੂੰ ਚਾਹ 'ਤੇ ਵੀ ਸੱਦਾ ਦਿੰਦੇ ਸਨ। ਏਨਾ ਹੀ ਨਹੀਂ, ਮੁੱਖ ਜੱਜ ਉਤੇ ਡਾ. ਅੰਬੇਡਕਰ ਦਾ ਇੰਨਾ ਪ੍ਰਭਾਵ ਪਿਆ ਕਿ ਉਨ੍ਹਾਂ ਨੂੰ ਲਾਅ ਕਾਲਜ ਦੇ ਪ੍ਰਾਧਿਆਪਕ ਲਗਾਉਣ ਵਿਚ ਉਨ੍ਹਾਂ ਨੂੰ ਮਾਣ ਮਹਿਸੂਸ ਹੋਇਆ।[1]

ਲਾਅ ਕਾਲਜ ਦੇ ਪ੍ਰਾਧਿਆਪਕ ਦੇ ਰੂਪ ਵਿਚ ਉਨ੍ਹਾਂ ਦੀ ਚੋਣ ਸਰਕਾਰ ਨੇ 2 ਜੂਨ 1935 ਨੂੰ ਕੀਤੀ। ਉਨ੍ਹਾਂ ਦਿਨਾ ਵਿਚ ਇਸ ਅਹੁਦੇ ਨੂੰ ਜੱਜ ਦੇ ਅਹੁਦੇ ਤੇ ਪੁਜਣ ਵਾਲੀ ਇਕ ਪੌੜੀ ਸਮਝਿਆ ਜਾਂਦਾ ਸੀ। 1935 ਦੇ ਜੁਲਾਈ ਮਹੀਨੇ ਵਿਚ ਇਹ ਖਬਰ ਫੈਲੀ ਕਿ ਡਾ. ਅੰਬੇਡਕਰ ਨੂੰ ਇਹ ਦਿਲਾਸਾ ਵੀ ਦਿੱਤਾ ਗਿਆ ਸੀ ਕਿ ਜੇ ਉਹ ਜ਼ਿਲ੍ਹਾ ਜੱਜ ਦੇ ਪਦ ਤੇ ਚੋਣ ਸਵੀਕਾਰ ਕਰਦੇ ਹਨ ਤਾਂ ਉਨ੍ਹਾਂ ਨੂੰ ਹਾਈਕੋਰਟ ਵਿੱਚ ਜੱਜ ਦੇ ਪਦ ਤੇ ਤਰੱਕੀ ਦਿੱਤੀ ਜਾਵੇਗੀ। ਇਕ ਵਾਰ ਆਪ ਉਨ੍ਹਾਂ ਨੇ ਇਹ ਇੱਛਾ ਪ੍ਰਗਟ ਕੀਤੀ ਸੀ ਕਿ ਉਹ ਰਾਜਨੀਤੀ ਤੋਂ ਪਦ ਮੁਕਤ ਹੋ ਜਾਣਗੇ।

ਉਨੀਂ ਦਿਨੀਂ ਜਦੋਂ ਉਹ 'ਚਵਦਾਰ' ਤਲਾਬ ਦੇ ਮੁਕੱਦਮੇ ਦੇ ਸਿਲਸਿਲੇ ਵਿਚ ਮਹਾੜ ਜਾ ਰਹੇ ਸਨ, ਤਾਂ ਅਚਾਨਕ ਨਦੀ ਵਿਚ ਹੜ੍ਹ ਆ ਜਾਣ ਕਾਰਣ ਉਨ੍ਹਾਂ ਨੂੰ ਰਸਤੇ ਵਿਚ ਹੀ ਰੁਕਣਾ ਪਿਆ। ਆਸਪਾਸ ਅਛੂਤਾਂ ਦੇ ਮਕਾਨ ਨਹੀਂ ਸਨ। ਇਸ ਲਈ ਹੜ੍ਹ ਉਤਰ ਜਾਣ ਤਕ ਉਨ੍ਹਾਂ ਨੂੰ ਉਥੇ ਬਿਨਾ ਅੰਨ-ਜਲ ਦੇ ਰਹਿਣਾ ਪਿਆ। ਕਿਸੇ ਵੀ ਹਿੰਦੂ ਪਰਿਵਾਰ ਨੇ ਉਨ੍ਹਾਂ ਨੂੰ ਖਾਣ-ਪੀਣ ਨੂੰ ਕੁਝ ਨਹੀਂ ਦਿੱਤਾ। ਬੇਇਜ਼ਤੀ ਦੀ ਅੱਗ ਵਿਚ ਸੜਦੇ ਹੋਏ ਉਹ ਮੁੰਬਈ ਪਰਤੇ ਅਤੇ ਆਪਣੇ ਆਪ ਨੂੰ ਕਮਰੇ ਵਿਚ ਬੰਦ ਕਰਕੇ ਖੂਬ ਰੋਏ। ਨਾਸਕ ਦੇ ਕੋਲ ਇਕ ਪਿੰਡ ਵਿਚ ਅਛੂਤ ਲੋਕ ਮੁਸਲਮਾਨ ਮਜ਼ਹਬ ਕਬੂਲ ਕਰਨ ਵਾਲੇ ਸਨ, ਪਰ ਉਨ੍ਹਾਂ ਨੇ ਉਨ੍ਹਾਂ ਨੂੰ ਇਹੀ ਸਲਾਹ ਦਿੱਤੀ ਕਿ ਉਹ ਹਾਲੇ ਜਲਦਬਾਜ਼ੀ ਨਾ ਕਰਨ।

---

1. ਜੋਕਿਮ ਅਲਵਾ, ਮੈਨ ਐਂਡ ਸੁਪਰਮੈਨ ਆਫ ਹਿੰਦੁਸਤਾਨ, ਠੱਕਰ ਐਂਡ ਕੰਪਨੀ, ਮੁੰਬਈ, ਪੰਨਾ 1943.

# 23

ਅਕਤੂਬਰ ਦੇ ਮਹੀਨੇ ਵਿਚ ਅਛੂਤਾਂ ਦਾ ਇਕ ਸੰਮੇਲਨ ਯੇਵਲਾ ਸ਼ਹਿਰ ਵਿਚ ਆਯੋਜਿਤ ਕੀਤਾ ਗਿਆ। ਇਸਦਾ ਉਦੇਸ਼ ਵਰਤਮਾਨ, ਰਾਜਨੀਤਕ ਅਤੇ ਸਮਾਜਿਕ ਹਾਲਾਤਾ ਦੀ ਦੁਬਾਰਾ ਜਾਂਚ ਪੜਤਾਲ ਕਰਨਾ ਸੀ। ਨਾਸਕ ਪਹੁੰਚਣ 'ਤੇ ਉਥੋਂ ਦੇ ਮੇਘਵਾਲ ਗੁਜਰਾਤੀ ਭੰਗੀ ਸਮਾਜ ਨੇ ਉਨ੍ਹਾਂ ਨੂੰ ਆਦਰ ਨਾਲ ਜਲਪਾਨ ਕਰਵਾਇਆ। ਉਥੇ ਅਛੂਤ ਸਮਾਜ ਦੀਆਂ ਭਿੰਨ-ਭਿੰਨ ਜਾਤੀਆਂ ਦਾ ਸਾਂਝਾ ਭੋਜ ਵੀ ਹੋਇਆ। ਯੇਵਲਾ ਪਹੁੰਚਣ 'ਤੇ ਉਥੋਂ ਦੀ ਨਗਰਪਾਲਿਕਾ ਵਲੋਂ ਉਨ੍ਹਾਂ ਦਾ ਸਤਿਕਾਰ ਕੀਤਾ ਗਿਆ।

13ਅਕਤੂਬਰ 1935ਦੇ ਨਿਸ਼ਚਿਤ ਦਿਨ ਇਹ ਇਤਿਹਾਸਕ ਸੰਮੇਲਨ ਆਰੰਭ ਹੋਇਆ। ਡਾ. ਅੰਬੇਡਕਰ ਨੇ ਕਰੀਬਨ ਡੇਢ ਘੰਟੇ ਤਕ ਭਾਸ਼ਣ ਦਿੱਤਾ। ਇਸ ਸੰਮੇਲਨ ਵਿਚ ਲਗਭਗ ਦਸ ਹਜ਼ਾਰ ਲੋਕ ਸਨ।

ਦਸ ਸਾਲ ਤੋਂ ਚਲ ਰਹੇ ਆਪਣੇ ਅੰਦੋਲਨ ਦੀ ਪਰਖ ਪੜਤਾਲ ਕਰਨਾ ਮਾਂਟੇਗਊ ਚੇਮਸਫੋਰਡ ਸੁਧਾਰ ਦੇ ਸੰਬੰਧ ਵਿਚ ਆਪਣੀ ਨੀਤੀ ਤੈਅ ਕਰਨਾ - ਇਨ੍ਹਾਂ ਦੇ ਉਦੇਸ਼ਾਂ ਨੂੰ ਲੈ ਕੇ ਸੰਮੇਲਨ ਦੀ ਇਹ ਬੈਠਕ ਹੋ ਰਹੀ ਸੀ। ਡਾ. ਅੰਬੇਡਕਰ ਨੇ ਸੰਮੇਲਨ ਵਿਚ ਬਹੁਤ ਪ੍ਰਭਾਵਸ਼ਾਲੀ ਭਾਸ਼ਣ ਦਿੱਤਾ। ਸਮਾਜਿਕ, ਆਰਥਿਕ, ਸਿੱਖਿਅਕ ਅਤੇ ਰਾਜਨੀਤਕ ਖੇਤਰ ਵਿਚ ਅਛੂਤਾਂ ਨੂੰ ਕਿਵੇਂ ਅਤਿਆਚਾਰ ਅਤੇ ਅਨਿਆਂ ਸਹਿਣਾ ਪੈ ਰਿਹਾ ਹੈ, ਇਸਦਾ ਉਨ੍ਹਾਂ ਨੇ ਬੜਾ ਹੀ ਦਿਲ ਨੂੰ ਛੂਹ ਲੈਣ ਵਾਲਾ ਵਰਣਨ ਕੀਤਾ। ਉਨ੍ਹਾਂ ਨੇ ਇਹ ਵੀ ਸਮਝਾਇਆ ਕਿ ਕਾਲਾ ਰਾਮ ਮੰਦਰ ਵਿਚ ਦਾਖ਼ਲਾ ਕਰਨ ਲਈ ਸਤਿਆਗ੍ਰਹਿ ਕਰਕੇ ਅਸੀਂ ਕਿਸ ਤਰ੍ਹਾਂ ਆਪਣੀ ਸ਼ਕਤੀ ਅਤੇ ਸਮਾਂ ਬੇਅਰਥ ਹੀ ਗਵਾਇਆ ਹੈ। ਉਨ੍ਹਾਂ ਨੇ ਸਤਿਆਗ੍ਰਹਿ ਬੰਦ ਕਰਨ ਦਾ ਐਲਾਨ ਕੀਤਾ ਅਤੇ ਸਬੂਤਾਂ ਸਹਿਤ ਇਹ ਸਮਝਾਇਆ ਕਿ ਹਿੰਦੂ ਧਰਮ 'ਤੇ ਆਧਾਰਿਤ ਹੋਣ ਕਾਰਣ ਹੀ ਸਾਡੀ ਇਹ ਹਾਲਤ ਹੈ। ਉਨ੍ਹਾਂ ਨੇ ਉਥੇ ਇਹ ਕਸਮ ਖਾਧੀ, "ਮੈਂ ਹਿੰਦੂ ਧਰਮ ਵਿਚ ਪੈਦਾ ਹੋਇਆ, ਕਿਉਂਕਿ ਇਹ ਮੇਰੇ ਵਸ ਦੀ ਗੱਲ ਨਹੀਂ ਸੀ, ਪਰ ਮੈਂ ਹਿੰਦੂ ਦੇ ਤੌਰ ਤੇ ਨਹੀਂ ਮਰਾਂਗਾ।" ਸਰਵ ਸੰਮਤੀ ਨਾਲ ਇਸ ਆਸ਼ੇ ਦਾ ਪ੍ਰਸਤਾਵ ਪਾਸ ਕੀਤਾ ਗਿਆ ਕਿ ਅਛੂਤ ਸਮਾਜ ਹਿੰਦੂ ਧਰਮ ਦਾ ਤਿਆਗ ਕਰਕੇ ਅਜਿਹਾ ਧਰਮ ਅਪਣਾਏ ਜਿਸ ਵਿਚ ਸਮਾਜਿਕ ਅਤੇ ਧਾਰਮਿਕ ਬਰਾਬਰੀ ਹੋਵੇ। ਸੰਸਾਰ ਵਿਚ ਅਤਿ ਬਲਵਾਨ ਮੰਨੇ ਜਾਣ ਵਾਲੇ ਹੈਦਰਾਬਾਦ ਦੇ ਨਿਜ਼ਾਮ ਨੇ ਅਛੂਤ ਸਮਾਜ ਲਈ - ਜੇ ਉਹ ਇਸਲਾਮੀ ਮਜ਼ਹਬ ਕਬੂਲ ਕਰਦਾ ਹੈ ਤਾਂ, ਪੰਜ ਕਰੋੜ ਰੁਪਿਆਂ ਦਾ ਇੰਤਜ਼ਾਮ ਕਰ ਰਖਿਆ ਸੀ।

ਈਸਾਈ ਧਰਮ ਗੁਰੂਆਂ ਨੇ ਜ਼ਰਾ ਵੱਖ ਹੀ ਭੂਮਿਕਾ ਅਪਣਾਈ ਸੀ। ਮੁੰਬਈ ਦੇ

ਮੈਥੋਡਿਸਟ ਐਪਿਸਕੋਪਲ ਚਰਚ ਦੇ ਬਿਸ਼ਪ ਬ੍ਰੈਡਲੇ ਨੇ ਕਿਹਾ ਕਿ ਬਿਨਾਂ ਹਿਰਦਾ ਬਦਲੀ ਦੇ ਧਰਮ ਬਦਲੀ ਕਰਨਾ ਉਚਿਤ ਨਹੀਂ ਹੈ। ਫੇਰ ਵੀ ਜੇ ਦਲਿਤ ਸਮਾਜ ਉੱਚ ਸਤਰ ਦਾ ਜੀਵਨ ਜੀਊਣਾ ਚਾਹੁੰਦਾ ਹੋਵੇ ਤਾਂ ਈਸਾਈ ਧਰਮ ਉਨ੍ਹਾਂ ਦਾ ਸੁਆਗਤ ਕਰੇਗਾ। ਬਿਸ਼ਪ ਜੇ. ਡਬਲਿਊ ਪਿਕੇਟ ਅਤੇ ਈਸਟ ਸਟੇਨਲੇ ਜੋਨਸ, ਦੋਨੋਂ ਅਨੇਕ ਵਾਰ ਬਾਬਾ ਸਾਹਿਬ ਨੂੰ ਮਿਲੇ ਅਤੇ ਉਨ੍ਹਾਂ ਨੂੰ ਬੇਨਤੀ ਕੀਤੀ ਕਿ ਈਸਾਈ ਧਰਮ ਸਵੀਕਾਰ ਕਰਨ ਦੀ ਗੱਲ ਜ਼ਰੂਰ ਸੋਚਣ।

ਗਾਡਫ੍ਰੇ, ਈ. ਫਿਲਿਪਸ ਨੇ ਜੁਲਾਈ 1936 ਵਿਚ 'ਦਿ ਅਨਟਚੇਬਲਜ ਕਵੈਸਟ' ਨਾਂ ਦੀ ਕਿਤਾਬ ਲਿਖੀ। ਇਸ ਵਿਚ ਇਸ ਵਿਸ਼ੇ ਤੇ ਸਪਸ਼ਟ ਚਰਚਾ ਕੀਤੀ ਗਈ ਕਿ ਅਛੂਤ ਸਮਾਜ ਦੀ ਧਰਮ ਬਦਲੀ ਲਈ ਈਸਾਈ ਮਿਸ਼ਨਰੀਆਂ ਨੂੰ ਕੀ ਕਰਨਾ ਚਾਹੀਦਾ ਹੈ। ਉਨ੍ਹਾਂ ਨੇ ਸਪਸ਼ਟ ਸ਼ਬਦਾਂ ਵਿਚ ਇਹ ਵੀ ਲਿਖਿਆ ਕਿ ਡਾ. ਅੰਬੇਡਕਰ ਨੇ ਪ੍ਰਗਟ ਰੂਪ ਵਿਚ ਈਸਾਈ ਧਰਮ ਦੇ ਵਧਣ ਨੂੰ ਹੱਲਾਸ਼ੇਰੀ ਨਹੀਂ ਦਿਤੀ ਹੈ।[1]

ਡਾ. ਸਟੇਨਲੇ ਜੋਨਸ ਨਾਲ ਹੋਈ ਆਪਣੀ ਚਰਚਾ ਦਾ ਵਰਣਨ ਕਰਦੇ ਹੋਏ ਡਾ. ਫਿਲਿਪਸ ਲਿਖਦੇ ਹਨ। ਡਾ. ਅੰਬੇਡਕਰ ਨੇ ਜੋਨਸ ਨੂੰ ਕਿਹਾ, "ਜੇ ਈਸਾਈ ਧਰਮ ਦੇ ਲੋਕਾਂ ਨੇ ਜਾਤੀ ਭੇਦ ਖਤਮ ਕੀਤਾ ਹੁੰਦਾ ਤਾਂ ਅਸੀਂ ਈਸਾਈ ਧਰਮ ਵੱਲ ਜ਼ਰੂਰ ਮੁੜ ਜਾਂਦੇ, ਪਰ ਇਹ ਸੰਭਵ ਨਹੀਂ ਹੈ।" ਡਾ. ਅੰਬੇਡਕਰ ਦੇ ਇਹ ਖਰੇ ਬੋਲ ਡੰਗ ਵਾਂਗ ਪੀੜਾਦਾਇਕ ਹਨ ਪਰ ਗੱਲ ਸੱਚ ਹੈ। "ਈਸਾਈ ਧਰਮ ਵਿਚ ਜਾਤੀਵਾਦ ਕਿਵੇਂ ਘਰ ਕਰ ਗਿਆ, ਇਸ ਦਾ ਵਿਸਤਾਰ ਸਹਿਤ ਇਤਿਹਾਸ ਡਾ. ਅੰਬੇਡਕਰ ਨੇ ਆਪਣੇ ਅਪ੍ਰਸਿੱਧ ਨਿਬੰਧ "ਕ੍ਰਿਸ਼ਚਨਾਇਜ਼ਿੰਗ ਦ ਅਨਟਚੇਬਲਜ਼ ਐਂਡ ਕੰਡੀਸਨ ਆਫ ਦਾ ਕਨਵਰਟ" ਵਿਚ ਵਿਸਤਾਰ ਨਾਲ ਲਿਖਿਆ ਹੈ।[2]

ਸਿਖ ਧਰਮ ਦੇ ਹਰਿਮੰਦਰ ਸਾਹਿਬ ਦੇ ਮੁੱਖ ਪ੍ਰਬੰਧਕ ਨੇ ਵੀ ਡਾ. ਅੰਬੇਡਕਰ ਨੂੰ ਤਾਰ ਦੁਆਰਾ ਸੂਚਿਤ ਕੀਤਾ ਕਿ "ਸਿੱਖ ਧਰਮ ਇਕ ਪਰਮਾਤਮਾ ਨੂੰ ਮੰਨਦਾ ਹੈ ਅਤੇ ਇਸ ਵਿਚ ਸਭ ਨਾਲ ਇਕੋ ਜਿਹਾ ਸਲੂਕ ਹੈ।"[3] ਤਦ ਡਾ. ਅੰਬੇਡਕਰ ਨੇ ਉਨ੍ਹਾਂ ਨੂੰ ਜਵਾਬ ਦਿੱਤਾ ਸੀ ਕਿ "ਮੈਂ ਸਿੱਖ ਧਰਮ ਬਾਰੇ ਵਿਚਾਰ ਕਰ ਰਿਹਾ ਹਾਂ।"[4] ਉਹ ਸਿੱਖ ਧਰਮ ਦੇ ਇਕ ਗੁਰਬਾਣੀ ਕੀਰਤਨ ਦੇ ਪ੍ਰੋਗਰਾਮ ਵਿਚ ਵੀ 13 ਜਨਵਰੀ 1936 ਨੂੰ ਹਾਜ਼ਰ ਸਨ। ਉਹ 1936 ਦੇ ਅਪ੍ਰੈਲ ਮਹੀਨੇ ਦੇ ਮੱਧ ਵਿਚ ਸਿੱਖ ਮਿਸ਼ਨ ਸਭਾ ਵਿਚ ਵੀ ਸ਼ਾਮਿਲ ਹੋਏ ਸਨ। ਬੁੱਧ ਧਰਮ ਤੇ ਆਧਾਰਿਤ ਲੰਕਾ ਨਿਵਾਸੀ ਭਿੱਕੂ ਲੋਕਨਾਥ ਨੇ 10 ਜੂਨ 1936 ਦੇ ਦਿਨ ਬਾਬਾ ਸਾਹਿਬ ਅੰਬੇਡਕਰ ਨਾਲ ਭੇਟ ਕਰਕੇ ਬੁੱਧ ਧਰਮ ਸਵੀਕਾਰ ਕਰਨ ਦੀ ਬੇਨਤੀ ਕੀਤੀ ਸੀ।

---

1. ਡਾ. ਗਾਡਫ੍ਰੇ, ਈ. ਫਿਲਿਪਸ : ਦਿ ਅਨਟਚੇਬਲਜ਼ ਕਵੇਸਟ. (ਦਿ ਲਿਵਿੰਗਸਟਨ ਪ੍ਰੈੱਸ. 42 ਬ੍ਰਾਡਵੇ ਵੈਸਟ ਮਿਨਿਸਟ, ਲੰਦਨ, ਐੱਸ. ਡਬਲਿਊ, 1-1936). ਪੰਨਾ 88.
2. ਇਹ ਨਿਬੰਧ, ਮਹਾਰਾਸਟਰ ਸ਼ਾਸਨ ਵੱਲੋਂ ਪ੍ਰਕਾਸ਼ਿਤ ਹੋਣ ਵਾਲੀ ਲੜੀ 'ਡਾ. ਅੰਬੇਡਕਰ, ਰਾਇਟਿੰਗਜ਼ ਐਂਡ ਸਪੀਚਜ਼, ਭਾਗ-5 ਵਿਚ ਸ਼ਾਮਲ ਕੀਤਾ ਗਿਆ ਹੈ।
3. ਕੀਰ, ਪੰਨਾ 254.
4. ਉਹੀ, ਪੰਨਾ 258.

ਉਨ੍ਹਾਂ ਦੀ ਇਹ ਸਲਾਹ ਸੀ ਕਿ ਜੇ ਡਾ. ਅੰਬੇਡਕਰ ਅਤੇ ਅਛੂਤ ਸਮਾਜ ਨੇ 1934 ਵਿਚ ਬੁੱਧ ਧਰਮ ਨੂੰ ਸਵੀਕਾਰ ਕੀਤਾ ਹੁੰਦਾ ਤਾ ਬਰਮਾ ਦੇਸ਼ ਭਾਰਤ ਤੋਂ ਵੱਖ ਨਾ ਹੋਇਆ ਹੁੰਦਾ।

ਯੇਵਲਾ ਸਭਾ ਤੋ ਬਾਅਦ ਬੁੱਧ ਸੰਨਿਆਸੀਆ ਦਾ ਇੱਕ ਸੰਮੇਲਨ ਕਲਕੱਤਾ ਵਿਚ ਹੋਇਆ ਸੀ। ਉਸ ਵਿਚ ਸ਼ਾਮਲ ਬਰਮਾ, ਸਿਆਮ, ਤਿੱਬਤ ਅਤੇ ਚੀਨ ਦੇਸਾ ਦੇ ਪ੍ਰਤੀਨਿਧੀਆਂ ਨੇ ਡਾ. ਅੰਬੇਡਕਰ ਦੇ ਨਿਰਣੇ 'ਤੇ ਤਾਰ ਰਾਹੀ ਵਧਾਈ ਸੰਦੇਸ ਭਿਜਵਾਏ ਸਨ।

ਡਾ. ਅੰਬੇਡਕਰ ਦੇ ਧਰਮ ਬਦਲੀ ਕਰਨ ਦੇ ਐਲਾਨ ਨੇ ਹਿੰਦੂ ਸਮਾਜ ਵਿਚ ਇਕ ਤਹਿਲਕਾ ਮਚਾ ਦਿੱਤਾ।

ਸ਼ੰਕਰਾਚਾਰੀਆ, ਡਾ. ਕੁਰਤਕੋਟੀ ਅਤੇ ਡਾ. ਮੁੰਜੇ ਵਰਗੇ ਹਿੰਦੂ ਧਰਮ ਦੇ ਇਨ੍ਹਾਂ ਨੇਤਾਵਾਂ ਨੇ ਇਹ ਰੁਖ ਅਪਣਾਇਆ ਕਿ ਜੇ ਡਾ. ਅੰਬੇਡਕਰ ਸਿੱਖ ਧਰਮ ਸਵੀਕਾਰ ਕਰਦੇ ਹਨ ਤਾਂ ਸਾਨੂੰ ਕੋਈ ਇਤਰਾਜ਼ ਨਹੀਂ ਹੈ। ਧਰਮ-ਬਦਲੀ ਬਾਰੇ ਕਾਂਗਰਸ ਦੇ ਸਾਰੇ ਨੇਤਾਵਾ ਅਤੇ ਗਾਂਧੀ ਜੀ ਨੇ ਸਖ਼ਤ ਵਿਰੋਧ ਕੀਤਾ। ਮਹਾਤਮਾ ਗਾਂਧੀ ਨੇ ਲਿਖਿਆ, "ਜਾਤਪਾਤ ਆਖ਼ਰੀ ਸਾਹ ਲੈ ਰਹੀ ਹੈ। ਡਾ. ਅੰਬੇਡਕਰ ਵਰਗੇ ਵਿਦਵਾਨ ਉੱਚ ਵਿੱਦਿਆ ਸ਼ਾਸਤ੍ਰੀ ਨੌਜਵਾਨ ਦਾ ਕਵਿਠਾ ਅਤੇ ਹੋਰਨਾ ਥਾਵਾ ਉੱਤੇ ਹੋਏ ਅਤਿਆਚਾਰਾ ਕਾਰਣ ਗੁੱਸੇ ਹੋਣਾ ਸੁਭਾਵਕ ਹੀ ਹੈ। ਧਰਮ ਕਿਸੇ ਘਰ ਜਾਂ ਵਸਤਰ ਵਾਂਗ ਨਹੀਂ ਹੈ ਜਿਹੜਾ ਜਦੋਂ ਚਾਹੋ ਬਦਲਿਆ ਜਾ ਸਕੇ।" ਮਹਾਤਮਾ ਗਾਂਧੀ ਦੀ ਬੇਨਤੀ ਪੜ੍ਹ ਕੇ ਡਾ. ਅੰਬੇਡਕਰ ਨੇ ਕਿਹਾ, "ਅਸੀਂ ਅੱਜ ਤਕ ਇਹ ਤੈਅ ਨਹੀਂ ਕੀਤਾ ਹੈ ਕਿ ਅਸੀਂ ਕਿਸ ਧਰਮ ਨੂੰ ਸਵੀਕਾਰ ਕਰਾਂਗੇ। ਪਰ ਸਭ ਪਾਸਿਆਂ ਤੋਂ ਸੋਚ-ਵਿਚਾਰ ਕਰਨ ਤੇ ਸਾਨੂੰ ਯਕੀਨ ਹੋ ਗਿਆ ਹੈ ਕਿ ਹਿੰਦੂ ਧਰਮ ਸਾਡੀ ਤਰੱਕੀ ਵਿਚ ਕਿਸੇ ਤਰ੍ਹਾਂ ਬੜ੍ਹਾਵਾ ਨਹੀਂ ਦੇ ਸਕਦਾ। ਉਹ ਸਾਡੀ ਉਨਤੀ ਵਿਚ ਵਾਧਾ ਕਰਨ ਵਾਲਾ ਨਹੀਂ ਹੈ। ਇਸ ਧਰਮ ਦੀ ਨੀਂਹ ਹੀ ਅਸਮਾਨਤਾ ਉੱਤੇ ਟਿਕੀ ਹੈ। ਅਸੀਂ ਗਾਂਧੀ ਜੀ ਦੀ ਇਸ ਸਲਾਹ ਨਾਲ ਸਹਿਮਤ ਹਾ ਕਿ ਹਰ ਇਕ ਵਿਅਕਤੀ ਨੂੰ ਧਰਮ ਦੀ ਜ਼ਰੂਰਤ ਹੈ। ਪਰ ਆਪਣੇ ਪੁਰਖਿਆਂ ਦੀ ਤਰ੍ਹਾ ਮੈਂ ਇਹ ਬਿਲਕੁਲ ਮੰਨਣ ਦੇ ਲਈ ਤਿਆਰ ਨਹੀ ਹਾਂ ਕਿ ਉਸ ਧਰਮ ਨਾਲ ਹਰ ਹਾਲਤ ਵਿਚ ਸੰਬੰਧਿਤ ਰਿਹਾ ਜਾਏ ਜੋ ਨਾ ਤਾਂ ਮਨ ਨੂੰ ਜੱਚਦਾ ਹੈ ਨਾ ਹੀ ਵਿਕਾਸ ਵਿਚ ਸਹਾਇਕ ਹੁੰਦਾ ਹੈ।"

ਅਛੂਤਾਂ ਦੀ ਧਰਮ ਬਦਲੀ ਦਾ ਜਿਵੇਂ ਸਵਰਨ ਹਿੰਦੂ ਵਿਰੋਧ ਕਰ ਰਹੇ ਸੀ, ਉਸੇ ਤਰ੍ਹਾਂ ਕਈ ਅਛੂਤ ਜਾਤੀਆਂ ਜਿਵੇਂ ਮਹਾਰ, ਮਾਂਗ, ਮੋਚੀ ਸਮਾਜ ਦੇ ਨੇਤਾ ਵੀ ਆਪਣਾ ਵਿਰੋਧ ਪ੍ਰਗਟ ਕਰ ਰਹੇ ਸਨ।

ਡਾ. ਅੰਬੇਡਕਰ ਦਾ ਧਰਮ-ਬਦਲੀ ਤੋਂ ਮਨ ਬਦਲਣ ਲਈ ਮੁੰਬਈ ਹਿੰਦੂ ਮਹਾ-ਸਭਾ ਦੀ ਕਾਰਜਕਾਰਣੀ ਸਭਾ ਦੀ ਫੌਰਨ ਬੈਠਕ ਬੁਲਾਈ ਗਈ। ਉਸ ਬੈਠਕ ਵਿਚ ਇਸ ਵਿਸੇ 'ਤੇ ਇਕ ਪ੍ਰਸਤਾਵ ਵੀ ਪਾਸ ਕੀਤਾ ਗਿਆ। ਉਸ ਤੋਂ ਬਾਅਦ 24 ਅਕਤੂਬਰ 1935 ਦੇ ਦਿਨ ਮੋ. ਵਾ. ਵੇਲਕਰ ਦੀ ਅਗਵਾਈ ਹੇਠ ਇਕ ਪ੍ਰਤੀਨਿਧ ਮੰਡਲ[1] ਡਾ. ਅੰਬੇਡਕਰ ਨੂੰ

1. ਨਿਰਭੀੜ : 3-11-1935.

ਮਿਲਣ ਵੀ ਗਿਆ। ਉਸ ਸਮੇਂ ਡਾ. ਅੰਬੇਡਕਰ ਵਿਸ਼ਵਵਿਦਿਆਲੇ ਦੇ ਪਰਚਿਆਂ ਦੀ ਜਾਂਚ ਕਰ ਰਹੇ ਸਨ। ਉਨ੍ਹਾਂ ਨੇ ਪ੍ਰਤੀਨਿਧ ਮੰਡਲ ਨਾਲ ਵਿਚਾਰ-ਵਟਾਂਦਰਾ ਕੀਤਾ ਅਤੇ ਦ੍ਰਿੜਤਾ ਨਾਲ ਕਿਹਾ, "ਮੈਂ ਧਰਮ ਬਦਲੀ ਕਰਨ ਦਾ ਉਨ੍ਹਾਂ ਨੂੰ ਜਿਹੜਾ ਉਪਦੇਸ਼ ਦਿੱਤਾ ਹੈ, ਉਹ ਸਿਰਫ਼ ਉਨ੍ਹਾਂ ਦੇ ਕਲਿਆਣ ਦੀ ਦ੍ਰਿਸ਼ਟੀ ਤੋਂ ਹੀ ਹੈ।"

ਧਰਮ ਬਦਲੀ ਨਾਲ ਦੇਸ਼ ਦੀ ਕੋਈ ਹਾਨੀ ਨਹੀਂ ਹੋਵੇਗੀ ਇਸ ਬਾਰੇ ਭਰੋਸਾ ਦਿਵਾਉਂਦੇ ਹੋਏ ਉਨ੍ਹਾਂ ਨੇ ਕਿਹਾ, "ਮੇਰੇ ਕਰੱਤਵ ਦੇ ਤਿੰਨ ਉਦੇਸ਼ ਹਨ, ਪਹਿਲਾ ਹੈ ਦੇਸ਼, ਦੂਜਾ ਅਛੂਤ ਸਮਾਜ ਅਤੇ ਉਸ ਤੋਂ ਬਾਅਦ ਆਉਂਦਾ ਹੈ ਹਿੰਦੀ ਸਮਾਜ।" ਗੱਲਬਾਤ ਖ਼ਤਮ ਕਰਦੇ ਹੋਏ ਉਨ੍ਹਾਂ ਨੇ ਕਿਹਾ, "ਵਿਅਕਤੀਗਤ ਧਰਮ ਬਦਲੀ ਵਿਚ ਨਾ ਕੋਈ ਲਾਭ ਹੈ, ਨਾ ਕਲਿਆਣ ਹੀ। ਜਦੋਂ ਧਰਮ ਬਦਲੀ ਕਰਨ ਦਾ ਮੌਕਾ ਆਏਗਾ, ਮੈਂ ਸਾਰੇ ਹਿੰਦੂ ਨੇਤਾਵਾਂ ਨਾਲ ਵਿਚਾਰ ਵਟਾਂਦਰਾ ਕਰਾਂਗਾ। ਅਸੀਂ ਜੋ ਵੀ ਕਰਾਂਗੇ ਇਕ ਸੂਰਮੇ ਸਿਪਾਹੀ ਵਾਂਗ ਸਨਮਾਨ ਨਾਲ ਕਰਾਂਗੇ।" ਡਾ. ਅੰਬੇਡਕਰ ਦੇ ਇਸ ਭਰੋਸੇ ਨਾਲ ਪ੍ਰਤੀਨਿਧ ਮੰਡਲ ਦੇ ਸਾਰੇ ਮੈਂਬਰ ਸੰਤੁਸ਼ਟ ਹੋ ਕੇ ਉਥੋਂ ਵਾਪਸ ਆਏ।

ਮਹਾਰਾਸ਼ਟਰ ਵਿਚ ਸ਼ੁੱਧੀ ਸੰਗਠਨ ਕਾਰਜ ਦੇ ਆਗੂ ਵਿਨਾਇਕ ਮਹਾਰਾਜ ਮਸੂਰਕਰ ਦੂਜੇ ਧਰਮਾਂ ਵਿਚ ਗਏ ਹੋਏ ਹਿੰਦ ਲੋਕਾਂ ਦਾ ਸ਼ੁੱਧੀਕਰਨ ਕਰਕੇ ਉਨ੍ਹਾਂ ਨੂੰ ਦੁਬਾਰਾ ਹਿੰਦੂ ਧਰਮ ਦਾ ਗੁਰਮੰਤਰ ਦਿੰਦੇ ਸਨ। ਨਵੰਬਰ ਮਹੀਨੇ ਦੇ ਪਹਿਲੇ ਹਫ਼ਤੇ ਵਿਚ ਮਹਾਰਾਜ ਆਪ ਬਾਬਾ ਸਾਹਿਬ ਅੰਬੇਡਕਰ ਨੂੰ ਮਿਲਣ ਪਧਾਰੇ। ਉਸ ਸਮੇਂ ਵਸਈ ਪਿੰਡ ਵਿਚ ਡਾ. ਅੰਬੇਡਕਰ ਦਾ ਸਨਮਾਨ ਸਮਾਰੋਹ ਖ਼ਤਮ ਹੋ ਚੁੱਕਾ ਸੀ। ਉਸ ਤੋਂ ਬਾਅਦ ਸ਼ਾਮ ਸੱਤ ਵਜੇ ਮਾਲਵਣਕਰ ਦੀ ਹਵੇਲੀ ਵਿਚ ਮਸੂਰਕਰ ਮਹਾਰਾਜ ਆਪਣੇ 15-20 ਸਹਿਯੋਗੀਆਂ ਦੇ ਨਾਲ ਡਾ. ਅੰਬੇਡਕਰ ਨੂੰ ਮਿਲੇ। ਇਹ ਮੁਲਾਕਾਤ ਤਕਰੀਬਨ ਤਿੰਨ ਘੰਟੇ ਚਲਦੀ ਰਹੀ।[1]

ਮਹਾਰਾਜ ਨੇ ਕਿਹਾ, "ਜੇ ਹਿੰਦੁਸਤਾਨ ਵਿਚ ਹਿੰਦੂ ਹੀ ਨਹੀਂ ਰਿਹਾ ਤਾਂ ਇਸ ਦੇਸ਼ ਦਾ ਨਾਂ ਹਿੰਦੁਸਤਾਨ ਨਹੀਂ ਰਹਿ ਸਕੇਗਾ।

ਬਾਬਾ ਸਾਹਿਬ ਨੇ ਉੱਤਰ ਦਿੱਤਾ, "ਆਪਦੇ ਵਾਂਗ ਸਾਨੂੰ ਵੀ ਦੁੱਖ ਹੈ। ਪਰ ਇਸਦੇ ਕਾਰਣਾਂ ਨੂੰ ਦੂਰ ਕਰਨਾ ਤਾਂ ਆਪਦੇ ਹੱਥ ਵਿਚ ਹੈ। ਇਸਦੇ ਲਈ ਆਪ ਨੂੰ ਪੰਜ ਸਾਲਾ ਯੋਜਨਾ ਚਲਾਉਣੀ ਹੋਵੇਗੀ।" ਆਪਣੀ ਇਹ ਸਲਾਹ ਦੇ ਕੇ ਡਾ. ਅੰਬੇਡਕਰ ਨੇ ਉਸਦੇ ਲਈ ਜ਼ਰੂਰੀ ਮਾਰਗ ਦੀ ਚਰਚਾ ਕਰਦੇ ਹੋਏ ਕਿਹਾ, "ਮੇਰੀ ਸਲਾਹ ਹਿੰਦੂ ਸਮਾਜ ਦੀ ਚਾਰ ਵਰਣਾਂ ਵਾਲੀ ਵਿਵਸਥਾ ਨੂੰ ਖਤਮ ਕਰਕੇ ਇਕ ਵਰਣੀ ਵਿਵਸਥਾ ਕਾਇਮ ਕਰਨੀ ਹੋਵੇਗੀ। ਹਿੰਦੂ ਮਹਾਂਸਭਾ ਦੀ ਪੂਣੇ ਵਿਚ ਹੋਣ ਵਾਲੀ ਬੈਠਕ ਵਿਚ ਤੁਸੀਂ ਇਹ ਪ੍ਰਸਤਾਵ ਪਾਸ ਕਰਵਾ ਲਵੋ ਕਿ ਜਨਮ ਤੋਂ ਜਾਤ ਨਿਸ਼ਚਿਤ ਨਾ ਹੋਵੇ।"

ਮਹਾਰਾਜ ਹਿੰਦੂ ਸਮਾਜ ਦੀ ਵਰਣ-ਵਿਵਸਥਾ ਖਤਮ ਕਰਨ ਲਈ ਰਾਜ਼ੀ ਨਹੀਂ ਹੋਏ। ਤਦ ਡਾ ਅੰਬੇਡਕਰ ਨੇ ਉਨ੍ਹਾਂ ਨੂੰ ਇਕ ਹੋਰ ਸੁਝਾਅ ਦਿੱਤਾ। ਉਨ੍ਹਾਂ ਨੇ ਕਿਹਾ, "ਤਾਂ ਤੁਸੀਂ ਇਕ ਬਹੁਤ ਹੀ ਸਰਲ, ਸੁੰਦਰ ਅਤੇ ਸਹਿਜ ਗੱਲ ਕਰ ਸਕਦੇ ਹੋ। ਜ਼ਰਾ ਜਿਹੀ ਗੱਲ ਹੈ, ਬਸ ਕਰ ਵਿਖਾਓ। ਸਾਡੇ ਸ੍ਰੀ ਕੇ. ਕੇ. ਸਕਟ[2] ਨੂੰ ਬਸ ਇਕ ਸਾਲ ਲਈ ਸ਼ੰਕਰਾਚਾਰੀਆ ਦੀ ਗੱਦੀ ਤੇ ਬਿਠਾ ਦਿਓ ਅਤੇ ਇਹ ਵਿਵਸਥਾ ਕਰੋ ਕਿ ਪੂਣੇ ਦੇ ਇਕ ਸੌ ਚਿਤਪਾਵਨ

1. ਨਿਰਭੀਡ, 10 ਨਵੰਬਰ, 1935.
2. ਤਤਕਾਲੀਨ ਮਾਤੰਗ ਸਮਾਜ ਦੇ ਅਛੂਤ ਨੇਤਾ

ਬ੍ਰਾਹਮਣ ਪਰਿਵਾਰਾਂ ਦੇ ਮੈਂਬਰ ਉਨ੍ਹਾਂ ਦੇ ਪੈਰ ਧੋਣ। ਆਪ ਜੇ ਇੰਨੀ ਛੋਟੀ ਜਿਹੀ ਗੱਲ ਕਰਵਾ ਸਕੋ ਤਾਂ ਅਸੀਂ ਉਸਨੂੰ ਆਪਦੇ ਮਨ ਵਿਚ ਸਮਾਨਤਾ ਲਈ ਉਪਜੇ ਹੋਏ ਵਿਸ਼ਵਾਸ ਦਾ ਪ੍ਰਤੀਕ ਮੰਨ ਲਵਾਂਗੇ ਅਤੇ ਧਰਮ-ਬਦਲੀ ਦਾ ਆਪਣਾ ਨਿਰਣਾ ਮੁਲਤਵੀ ਕਰ ਦੇਵਾਂਗੇ।''

ਉਨ੍ਹਾਂ ਨੇ ਇਸਦੇ ਲਈ ਸ੍ਰੀ ਸਕਟ ਦਾ ਨਾਂ ਕਿਉਂ ਸੁਝਾਇਆ, ਇਸ ਬਾਰੇ ਵਿਚ ਸਪਸ਼ਟੀਕਰਣ ਦਿੰਦੇ ਹੋਏ ਉਨ੍ਹਾਂ ਨੇ ਕਿਹਾ, ''ਉਹ ਮਾਟੇ ਗੁਰੂ ਜੀ ਦੇ ਪ੍ਰਮੁਖ ਸ਼ਿਸ਼ ਹਨ। ਨਾਲ ਹੀ 'ਕੇਸਰੀ' ਦਲ ਨੇ ਉਨ੍ਹਾਂ ਨੂੰ ਅਛੂਤਾਂ ਦਾ ਇਕੋ ਇਕ ਨੇਤਾ ਐਲਾਨ ਕੀਤਾ ਹੈ। ਮੈਂ ਉਨ੍ਹਾਂ ਦੇ ਇਸ ਦਾਅਵੇ ਦਾ ਵਿਰੋਧੀ ਹਾਂ ਫੇਰ ਵੀ ਮੈਂ ਅਤੇ ਮੇਰੇ ਸਾਰੇ ਸਹਿਯੋਗੀ ਉਨ੍ਹਾਂ ਦੀ ਚਰਨ ਪੂਜਾ ਕਰਨ ਲਈ ਤਿਆਰ ਹਾਂ।'' ਡਾਕਟਰ ਸਾਹਿਬ ਦੀਆਂ ਇਹ ਸਾਰੀਆਂ ਗੱਲਾਂ ਸੁਣ ਕੇ ਮਹਾਰਾਜ ਨੇ ਉਨ੍ਹਾਂ ਨੂੰ ਬੇਨਤੀ ਕੀਤੀ ਕਿ ਉਹ ਸਾਰੀ ਹਿੰਦੂ ਜਾਤੀ ਦੇ ਕਾਰਜ ਦਾ ਭਾਰ ਸੰਭਾਲਣ। ਨਾਲ ਹੀ ਉਨ੍ਹਾਂ ਨੇ ਡਾ. ਅੰਬੇਡਕਰ ਦੇ ਸੁਝਾਅ ਆਪਣੇ ਲੋਕਾਂ ਤਕ ਪਹੁੰਚਾਉਣ ਦਾ ਭਰੋਸਾ ਦਵਾਇਆ। ਇਹ ਚਰਚਾ ਬਹੁਤ ਹੀ ਮਿਲਣਸਾਰ ਮਾਹੌਲ ਵਿਚ ਹੋਈ ਅਤੇ ਮਹਾਰਾਜ ਨੇ ਉਨ੍ਹਾਂ ਤੋਂ ਵਿਦਾ ਲਈ। ਇਸ ਤੋਂ ਬਾਅਦ ਮਹਾਰਾਜ ਅਤੇ ਉਨ੍ਹਾਂ ਦੇ ਸਹਿਯੋਗੀਆਂ ਅਤੇ ਸ਼ਿਸ਼ਾਂ ਨੇ ਸ੍ਰੀ ਸਕਟ ਨੂੰ ਸ਼ੰਕਰਾਚਾਰੀਆ ਦਾ ਪਦ ਦੇਣ ਦੇ ਲਈ ਕਿਹੜੇ ਜਤਨ ਕੀਤੇ, ਇਸਦਾ ਕੁਝ ਅਤਾ-ਪਤਾ ਨਹੀਂ ਲੱਗਿਆ।

ਆਪਣੇ ਇਕ ਲੇਖ ਵਿਚ ਚਮਾਰਾਂ ਦੇ ਨੇਤਾ ਦੇਵਰੁਖਕਰ ਨੇ ਸਪਸ਼ਟ ਐਲਾਨ ਕੀਤਾ ਕਿ, ''ਮੇਰੇ ਸਮਾਜ ਦੇ ਭਰਾਵਾਂ ਨੇ ਬੁੱਧ ਧਰਮ ਦੀ ਦੀਕਸ਼ਾ ਲੈਣ ਦਾ ਨਿਰਣਾ ਲਿਆ ਹੈ।''

ਨਾਸਕ ਵਿਚ ਇਕ ਆਮ ਸਭਾ ਵਿਚ ਸ੍ਰੀ ਰਾ. ਗ. ਪ੍ਰਧਾਨ ਦੀ ਅਗਵਾਈ ਹੇਠ ਹਿੰਦੂਆਂ ਦੇ ਇਕ ਪ੍ਰਤੀਨਿਧ ਮੰਡਲ ਨੇ ਡਾ. ਅੰਬੇਡਕਰ ਨਾਲ ਭੇਂਟ ਕੀਤੀ। ਉਥੇ ਉਨ੍ਹਾਂ ਨੇ ਸ਼ਰੇਆਮ ਕਿਹਾ ਕਿ, ''ਅੱਜ ਦੀ ਪੀੜ੍ਹੀ ਤੋਂ ਰਾਨਾਡੇ, ਗੋਖਲੇ ਤੇ ਤਿਲਕ ਵਾਂਗ ਉਦੇਸ਼ਪੂਰਕ ਨਾ ਹੋਣ ਕਾਰਣ ਅਸੀਂ ਸਭ ਬਹੁਤ ਨਿਰਾਸ਼ ਹਾਂ।''

ਇਨ੍ਹੀਂ ਦਿਨੀਂ ਪੀਰ ਜਮਾਤ ਅਲੀ ਡਾ. ਅੰਬੇਡਕਰ ਨੂੰ ਮਿਲੇ। ਉਸ ਮੁਲਾਕਾਤ ਤੋਂ ਬਾਅਦ ਉਨ੍ਹਾਂ ਨੇ ਇਹ ਅਫ਼ਵਾਹ ਫੈਲਾ ਦਿੱਤੀ ਕਿ ਡਾ. ਅੰਬੇਡਕਰ ਇਸਲਾਮ ਮਜ਼ਹਬ ਗ੍ਰਹਿਣ ਕਰਨ ਵਾਲੇ ਹਨ। ਡਾ. ਅੰਬੇਡਕਰ ਨੇ ਫ਼ੌਰਨ ਇਸ ਅਫ਼ਵਾਹ ਦਾ ਖੰਡਨ ਕੀਤਾ।

ਸਿਰਫ਼ ਭਾਲਾਕਰ ਭੋਪਟਕਰ ਨੇ ਇਹ ਕਿਹਾ ਕਿ, ''ਜੇ ਡਾ. ਅੰਬੇਡਕਰ ਹਿੰਦੂ ਧਰਮ ਛੱਡ ਰਹੇ ਹਨ ਤਾਂ ਇਹ ਚੰਗਾ ਹੀ ਹੈ।''

8 ਦਸੰਬਰ 1935 ਨੂੰ ਮੁੰਬਈ ਦੇ ਫਰਾਸਰੋਡ ਇਲਾਕੇ ਵਿਚ ਡਾ. ਅੰਬੇਡਕਰ ਨੇ ਧਰਮ-ਬਦਲੀ ਬਾਰੇ ਪਹਿਲਾ ਮਹੱਤਵਪੂਰਣ ਭਾਸ਼ਣ ਦਿੱਤਾ। ਉਸ ਥਾਂ 'ਤੇ ਦੱਤ ਜਯੰਤੀ ਦਾ ਜਸ਼ਨ ਹੋ ਰਿਹਾ ਸੀ। ਹਜ਼ਾਰਾਂ ਦੀ ਸੰਖਿਆ ਵਿਚ ਭਗਤ ਲੋਕ ਉਥੇ ਹਾਜ਼ਰ ਸਨ। ਉਥੇ ਭਾਸ਼ਣ ਦਿੰਦੇ ਹੋਏ ਉਨ੍ਹਾਂ ਨੇ ਕਿਹਾ, ''ਥੋੜ੍ਹੀ-ਥੋੜ੍ਹੀ ਸੰਖਿਆ ਵਿਚ ਖਿੰਡ ਕੇ ਪਰਾਏ ਧਰਮ ਨੂੰ ਸਵੀਕਾਰ ਕਰਨ ਵਿਚ ਆਪ ਲੋਕਾਂ ਦਾ ਅਹਿੱਤ ਹੋਵੇਗਾ। ਧਰਮ ਬਦਲੀ ਦਾ ਮੇਰਾ ਦ੍ਰਿੜ੍ਹ ਨਿਸ਼ਚਾ ਹੈ। ਜਾਤ-ਪਾਤ ਹਿੰਦੂ ਧਰਮ ਵਿਚ ਛੂਤ ਦੀ ਬਿਮਾਰੀ ਦੀ ਤਰ੍ਹਾਂ ਲੱਗੀ ਹੋਈ ਹੈ। ਇਸ ਲਈ ਸਾਨੂੰ ਅਜਿਹੇ ਧਰਮ ਤੋਂ ਨਿਰਲੇਪ ਰਹਿਣਾ ਚਾਹੀਦਾ ਹੈ।'' ਡਾ. ਅੰਬੇਡਕਰ ਨੇ ਅਛੂਤਾਂ ਦੀ ਦਰਦਮੰਦ ਹਾਲਤ ਦਾ ਦਿਲ-ਚੀਰਵਾਂ ਵਰਣਨ ਕੀਤਾ ਅਤੇ ਸਰੋਤਿਆਂ

ਦਾ ਮਨ ਜਿੱਤ ਲਿਆ। ਉਨ੍ਹਾਂ ਨੇ ਆਪਣੇ ਸਰੋਤਿਆਂ ਨੂੰ ਲਗਭਗ ਦੋ ਘੰਟਿਆ ਤਕ ਹੈਰਾਨ ਰਖਿਆ। ਡਾ ਅੰਬੇਡਕਰ ਦੇ ਇਸ ਭਾਸ਼ਣ ਤੋਂ ਲੋਕਮਾਨਯ ਤਿਲਕ ਦੇ ਭਾਸ਼ਣਾਂ ਦੇ ਤਤਕਾਲੀਨ ਪੱਤਰਕਾਰ ਅਨੰਤ ਹਰੀ ਗਦਰੇ ਇੰਨੇ ਪ੍ਰਭਾਵਿਤ ਹੋਏ ਕਿ ਉਨ੍ਹਾਂ ਦੇ ਤਿੱਖੇ ਬੋਲ ਸਨ - ''ਅੰਬੇਡਕਰ ਨੂੰ ਆਪਣਾ ਇਸ ਤਰ੍ਹਾਂ ਦਾ ਹਿਲਾ ਦੇਣ ਵਾਲਾ ਉਤੇਜਕ ਭਾਸ਼ਣ. ਅਛੂਤਾ ਤੋ ਵੀ ਮਰੀਅਲ ਮਨ ਵਾਲੇ ਕੁਲੀਨ ਨੂੰ ਵੀ ਸੁਣਾਉਣਾ ਚਾਹੀਦਾ ਹੈ। ਜੇ ਕੋਈ ਇਹ ਸਮਝਦਾ ਹੋਵੇ ਕਿ ਉਨ੍ਹਾਂ ਦੇ ਭਾਸ਼ਣ ਨੂੰ ਕੋਈ ਮਹੱਤਵ ਹੀ ਨਹੀਂ ਦੇਣਾ ਚਾਹੀਦਾ, ਮੈ ਸਮਝਦਾ ਹਾ. ਉਹ ਆਪਣੀਆ ਅਤੇ ਹਿੰਦੂ ਸਮਾਜ ਦੀਆ ਅੱਖਾ ਵਿਚ ਘੱਟਾ ਪਾ ਰਿਹਾ ਹੈ। ਉਸਦੇ ਭੁਲੇਖੇ ਵਿਚ ਨਹੀ ਆਉਣਾ ਚਾਹੀਦਾ। ਮੈਂ ਆਪਣੇ ਆਪ ਨੂੰ ਭਾਗਸ਼ਾਲੀ ਸਮਝਦਾ ਹਾ ਕਿ ਮੈਨੂੰ ਉਨ੍ਹਾ ਦਾ ਇਹ ਭਾਸ਼ਣ ਸੁਣਨ ਦਾ ਮੌਕਾ ਮਿਲਿਆ।''[1]

1. ਨਿਰਭੀਤ, 15 ਦਸੰਬਰ, 1935.

# 24

ਮਹਾੜ ਦੇ ਸਨੇਹੀ ਸਮਾਜ ਦੀ ਬੇਨਤੀ ਤੇ ਡਾ. ਅੰਬੇਡਕਰ 25 ਦਸੰਬਰ 1935 ਦੇ ਦਿਨ ਮੁੰਬਈ ਤੋ ਮਹਾੜ ਲਈ ਰਵਾਨਾ ਹੋਏ।[1] ਸਵੇਰੇ ਜਦੋਂ ਧਰਮਤਰ 'ਤੇ ਜਹਾਜ਼ ਕਿਨਾਰੇ ਲੱਗਾ ਤਾ ਪੇਣ ਤਹਿਸੀਲ ਦੇ ਅਛੂਤ ਸਮਾਜ ਨੇ ਉਥੇ ਉਨ੍ਹਾਂ ਦਾ ਸੁਆਗਤ ਕੀਤਾ। ਉਹ ਉਥੋਂ ਮੋਟਰ ਦੁਆਰਾ ਮਹਾੜ ਲਈ ਰਵਾਨਾ ਹੋਏ। ਰਸਤੇ ਵਿਚ ਜਗ੍ਹਾ-ਜਗ੍ਹਾ ਉਨ੍ਹਾਂ ਦਾ ਸੁਆਗਤ ਕੀਤਾ ਗਿਆ। ਮਹਾੜ ਤੋਂ ਤਿੰਨ ਮੀਲ ਪਹਿਲੇ ਸਵ ਨਾਂ ਦੇ ਪਿੰਡ ਵਿਚ ਉਥੋਂ ਦੇ ਇਨਾਮਦਾਰ ਮਾਨਯੋਗ ਬਾਪੂ ਸਾਹਿਬ ਟਿਪਣੀਸ ਨੇ ਉਨ੍ਹਾਂ ਨੂੰ ਫੁੱਲਾਂ ਦੇ ਹਾਰ ਨਾਲ ਸਨਮਾਨਤ ਕੀਤਾ। ਉਨ੍ਹਾਂ ਦੀ ਬੇਨਤੀ 'ਤੇ ਡਾਕਟਰ ਸਾਹਿਬ ਉਨ੍ਹਾ ਦੇ ਬੰਗਲੇ ਵਿਚ ਕੁਝ ਸਮੇਂ ਲਈ ਰੁਕੇ। ਖ਼ਬਰ ਮਿਲਦੇ ਹੀ ਅਛੂਤਾਂ ਦੇ ਟੋਲੇ ਸਵ ਪਿੰਡ ਦੇ ਸਮੁੰਦਰ ਕਿਨਾਰੇ ਜਮ੍ਹਾ ਹੋ ਗਏ।

ਸੁਰੇਂਦਰ ਨਾਥ ਟਿਪਣੀਸ ਦੇ ਨਾਲ ਬਾਬਾ ਸਾਹਿਬ ਫੇਰ ਮਹਾੜ ਪਧਾਰੇ। ਉਸ ਸਮੇ ਟਿਪਣੀਸ ਦੇ ਬੰਗਲੇ ਤੇ ਕਈ ਸੌ ਅਛੂਤ ਜਮ੍ਹਾ ਹੋ ਗਏ ਸਨ। ਉੱਥੇ ਰੋਟੀ ਖਾਣ ਤੋਂ ਬਾਅਦ ਠਹਿਰਣ ਲਈ ਬਾਬਾ ਸਾਹਿਬ ਸਵ ਪਿੰਡ ਆਏ। ਇਹ ਖ਼ਬਰ ਮਿਲਦੇ ਹੀ ਸਵ ਪਿੰਡ ਵਿਚ ਟਿਪਣੀਸ ਦੀ ਹਵੇਲੀ ਸਾਮ੍ਹਣੇ ਅਛੂਤ ਸਮਾਜ ਨੇ ਸੁੰਦਰ ਮੰਚ ਬਣਾਇਆ। ਇਸ ਮੰਡਪ ਵਿਚ ਬਾਬਾ ਸਾਹਿਬ ਦੇ ਦਰਸ਼ਨਾ ਲਈ ਰਾਤੀਂ ਗਿਆਰਾਂ ਵਜੇ ਤਕ ਲੋਕਾ ਦੀ ਕਤਾਰ ਲੱਗੀ ਹੋਈ ਸੀ।

ਮਾਨਯੋਗ ਟਿਪਣੀਸ ਦੇ ਨਾਰੀਅਲਾਂ ਦੇ ਦਰੱਖਤਾਂ ਦੇ ਸੁੰਦਰ ਬਗ਼ੀਚੇ ਵਿਚ ਗਰਮ ਪਾਣੀ ਦੇ ਅਨੇਕ ਝਰਨੇ ਸਨ। ਉਨ੍ਹਾਂ ਤਿੰਨ ਝਰਨਿਆਂ ਦੇ ਕੋਲ ਸੁੰਦਰ ਕੁੰਡ ਹਨ। ਝਰਨਿਆਂ ਦੇ ਇਨ੍ਹਾਂ ਕੁੰਡਾਂ ਵਿਚ ਸਿਰਫ ਕੁਲੀਨ ਸਮਾਜ ਦੇ ਹੀ ਨਹਾਉਣ ਦੀ ਰੀਤ ਸੀ। ਪਰ ਦੂਜੇ ਦਿਨ ਸਵੇਰੇ ਇਨ੍ਹਾਂ ਕੁੰਡਾਂ ਦੇ ਸੁਆਮੀ ਸ੍ਰੀ ਟਿਪਣੀਸ ਨੇ ਬਾਬਾ ਸਾਹਿਬ ਨੂੰ ਇਨ੍ਹਾਂ ਕੁੰਡਾਂ ਵਿਚ ਨਹਾਉਣ ਦੀ ਬੇਨਤੀ ਕੀਤੀ। ਬਾਬਾ ਸਾਹਿਬ ਨੇ ਉਥੇ ਇਸ਼ਨਾਨ ਕਰਕੇ ਸਿਰਫ ਕੁਲੀਨ ਦੀ ਵਰਤੋਂ ਦੀ ਇਸ ਪ੍ਰਥਾ ਨੂੰ ਖ਼ਤਮ ਕੀਤਾ।[2]

27 ਦਸੰਬਰ ਤੋਂ ਤਿੰਨ ਦਿਨਾਂ ਤਕ ਬਾਬਾ ਸਾਹਿਬ ਕੁਲਾਬਾ ਅਤੇ ਰਤਨਾਗਿਰੀ ਜ਼ਿਲ੍ਹੇ ਦੇ ਜ਼ਮੀਂਦਾਰਾਂ ਦੇ ਖ਼ਿਲਾਫ਼ ਉਨ੍ਹਾਂ ਦੇ ਇਲਾਕੇ ਵਿਚ ਕੰਮ ਕਰਨ ਵਾਲੇ ਕਿਸਾਨਾ ਦੀਆਂ ਸ਼ਿਕਾਇਤਾਂ ਸੁਣਦੇ ਰਹੇ। ਜ਼ਮੀਦਾਰ ਦੀ ਜ਼ਮੀਨ 'ਤੇ ਕਾਸ਼ਤਕਾਰੀ ਕਰਨ ਵਾਲੇ ਇਹ ਪਰਿਵਾਰ ਮਰਾਠਾ ਅਤੇ ਮਹਾਰ ਜਾਤੀ ਦੇ ਸਨ। ਇਹ ਸਭ ਜ਼ਮੀਦਾਰ ਦੇ ਜ਼ੁਲਮਾਂ ਦੇ ਇਕੋ ਜਿਹੇ ਸ਼ਿਕਾਰ ਹੋਣ ਦੀ ਵਜ੍ਹਾ ਨਾਲ ਜਾਤੀ-ਭੇਦ ਨੂੰ ਭੁੱਲ ਕੇ ਇਕ ਜਗ੍ਹਾ ਜਮ੍ਹਾ ਹੋ ਕੇ ਬਾਬਾ ਸਾਹਿਬ ਨੂੰ ਆਪਣੀਆਂ ਸ਼ਿਕਾਇਤਾਂ ਸੁਣਾਉਂਦੇ ਰਹੇ।

1. ਨਿਰਭੀਡ, 12 ਜਨਵਰੀ, 1936.
2. ਉਹੀ, 12 ਜਨਵਰੀ, 1936

30 ਦਸੰਬਰ ਨੂੰ ਸਵੇਰੇ ਸਵ ਪਿੰਡ ਦੀ ਮਹਾਰਾਂ ਦੀ ਬਸਤੀ ਵਿਚ ਬਾਬਾ ਸਾਹਿਬ ਦਾ ਸ਼ਾਨਦਾਰ ਸੁਆਗਤ ਹੋਇਆ। ਉਥੋਂ ਉਹ ਮਹਾੜ ਦੇ ਸੁਰਬਾ ਟਿਪਣੀਸ ਦੇ ਘਰ ਨਿਵਾਸ ਕਰਨ ਗਏ। ਦੁਪਹਿਰ ਦੋ ਵਜੇ ਉਨ੍ਹਾਂ ਨੇ ਮਹਾੜ ਦਾ ਹੋਸਟਲ ਵੇਖਿਆ। ਬਾਅਦ ਵਿਚ ਤਿੰਨ ਵਜੇ ਪੰਜ ਹਜ਼ਾਰ ਜਨ-ਸਮੂਹ ਦੇ ਸਾਮ੍ਹਣੇ ਉਨ੍ਹਾਂ ਦਾ ਭਾਸ਼ਣ ਹੋਇਆ।[1] ਇਸਤਰੀਆਂ ਨੂੰ ਸੰਬੋਧਿਤ ਕਰਦੇ ਹੋਏ ਉਨ੍ਹਾਂ ਨੇ ਕਿਹਾ, "ਜੇ ਆਦਮੀ ਗ਼ਲਤੀ ਕਰ ਰਿਹਾ ਹੋਵੇ ਤਾਂ ਇਸਤਰੀਆਂ ਨੂੰ ਉਸਦੇ ਖ਼ਿਲਾਫ਼ ਵਿਦਰੋਹ ਕਰਨਾ ਚਾਹੀਦਾ ਹੈ। ਸਾਰੇ ਸਮਾਜ ਦੀ ਇੱਜ਼ਤ, ਉੱਨਤੀ ਅਤੇ ਜੱਸ ਇਸਤਰੀਆਂ ਦੇ ਹੱਥ ਵਿਚ ਹੁੰਦਾ ਹੈ। ਹਰ ਇਕ ਵੱਖ-ਵੱਖ ਧਰਮ ਬਦਲੀ ਨਾ ਕਰੇ। ਸਾਡਾ ਸਭ ਦਾ ਸਮੂਹਿਕ ਨਿਰਣਾ ਹੋਣ ਤਕ ਕੋਈ ਵੀ ਧਰਮ ਬਦਲੀ ਨਾ ਕਰੇ।

ਉਸੇ ਦਿਨ ਸ਼ਾਮ ਨੂੰ ਰਾਇਗੜ੍ਹ ਜ਼ਿਲ੍ਹੇ ਦੇ ਕੋਡੋਸੇ ਨਾਂ ਦੇ ਪਿੰਡ ਵਿਚ ਦੂਜੀ ਵਿਸ਼ਾਲ ਸਭਾ ਹੋਈ। ਉਥੇ ਭਾਸ਼ਣ ਦੇਂਦੇ ਹੋਏ ਉਨ੍ਹਾਂ ਨੇ ਕਿਹਾ, "ਉੱਚੀ ਇੱਛਾ ਅਤੇ ਆਸ਼ਾਵਾਦ ਨੂੰ ਸਵੀਕਾਰ ਕਰਨ ਨਾਲ ਹੀ ਉੱਚੀ ਸਥਿਤੀ 'ਤੇ ਪਹੁੰਚਿਆ ਜਾ ਸਕਦਾ ਹੈ। ਜਿਸਨੇ ਆਪਣੇ ਦਿਲ ਵਿਚ ਉਮੀਦ, ਉਮੰਗ ਅਤੇ ਇੱਛਾ ਦੀ ਲੋਅ ਲਗਾ ਲਈ ਹੈ, ਉਹ ਹਮੇਸ਼ਾ ਜ਼ਿੰਦਾਦਿਲ ਰਹਿੰਦਾ ਹੈ। ਆਪਣੇ ਚਰਿਤਰ ਨੂੰ ਵਧਾਉਣਾ, ਉਸਦਾ ਵਾਧਾ ਕਰਨਾ, ਜ਼ਿੰਦਗੀ ਦਾ ਪਹਿਲਾ ਫ਼ਰਜ਼ ਹੈ। ਉਸ ਦਾ ਪੂਰੀ ਤਰ੍ਹਾਂ ਵਿਕਾਸ ਕਰੋ। ਉਸਨੂੰ ਨਿਰਮਲ ਬਣਾਓ। ਪੁਰਾਣੀਆਂ ਰੂੜ੍ਹੀਆਂ ਅਤੇ ਰਿਵਾਜਾਂ ਨੂੰ ਦਫ਼ਨਾ ਦਿਓ। ਨਵੀਂ ਕਲਮ ਨਾਲ ਨਵਾਂ ਸਬਕ ਲਿਖੋ। ਹਮੇਸ਼ਾ ਆਸ਼ਾਵਾਨ ਰਹੋ। ਮਿਹਨਤ ਅਤੇ ਕੁਰਬਾਨੀ ਨਾਲ ਹੀ ਫ਼ਰਜ਼ ਪੂਰਾ ਹੁੰਦਾ ਹੈ। ਇਨਸਾਨ ਦੀਆਂ ਚੰਗੀਆਂ ਪ੍ਰਥਾਵਾਂ ਨਾਲ ਹੀ ਰਾਸ਼ਟਰ ਅਤੇ ਸਮਾਜ ਬਲਵਾਨ ਤੇ ਭਾਗਸ਼ਾਲੀ ਹੁੰਦੇ ਹਨ।" ਇਨ੍ਹਾਂ ਲਾਭਕਾਰੀ ਉਪਦੇਸ਼ਾਂ ਦੇ ਨਾਲ ਉਨ੍ਹਾਂ ਨੇ ਲੋਕਾਂ ਨੂੰ ਹੌਸਲਾ ਦਿੱਤਾ ਕਿ, "ਉਨ੍ਹਾਂ ਦੀ ਕਿਸਮਤ ਜਾਗਣ ਦਾ ਸਮਾਂ ਨੇੜੇ ਆ ਗਿਆ ਹੈ।"

ਆਪਣਾ ਭਾਸ਼ਣ ਖਤਮ ਕਰਕੇ ਡਾ.ਅੰਬੇਡਕਰ ਸੁਰਿੰਦਰ ਨਾਥ ਟਿਪਣੀਸ ਦੇ ਨਾਲ ਉਨ੍ਹਾਂ ਦੇ ਘਰ ਪਧਾਰੇ। ਰਾਤ ਨੂੰ ਟਿਪਣੀਸ ਦੇ ਦੀਵਾਨ ਖ਼ਾਨੇ ਵਿਚ ਮਹਾੜ ਦੇ ਨਗਰ ਸੇਠ ਸ੍ਰੀ ਦੇਵਚੰਦ ਗਾਂਧੀ ਨਾਲ ਉਨ੍ਹਾਂ ਦੀ ਮੁਲਾਕਾਤ ਹੋਈ ਜਿਸ ਵਿਚ ਉਨ੍ਹਾਂ ਨੇ ਧਰਮ ਬਦਲੀ ਬਾਰੇ ਡਾ. ਅੰਬੇਡਕਰ ਨਾਲ ਚਰਚਾ ਕੀਤੀ।

31 ਦਸੰਬਰ 1935 ਦੇ ਦਿਨ ਡਾ. ਅੰਬੇਡਕਰ, ਪ੍ਰਤਾਪਗੜ੍ਹ ਕਿਲੇ ਦੀ ਤਰਾਈ ਵਿਚ ਵਸੇ ਪੋਲਾਦਪੁਰ ਪਿੰਡ ਲਈ ਰਵਾਨਾ ਹੋਏ। ਰਸਤੇ ਵਿਚ ਲੋਕਾਂ ਨੇ ਆਪਣੇ ਆਪਣੇ ਪਿੰਡ ਦੀ ਸੀਮਾ 'ਤੇ ਉਨ੍ਹਾਂ ਦੀ ਮੋਟਰ ਰੋਕ ਕੇ ਉਨ੍ਹਾਂ ਨੂੰ ਹਾਰ ਪਾਏ। ਸੁਹਾਗਣ ਇਸਤਰੀਆਂ ਨੇ ਉਨ੍ਹਾਂ ਦੀ ਆਰਤੀ ਉਤਾਰ ਕੇ ਉਨ੍ਹਾਂ ਉਤੇ ਮੰਗਲ ਭਾਵਨਾਵਾਂ ਨਾਲ ਭਰੀ ਅਨੰਤ ਵਰਖਾ ਕੀਤੀ।

ਪੋਲਾਦਪੁਰ ਦੇ ਕੋਲ ਪ੍ਰਤਾਪਗੜ੍ਹ ਇਲਾਕੇ ਦੇ ਹਜ਼ਾਰਾਂ ਅਛੂਤ ਭਰਾਵਾਂ ਨੇ ਜੈਕਾਰ ਦੀ ਆਵਾਜ਼ ਨਾਲ ਉਨ੍ਹਾਂ ਦਾ ਸੁਆਗਤ ਕੀਤਾ। ਉਥੇ ਬਾਬਾ ਸਾਹਿਬ ਅਨੰਤਰਾਵ ਚਿਤਰੇ ਦੇ ਘਰ ਠਹਿਰੇ। ਉੱਥੇ ਉਨ੍ਹਾਂ ਨੂੰ ਮਿਲਣ ਲਈ ਲੋਕਾਂ ਦਾ ਇਕੱਠ ਜੁੜਿਆ ਹੋਇਆ ਸੀ। ਸਭ ਨਾਲ ਮਿਲ-ਜੁਲ ਕੇ ਉਨ੍ਹਾਂ ਦੀ ਸੁਖ-ਸਾਂਦ ਪੁੱਛ ਕੇ, ਡਾਕਟਰ ਸਾਹਿਬ ਨੇ ਉਨ੍ਹਾਂ ਨੂੰ

---

1. ਨਿਰਭੀਡ : 12 ਜਨਵਰੀ, 1936.

ਸੰਬੋਧਿਤ ਕੀਤਾ। ਰਾਤ ਦੇ ਸਮੇਂ ਪੋਲਾਦਪੁਰ ਦੇ ਮਹਾਰਾਂ ਦੀ ਬਸਤੀ ਵਿਚ ਉਨ੍ਹਾਂ ਦਾ ਭਾਸ਼ਣ ਹੋਇਆ। ਉਸ ਤੋਂ ਬਾਅਦ ਉਹ ਆਪਣੇ ਸੈਕਟਰੀ ਸ੍ਰੀ ਕਮਲਕਾਂਤ ਚਿਤਰੇ ਦੇ ਘਰ ਗਏ। ਫੇਰ ਚਾਨਣੀ ਰਾਤ ਦੀ ਸੀਤਲ ਰੌਸ਼ਨੀ ਵਿਚ ਅਨੰਤਰਾਵ ਚਿਤਰੇ ਨੇ ਆਪਣੇ ਬਗ਼ੀਚੇ ਵਿਚ ਡਾ. ਅੰਬੇਡਕਰ ਅਤੇ ਉਨ੍ਹਾਂ ਦੇ ਕੁਲੀਨ ਅਤੇ ਅਛੂਤ ਸਾਥੀਆਂ ਨੂੰ ਸ਼ਾਨਦਾਰ ਦਾਅਵਤ ਦਿੱਤੀ। ਪਹਿਲੀ ਜਨਵਰੀ 1936 ਨੂੰ ਡਾ. ਅੰਬੇਡਕਰ ਆਪਣਾ ਅੱਗੇ ਦਾ ਦੌਰਾ ਮੁਲਤਵੀ ਕਰਕੇ ਪੋਲਾਦਪੁਰ ਤੋਂ ਮਹਾੜ ਹੁੰਦੇ ਹੋਏ ਮੁੰਬਈ ਵਾਪਸ ਆ ਗਏ।

# 25

29 ਦਸੰਬਰ 1935 ਦੇ ਦਿਨ ਪੁਣੇ ਵਿਚ ਹਿੰਦੂ ਮਹਾਸਭਾ ਦੀ ਬੈਠਕ ਖ਼ਤਮ ਹੋਈ। ਇਸ ਬੈਠਕ ਵਿਚ ਉਨ੍ਹਾਂ ਨੇ ਇਹ ਪ੍ਰਸਤਾਵ ਪਾਸ ਕੀਤਾ ਕਿ ਹਿੰਦੂ ਧਰਮ ਜਨਮਜਾਤ ਛੂਤਛਾਤ ਨੂੰ ਸਵੀਕਾਰ ਨਹੀਂ ਕਰਦਾ।

1929 ਈਸਵੀ ਵਿਚ ਹਿੰਦੂ ਸਭਾ ਦੇ ਕਾਰਜ ਕਰਤਿਆਂ ਨੇ 'ਹਿੰਦੂ ਸੰਘ' ਨਾਂ ਦੇ ਸੰਗਠਨ ਦੀ ਸਥਾਪਨਾ ਕੀਤੀ ਸੀ। ਇਸ ਸੰਸਥਾ ਦੀ ਸਲਾਹਕਾਰ ਸਮਿਤੀ ਵਿਚ ਬੈਰਿਸਟਰ ਸਾਵਰਕਰ, ਡਾ. ਜੈਕਰ, ਕੇਸ਼ਵਰਾਵ ਜੇਧੇ, ਅਨੰਤ ਹਰੀ ਗਦਰੇ ਦੇ ਨਾਲ ਹੀ ਡਾਕਟਰ ਅੰਬੇਡਕਰ ਵੀ ਸ਼ਾਮਿਲ ਸਨ।[1]

ਧਰਮ ਬਦਲੀ ਦਾ ਐਲਾਨ ਕਰਨ ਤੋਂ ਬਾਅਦ ਇਸ ਬਾਰੇ ਸਮਾਜ ਦੇ ਸਾਰੇ ਵਰਗਾਂ ਵਲੋਂ ਹੱਕ ਅਤੇ ਵਿਰੋਧ ਵਿਚ ਪ੍ਰਤਿਕਰਮ ਪ੍ਰਗਟ ਹੋਏ ਸਨ। ਵੇਦ ਸ਼ਾਸਤ੍ਰੀ ਪੰਡਤ ਸਾਤਵਡੇਕਰ ਨੇ ਇਕ ਬਹੁਤ ਵਿਸਥਾਰਪੂਰਵਕ ਲੇਖ ਲਿਖਿਆ ਸੀ।[2] ਉਸਦਾ ਸਿਰਲੇਖ ਸੀ : "ਡਾਕਟਰ ਅੰਬੇਡਕਰ ਦਾ ਕਰੱਤਵ।" ਇਸ ਲੇਖ ਵਿਚ ਉਨ੍ਹਾਂ ਨੇ ਡਾ. ਅੰਬੇਡਕਰ ਅਤੇ ਉਨ੍ਹਾਂ ਦੇ ਸਾਥੀਆਂ ਨੂੰ ਧਰਮ-ਬਦਲੀ ਨਾ ਕਰਨ ਦੀ ਸਲਾਹ ਦਿੱਤੀ ਸੀ। ਉਨ੍ਹਾਂ ਨੇ ਇਕ ਹਲਕੀ ਗੱਲ ਵੀ ਲਿਖੀ, "ਡਾ. ਅੰਬੇਡਕਰ ਨੇ ਮਹਾਰ ਜਾਤੀ ਵਿਚ ਜਨਮ ਲੈਣ ਕਾਰਣ ਹੀ ਅੱਜ ਇੰਨਾ ਮਹੱਤਵ ਪ੍ਰਾਪਤ ਕੀਤਾ ਹੈ। ਜੇ ਉਨ੍ਹਾਂ ਦਾ ਜਨਮ ਕਿਸੇ ਉੱਚੀ ਜਾਤ ਵਿਚ ਹੋਇਆ ਹੁੰਦਾ ਤਾਂ ਉਨ੍ਹਾਂ ਨੂੰ ਇੰਨਾ ਮਹੱਤਵ ਨਾ ਮਿਲ ਸਕਦਾ। ਜਦੋਂ ਤੱਕ ਅਛੂਤ ਸਮਾਜ ਅਛੂਤ ਮੰਨਿਆ ਜਾਂਦਾ ਹੈ ਤਦ ਤਕ ਹੀ ਉਸਨੂੰ ਲਾਭ ਮਿਲ ਸਕਦਾ ਹੈ। ਅਛੂਤ ਸਮਾਜ ਨੂੰ ਇਹ ਐਲਾਨ ਕਰਨਾ ਚਾਹੀਦਾ ਹੈ ਕਿ ਅਸੀਂ ਹਿੰਦੂ ਹੀ ਰਹਾਂਗੇ, ਇਸੇ ਵਿਚ ਹੀ ਉਨ੍ਹਾਂ ਦਾ ਹਿੱਤ ਲੁਕਿਆ ਹੋਇਆ ਹੈ।" ਉਨ੍ਹਾਂ ਦੀ ਇਹ ਗੱਲ ਨਿੰਦਨਯੋਗ ਸੀ।

ਇਸੇ ਲੇਖ ਦਾ ਉੱਤਰ ਦਿੰਦੇ ਹੋਏ ਡਾ. ਅੰਬੇਡਕਰ ਨੇ ਕਿਹਾ, "ਭਾਵੇਂ ਮੈਂ ਮਹਾਰ ਜਾਤੀ ਦਾ ਹਾਂ, ਫਿਰ ਵੀ ਮੈਨੂੰ ਜੋ ਵਡਿਆਈ ਮਿਲੀ ਹੈ, ਉਹ ਮੇਰੀ ਵਿਦਵਤਾ ਕਾਰਣ ਹੈ, ਅਤੇ ਜੇ ਮੈਂ ਧਰਮ-ਬਦਲੀ ਕਰ ਲੈਂਦਾ ਹਾਂ ਤਾਂ ਵੀ ਮੇਰੀ ਵਿਦਵਤਾ ਤਾਂ ਨਸ਼ਟ ਹੋਣੋ ਰਹੀ।"

ਉਨ੍ਹਾਂ ਨੇ ਇਹ ਵੀ ਕਿਹਾ, 'ਮੇਰਾ ਧਰਮ-ਬਦਲੀ ਦਾ ਨਿਸ਼ਚਾ ਅਟੱਲ ਹੈ। ਵਿਚਾਰਾਂ ਦੀ ਬਹਿਸ ਅਤੇ ਤਰਕਵਾਦ ਵਿਚ ਡਾ. ਅੰਬੇਡਕਰ ਦੇ ਲੇਖਾਂ ਤੋਂ ਲਾਜਵਾਬ ਦਲੀਲਾਂ ਦੀ ਨਿਪੁੰਨਤਾ ਝਲਕਦੀ ਹੈ।

. ਜਨਵਰੀ 1936 ਵਿਚ ਪੁਣੇ ਸ਼ਹਿਰ ਵਿਚ ਧਰਮ-ਬਦਲੀ ਦੇ ਨਿਰਣੇ 'ਤੇ ਗਹਿਰਾਈ

1. ਨਿਰਭੀਡ : 12 ਜਨਵਰੀ, 1936.
2. ਪੁਰਸ਼ਾਰਥ : ਨਵੰਬਰ, 1935.

ਨਾਲ ਵਿਚਾਰ ਕਰਨ ਲਈ ਇਕ ਸੰਮੇਲਨ ਆਯੋਜਿਤ ਕੀਤਾ ਗਿਆ। ਇਸ ਸਰਵ ਮਹਾਂਰਾਸ਼ਟਰ ਯੁਵਕ ਸਭਾ ਵਿਚ ਡਾ. ਅੰਬੇਡਕਰ ਨੇ ਚਿਤਾਵਨੀ ਦਿੰਦੇ ਹੋਏ ਕਿਹਾ "ਹੁਣ ਜੇ ਭਗਵਾਨ ਵੀ ਆਪ ਪ੍ਰਗਟ ਹੋ ਜਾਣ ਤਾਂ ਵੀ ਅਛੂਤ ਸਮਾਜ ਧਰਮ-ਬਦਲੀ ਦੇ ਨਿਸ਼ਚੇ ਤੋਂ ਹਟੇਗਾ ਨਹੀਂ। ਮੈਂ ਆਪ ਸਭ ਨੂੰ ਆਪਣੀ ਹੀਣ ਅਵਸਥਾ ਤੋਂ ਉਪਰ ਚੁੱਕਣ ਦਾ ਜਤਨ ਕਰ ਰਿਹਾ ਹਾਂ। ਇਸ ਵਿਚ ਮੇਰਾ ਕੋਈ ਨਿੱਜੀ ਹਿੱਤ ਨਹੀਂ ਹੈ। ਆਪ ਲੋਕਾਂ ਨੂੰ ਆਪਣੀ ਜ਼ਿੰਮੇਵਾਰੀ ਸੰਭਾਲਣੀ ਹੋਵੇਗੀ। ਅਤੇ ਜੇ ਤੁਸੀਂ ਮੇਰੇ ਦੱਸੇ ਮਾਰਗ 'ਤੇ ਚੱਲੋਗੇ ਤਾਂ ਆਪ ਲੋਕਾਂ ਦਾ ਭਲਾ ਹੀ ਹੋਵੇਗਾ।" ਇਸ ਸੰਮੇਲਨ ਵਿਚ ਕਿਸ ਧਰਮ ਨੂੰ ਸਵੀਕਾਰ ਕੀਤਾ ਜਾਏ, ਇਸ ਵਿਸ਼ੇ 'ਤੇ ਨਿਰਣਾ ਕਰਨ ਦਾ ਸੰਪੂਰਣ ਅਧਿਕਾਰ ਡਾ. ਅੰਬੇਡਕਰ ਨੂੰ ਦੇ ਦਿੱਤਾ ਗਿਆ। ਡਾ. ਅੰਬੇਡਕਰ ਦੇ ਨੇੜੇ-ਤੇੜੇ ਇਕ ਘੇਰਾ ਬਣਨ ਲੱਗਾ। ਇਸ ਮਹੱਤਵ ਕਾਰਣ ਇਕ ਕਾਰਜ-ਕਰਤਾ ਨੇ ਐਲਾਨ ਕੀਤਾ, "ਅਛੂਤਾਂ ਨੂੰ ਵੇਦ ਨਹੀਂ ਚਾਹੀਦੇ, ਗੀਤਾ ਨਹੀਂ ਚਾਹੀਦੀ, ਸ਼ੰਕਰਾਚਾਰੀਆ ਨਹੀਂ ਚਾਹੀਦੇ, ਉਨ੍ਹਾਂ ਨੂੰ ਕਿਸੇ ਦੇਵਦੂਤ ਦੀ ਜ਼ਰੂਰਤ ਨਹੀਂ ਹੈ। ਉਨ੍ਹਾਂ ਨੂੰ ਤਾਂ ਬਸ ਅੰਬੇਡਕਰ ਚਾਹੀਦੈ।" ਡਾਕਟਰ ਅੰਬੇਡਕਰ ਨੇ ਸਪੱਸ਼ਟ ਸੁਚੇਤ ਕੀਤਾ, "ਆਪਣੇ ਉਦਾਰ ਲਈ ਤੁਹਾਨੂੰ ਸੰਘਰਸ਼ ਕਰਨਾ ਪਵੇਗਾ। ਧਰਮ ਬਦਲੀ ਨਾਲ ਆਪ ਲੋਕਾਂ ਦਾ ਕਲਿਆਣ ਹੀ ਹੋਵੇਗਾ। ਪਰ ਇੱਕੇ-ਦੁੱਕੇ ਧਰਮ ਬਦਲਣ ਨਾਲ ਗੱਲ ਨਹੀਂ ਬਣੇਗੀ।"

ਇਸ ਸੰਮੇਲਨ ਦੌਰਾਨ ਡਾ. ਅੰਬੇਡਕਰ ਪੁਣੇ ਦੇ ਸਿੱਖ ਸਮਾਜ ਦੇ ਪਾਠ ਕੀਰਤਨ ਦੇ ਪ੍ਰੋਗਰਾਮ ਵਿਚ ਵੀ ਸ਼ਾਮਿਲ ਹੋਏ। ਸਿੱਖ ਨੇਤਾਵਾਂ ਨੇ ਉਨ੍ਹਾਂ ਨੂੰ ਆਪਣੇ ਵਲੋਂ ਰੀਝਾਉਣ ਦਾ ਬਹੁਤ ਜਤਨ ਕੀਤਾ ਕਿ ਉਹ ਸੋਲੰਕੀ ਸਹਿਤ ਸਿੱਖ ਧਰਮ ਨੂੰ ਸਵੀਕਾਰ ਕਰ ਲੈਣ। ਇਸੇ ਹਫਤੇ ਦੋ ਮੁਸਲਿਮ ਵਫ਼ਦ ਵੀ ਉਨ੍ਹਾਂ ਨੂੰ ਮਿਲੇ ਅਤੇ ਉਨ੍ਹਾਂ ਨੇ ਡਾ. ਅੰਬੇਡਕਰ ਨੂੰ ਇਸਲਾਮ ਮਜ਼ਹਬ ਮੰਨ ਲੈਣ ਦੀ ਬੇਨਤੀ ਕੀਤੀ।

ਭਾਵੇਂ ਧਰਮ-ਬਦਲੀ ਦੇ ਮਹੱਤਵਪੂਰਨ ਸਵਾਲ 'ਤੇ ਡਾ. ਅੰਬੇਡਕਰ ਰੁੱਝੇ ਹੋਏ ਸਨ, ਫੇਰ ਵੀ ਬਾਕੀ ਕੰਮਾਂ ਵਲ ਉਹ ਪੂਰਾ ਧਿਆਨ ਦਿੰਦੇ ਸਨ। ਕੁਲਾਬਾ ਜ਼ਿਲ੍ਹੇ ਦੇ ਚਰੀ ਪਿੰਡ ਵਿਚ ਇਕ ਕਿਸਾਨ ਸਭਾ ਦੇ ਮੁਖੀ ਵਜੋਂ ਭਾਸ਼ਣ ਦਿੰਦੇ ਹੋਏ ਉਨ੍ਹਾਂ ਨੇ ਲਲਕਾਰ ਕੇ ਕਿਹਾ, "ਕਿਸਾਨਾਂ ਨੂੰ ਜ਼ਮੀਂਦਾਰਾਂ ਦੇ ਖ਼ਿਲਾਫ਼ ਅੰਦੋਲਨ ਕਰਨਾ ਚਾਹੀਦਾ ਹੈ।"

1 ਮਾਰਚ 1936 ਨੂੰ ਬਾਬਾ ਸਾਹਿਬ ਨੇ ਪਨਵੇਲ ਵਿਚ ਆਯੋਜਿਤ ਸਭਾ ਦੇ ਮੁਖੀ ਪਦ ਦਾ ਮਾਣ ਵਧਾਇਆ। ਉੱਥੇ ਇਸਤਰੀਆਂ ਨੇ ਉਨ੍ਹਾਂ ਦੀ ਆਰਤੀ ਉਤਾਰੀ। ਅੰਜੁਮਨ-ਏ-ਇਸਲਾਮ ਅਤੇ ਮੁਸਲਮਾਨਾਂ ਦੇ ਅਖਾੜੇ ਵਲੋਂ ਉਨ੍ਹਾਂ ਦੀ ਅਗਵਾਈ ਕੀਤੀ ਗਈ। ਉਥੋਂ ਦੇ ਚਮਾਰ ਸਮਾਜ ਨੇ ਵੀ ਉਨ੍ਹਾਂ ਦਾ ਆਦਰ-ਸਤਿਕਾਰ ਕੀਤਾ। ਉੱਥੇ ਹੀ ਆਪਣੇ ਭਾਸ਼ਣ ਵਿਚ ਉਨ੍ਹਾਂ ਨੇ ਕਿਹਾ, "ਇਹ ਅਛੂਤਾਂ ਦਾ ਅੰਦੋਲਨ ਸਭ ਦਲਿਤਾਂ ਲਈ ਹੈ। ਜੇ ਚਮਾਰ ਅਤੇ ਮਾਂਗ ਸਮਾਜ ਇਸ ਅੰਦੋਲਨ ਦਾ ਬੀੜਾ ਚੁਕਦੇ ਹਨ ਤਾਂ ਮੈਂ ਮਹਾਰ ਸਮਾਜ ਨੂੰ ਕਹਾਂਗਾ ਕਿ ਉਹ ਸ਼ਾਂਤ ਬੈਠਣ।" ਉਨ੍ਹਾਂ ਨੇ ਇਥੇ ਇਹ ਜਾਣਕਾਰੀ ਵੀ ਦਿੱਤੀ ਕਿ ਉਨ੍ਹਾਂ ਨੇ ਮੁੰਬਈ ਨਗਰ ਪਾਲਿਕਾ ਵਿਚ ਸਿੱਖਿਆ ਵਿਭਾਗ ਦੇ ਸੁਪਰਵਾਈਜ਼ਰ ਦੇ ਪਦਾਂ 'ਤੇ ਚਮਾਰ ਸਮਾਜ ਦੇ ਲੋਕਾਂ ਨੂੰ ਲੈਣ ਦੀ ਸਹੂਲਤ ਕਿਵੇਂ ਹਾਸਲ ਕਰਵਾਈ ਅਤੇ ਚਮਾਰ-ਮਾਂਗ ਸਮਾਜ ਦੇ ਲੋਕਾਂ ਨੂੰ ਪੁਲਿਸ ਟਰੇਨਿੰਗ ਵਿਭਾਗ ਵਿਚ ਲਿਆਉਣ ਲਈ ਉਨ੍ਹਾਂ ਨੂੰ ਕਿੰਨੇ ਜਤਨ ਕਰਨੇ ਪਏ।

# 26

ਲਾਅ ਕਾਲਜ ਦੀ ਜਨਵਰੀ 1936 ਦੀ ਪਤ੍ਰਿਕਾ ਵਿਚ ਲਾਅ ਕਾਲਜ ਦੇ ਵਿਦਿਆਰਥੀਆਂ ਨੇ ਡਾ. ਅੰਬੇਡਕਰ ਪ੍ਰਤੀ ਆਪਣਾ ਹਾਰਦਿਕ ਪਿਆਰ ਪ੍ਰਗਟ ਕਰਦੇ ਹੋਏ ਸੰਪਾਦਕੀ ਲੇਖ ਵਿਚ ਉਨ੍ਹਾਂ ਦੀ ਪ੍ਰਸੰਸਾ ਕੀਤੀ। ਇਸ ਕਾਲਜ ਦੀ ਪਤ੍ਰਿਕਾ ਵਿਚ ਇਕ ਲੇਖ ਲਿਖ ਕੇ ਡਾ. ਅੰਬੇਡਕਰ ਨੇ ਕਾਨੂੰਨ ਦੀ ਸਿੱਖਿਆ ਕਿਵੇਂ ਦਿੱਤੀ ਜਾਏ, ਇਸਦਾ ਵਰਣਨ ਕੀਤਾ ਹੈ। ਆਪਣੇ ਲੇਖ ਵਿਚ ਉਨ੍ਹਾਂ ਨੇ ਪਾਠਕ੍ਰਮ ਕਿਵੇਂ ਦਾ ਹੋਵੇ, ਇਸਨੂੰ ਸਮਝਾਉਂਦੇ ਹੋਏ ਇਸ ਗੱਲ 'ਤੇ ਜ਼ੋਰ ਦਿੱਤਾ ਹੈ ਕਿ ਕਿਸੇ ਵੀ ਨਿਰਧਾਰਤ ਪਾਠਕ੍ਰਮ ਦੀ ਤਰ੍ਹਾਂ ਹੀ ਕਾਨੂੰਨ ਦੀ ਪੜ੍ਹਾਈ ਵੀ ਇਕ ਉਪਾਧੀ ਪ੍ਰਾਪਤੀ ਦਾ ਪਾਠਕ੍ਰਮ ਹੋਵੇ। ਇੰਗਲੈਂਡ ਵਿਚ ਜਿਹੜਾ ਬੈਰਿਸਟਰ ਦੀ ਪੜ੍ਹਾਈ ਦਾ ਅਭਿਆਸ-ਕ੍ਰਮ ਹੈ, ਉਹ ਉਪਾਧੀ ਪ੍ਰਾਪਤੀ ਦੀ ਦ੍ਰਿਸ਼ਟੀ ਤੋਂ ਪੂਰਨ ਨਹੀਂ ਹੈ। ਇਹ ਗੱਲ ਉਨ੍ਹਾਂ ਨੇ ਉਸ ਲੇਖ ਵਿਚ ਸਮਝਾਉਂਦੇ ਹੋਏ ਵਿਸਤਾਰ ਰੂਪ ਵਿਚ ਇਹ ਬੇਨਤੀ ਕੀਤੀ ਕਿ ਉਨ੍ਹਾਂ ਦੀ ਯੋਜਨਾ ਅਨੁਸਾਰ ਜੇ ਕਾਨੂੰਨ ਦੀ ਪੜ੍ਹਾਈ ਦਾ ਪਾਠ ਕ੍ਰਮ ਨਿਸ਼ਚਿਤ ਕੀਤਾ ਜਾਏ ਤਾਂ ਉਸ ਨਾਲ ਵਿਦਿਆਰਥੀਆਂ ਨੂੰ ਕਿਸ ਤਰ੍ਹਾਂ ਲਾਭ ਪਹੁੰਚ ਸਕੇਗਾ। ਜੇ ਕਾਨੂੰਨ ਦੀਆਂ ਪ੍ਰੀਖਿਆਵਾਂ ਦੀ ਜ਼ਿੰਮੇਵਾਰੀ ਬਾਰ ਕੌਂਸਿਲ ਨੂੰ ਦੇ ਦਿੱਤੀ ਜਾਏ ਤਾਂ ਬਾਰ ਕੌਂਸਿਲ ਵੀ ਮਜ਼ਦੂਰਾਂ ਦੇ ਸੰਗਠਨ ਵਾਂਗ ਕੰਮ ਕਰ ਸਕੇਗੀ। ਉਨ੍ਹਾਂ ਨੇ ਇਹ ਸੁਝਾਉਂਦੇ ਹੋਏ ਅੱਗੇ ਲਿਖਿਆ ਹੈ ਕਿ ਵਕੀਲਾਂ ਨੂੰ ਕਾਨੂੰਨ ਸ਼ਾਸਤਰ ਦੇ ਮੂਲ ਤੱਤਾਂ ਦੇ ਗਿਆਨ ਨਾਲ ਹੀ ਵਿਆਪਕ ਅਤੇ ਆਮ ਜਾਣਕਾਰੀ ਵੀ ਹੋਣੀ ਚਾਹੀਦੀ ਹੈ। ਉਨ੍ਹਾਂ ਨੂੰ ਆਪਣੀ ਬੋਲਣ ਦੀ ਕਲਾ ਦੇ ਨਾਲ ਹੀ ਵਿਸ਼ੇ ਨੂੰ ਸਮਝਾਉਣ ਦੀ ਯੋਗਤਾ ਅਤੇ ਆਪਣੇ ਉਦੇਸ਼ਾਂ ਦਾ ਸਹੀ ਵਰਣਨ ਕਰਨ ਵਿਚ ਵੀ ਨਿਪੁੰਨ ਹੋਣਾ ਚਾਹੀਦਾ ਹੈ। ਇਸ ਲਈ ਕਾਨੂੰਨ ਦੀ ਪੜ੍ਹਾਈ ਦੇ ਨਾਲ ਸਮਾਜ ਸ਼ਾਸਤਰ, ਮਾਨਵ ਸ਼ਾਸਤਰ, ਤਰਕ ਸ਼ਾਸਤਰ, ਬੋਲਣ ਦੀ ਕਲਾ ਅਤੇ ਵਾਦ-ਵਿਵਾਦ ਨਿਪੁੰਨਤਾ ਅਤੇ ਭਾਸ਼ਾ ਅਧਿਕਾਰ ਦੀ ਸਿੱਖਿਆ ਵੀ ਪਾਠਕ੍ਰਮ ਵਿਚ ਸ਼ਾਮਲ ਹੋਣੀ ਚਾਹੀਦੀ ਹੈ। ਡਾ. ਅੰਬੇਡਕਰ ਨੇ ਪੂਰੇ ਅਭਿਆਸ ਕ੍ਰਮ ਵਿਚ ਮੁੱਢਲੀ ਤਬਦੀਲੀ ਕਰਨ ਦੀ ਸਲਾਹ ਦਿੱਤੀ।

ਦਸੰਬਰ 1935 ਤੋਂ ਪੰਜਾਬ ਦੇ ਜਾਤਪਾਤ ਹਟਾਉਣ ਮੰਡਲ ਨਾਲ ਡਾਕਟਰ ਅੰਬੇਡਕਰ ਦਾ ਪੱਤਰ-ਵਿਹਾਰ ਸ਼ੁਰੂ ਹੋ ਗਿਆ ਸੀ। ਇਸ ਮੰਡਲ ਦੇ ਸਲਾਨਾ ਜਲਸੇ ਲਈ ਡਾ. ਅੰਬੇਡਕਰ ਨੂੰ ਮੁਖੀ-ਪਦ ਗ੍ਰਹਿਣ ਕਰਨ ਦੀ ਬੇਨਤੀ ਕੀਤੀ ਸੀ। 5 ਦਸੰਬਰ 1935 ਨੂੰ ਲਿਖੇ ਗਏ ਆਪਣੇ ਪੱਤਰ ਵਿਚ ਡਾਕਟਰ ਅੰਬੇਡਕਰ ਨੇ ਇਹ ਸਪਸ਼ਟ ਕੀਤਾ ਕਿ ਉਨ੍ਹਾਂ ਦੇ ਮੁਖ ਭਾਸ਼ਣ ਦਾ ਮੂਲ ਸਿਧਾਂਤ ਕੀ ਹੋਵੇਗਾ। ਫੇਰ ਮੰਡਲ ਦੇ ਮੈਂਬਰਾਂ ਨੇ ਉਨ੍ਹਾਂ ਦੇ ਭਾਸ਼ਣ ਦੀ ਕਾਪੀ ਪੜ੍ਹ ਕੇ ਉਸ ਵਿਚ ਕੁਝ ਸੁਧਾਰ ਕਰਨ ਦਾ ਸੁਝਾਅ ਭੇਜਿਆ। ਪਰ ਅੰਬੇਡਕਰ ਨੇ ਉਸ ਨੂੰ ਮੰਨਣ ਤੋਂ ਸਾਫ਼ ਨਾਂਹ ਕਰ ਦਿੱਤੀ। ਆਖ਼ਿਰ ਉਨ੍ਹਾਂ ਨੇ ਲਿਖਿਆ ਕਿ

ਜਾਤੀ-ਵਿਵਸਥਾ ਤੇ ਉਨ੍ਹਾਂ ਦੇ ਵਿਚਾਰ ਬਹੁਤ ਹੀ ਵਿਸਫੋਟਕ ਹਨ ਅਤੇ ਉਸਨੂੰ ਸਰੋਤੇ ਸਹਿਣ ਨਹੀਂ ਕਰ ਸਕਣਗੇ। ਇਸ ਲਈ ਇਹ ਸਮਾਰੋਹ ਹੀ ਮੁਲਤਵੀ ਕੀਤਾ ਜਾ ਰਿਹਾ ਹੈ।

ਡਾ. ਅੰਬੇਡਕਰ ਨੇ 'ਅਨਿਹਿਲੇਸ਼ਨ ਆਫ ਕਾਸਟ' ਵਿਸ਼ੇ ਤੇ ਆਪਣਾ ਜਿਹੜਾ ਭਾਸ਼ਣ ਪ੍ਰਕਾਸ਼ਿਤ ਕੀਤਾ ਹੈ ਉਹ ਅੱਜ ਜਾਤੀ ਪ੍ਰਥਾ ਉਪਰ ਗੀਤਾ ਵਾਂਗ ਹੀ ਇਕ ਮੂਲ ਪੁਸਤਕ ਮੰਨੀ ਜਾਂਦੀ ਹੈ। ਇਸ ਕਿਤਾਬ ਬਾਰੇ ਆਪਣੇ ਵਿਚਾਰ ਵਿਅਕਤ ਕਰਦੇ ਹੋਏ ਮਹਾਤਮਾ ਗਾਂਧੀ ਨੇ ਇਹ ਮਤ ਪ੍ਰਗਟ ਕੀਤਾ ਹੈ, "ਹਰ ਹਿੰਦੂ ਨੂੰ ਇਹ ਕਿਤਾਬ ਪੜ੍ਹਨੀ ਚਾਹੀਦੀ ਹੈ। ਉਨ੍ਹਾਂ ਦੀ ਇਹ ਸਿਫਾਰਿਸ਼ ਹੀ ਕਿਤਾਬ ਦਾ ਮਹੱਤਵ ਸਿੱਧ ਕਰਦੀ ਹੈ। ਗਾਂਧੀ ਜੀ ਦੇ ਕੁਝ ਸ਼ੰਸਿਆਂ ਦਾ ਵਿਸਥਾਰ ਸਹਿਤ ਢੁੱਕਵਾਂ ਉੱਤਰ ਦਿੰਦੇ ਹੋਏ ਡਾ. ਅੰਬੇਡਕਰ ਨੇ ਇਸ ਕਿਤਾਬ ਦੇ ਦੋ ਸੰਸਕਰਣ ਛਪਵਾਏ ਸਨ। ਅੱਜ ਇਸ ਕਿਤਾਬ ਦਾ ਭਾਰਤ ਦੀਆਂ ਸਾਰੀਆਂ ਪ੍ਰਮੁਖ ਭਾਸ਼ਾਵਾਂ ਵਿਚ ਅਨੁਵਾਦ ਪ੍ਰਕਾਸ਼ਿਤ ਹੋ ਚੁਕਿਆ ਹੈ ਅਤੇ ਉਨ੍ਹਾਂ ਦੇ ਕਈ ਸੰਸਕਰਣ ਨਿਕਲ ਚੁੱਕੇ ਹਨ। ਕਿਸੇ ਵੀ ਗ੍ਰੰਥਕਾਰ ਨੇ ਅਜੇ ਤਕ ਜਾਤੀ ਉੱਥਾਨ ਤੇ ਇੰਨੀ ਡੂੰਘੀ,

ਢੁੱਕਵੀਂ ਚਰਚਾ ਕਿਸੇ ਕਿਤਾਬ ਵਿਚ ਨਹੀਂ ਕੀਤੀ ਹੈ। ਹਿੰਦੂ ਸਮਾਜ ਦੇ ਪੁਨਰ-ਸੰਗਠਨ ਕਰਨ ਲਈ ਡਾਕਟਰ ਸਾਹਿਬ ਨੇ ਜਿਹੜੇ ਦੂਰਅੰਦੇਸ਼ੀ ਉਪਾਅ ਸੁਝਾਏ ਹਨ, ਉਹ ਅੱਜ ਵੀ ਓਨੇ ਹੀ ਨਵੇਂ ਅਤੇ ਪ੍ਰਾਸੰਗਿਕ ਹਨ।

ਚਿਤਰੰਜਨ ਨਾਟਕ ਕੰਪਨੀ ਨੇ 15 ਮਾਰਚ 1935 ਦੇ ਦਿਨ 'ਬੰਬੇ ਥੀਏਟਰ' ਮੁੰਬਈ ਵਿਚ ਉਨ੍ਹਾਂ ਦਾ ਆਦਰ-ਸਤਿਕਾਰ ਕੀਤਾ ਸੀ।

ਅੰਮ੍ਰਿਤਸਰ ਵਿਚ 13-14 ਅਪ੍ਰੈਲ ਨੂੰ ਸਿੱਖ ਮਿਸ਼ਨਰੀ ਸਭਾ ਦਾ ਜਲਸਾ ਹੋਇਆ, ਇਸ ਸੰਮੇਲਨ ਵਿਚ ਡਾ. ਅੰਬੇਡਕਰ ਵੀ ਗਏ ਸਨ। ਆਪਣੇ ਭਾਸ਼ਣ ਵਿਚ ਉਨ੍ਹਾਂ ਨੇ ਕਿਹਾ ਸੀ, "ਸਿੱਖ ਸਮਾਜ ਵਿਚ ਸਮਾਜਿਕ ਬਰਾਬਰੀ ਦੇ ਤੱਤ ਹਨ, ਇਸ ਨੂੰ ਮੈਂ ਮੰਨਦਾ ਹਾਂ। ਪਰ ਸਾਡਾ ਧਰਮ-ਬਦਲੀ ਦਾ ਸਮਾਂ ਅਜੇ ਨਿਸ਼ਚਿਤ ਨਹੀਂ ਹੋਇਆ ਹੈ।"

ਡਾ. ਅੰਬੇਡਕਰ ਦਾ ਇਹ ਰੁਖ ਦੇਖ ਕੇ ਮਹਾਤਮਾ ਗਾਂਧੀ ਦੇ ਚੇਲੇ ਸੇਠ ਵਾਲਚੰਦ ਹੀਰਾਚੰਦ ਨੇ ਉਨ੍ਹਾਂ ਨੂੰ ਗਾਂਧੀ ਜੀ ਨਾਲ ਮਿਲਣ ਦੀ ਉਚੇਚੀ ਬੇਨਤੀ ਕੀਤੀ। ਇਸ ਅਨੁਸਾਰ ਬਾਬਾ ਸਾਹਿਬ ਸੇਗਾਂਵ ਜਾ ਕੇ ਗਾਂਧੀ ਜੀ ਨੂੰ ਮਿਲੇ। ਪਰ ਉਸ ਮੁਲਾਕਾਤ ਨਾਲ ਕੁਝ ਹਾਸਲ ਨਹੀਂ ਹੋਇਆ। ਸੇਗਾਂਵ ਤੋਂ ਵਾਪਸ ਆਉਂਦੇ ਸਮੇਂ ਵਰਧਾ ਸਟੇਸ਼ਨ 'ਤੇ ਹਜ਼ਾਰਾਂ ਦਲਿਤ ਡਾ. ਅੰਬੇਡਕਰ ਦੇ ਦਰਸ਼ਨਾਂ ਲਈ ਜਮ੍ਹਾਂ ਹੋ ਗਏ ਸਨ। ਇਸ ਦ੍ਰਿਸ਼ ਨੂੰ ਦੇਖ ਕੇ ਸੇਠ ਵਾਲਚੰਦ ਹੀਰਾਚੰਦ ਨੇ ਕਿਹਾ ਕਿ "ਜਿਨ੍ਹਾਂ ਲੋਕਾਂ ਲਈ ਅਸੀਂ ਲੱਖਾਂ ਰੁਪਏ ਖਰਚ ਕਰਦੇ ਹਾਂ ਇਹ ਲੋਕ ਸਾਡੀ ਪਰਵਾਹ ਹੀ ਨਹੀਂ ਕਰਦੇ।" ਸਹਿਜੇ ਹੀ ਡਾਕਟਰ ਅੰਬੇਡਕਰ ਦੇ ਮੂੰਹੋਂ ਬੋਲ ਨਿਕਲੇ, "ਇਨ੍ਹਾਂ ਨੂੰ ਮਾਂ ਤੇ ਦਾਈ ਦਾ ਫ਼ਰਕ ਚੰਗੀ ਤਰ੍ਹਾਂ ਪਤਾ ਹੈ।"

ਸਿੱਖ ਧਰਮ ਦੇ ਸਿਧਾਂਤਾਂ ਨੂੰ ਸਮਝਣ ਲਈ ਡਾ. ਅੰਬੇਡਕਰ ਨੇ ਆਪਣੇ ਪੁੱਤਰ ਯਸਵੰਤ ਅਤੇ ਭਤੀਜੇ ਮੁਕੰਦਰਾਵ ਨੂੰ ਅੰਮ੍ਰਿਤਸਰ ਦੇ ਸਵਰਨ ਮੰਦਰ ਗੁਰਦੁਆਰੇ ਵਿਚ ਰਖਿਆ ਸੀ।

1936 ਵਿਚ 30-31 ਮਈ ਨੂੰ ਡਾਕਟਰ ਅੰਬੇਡਕਰ ਨੇ ਮੁੰਬਈ ਇਲਾਕੇ ਦੀ ਮਹਾਰ

ਸਭਾ ਆਯੋਜਿਤ ਕੀਤੀ ਸੀ। ਇਹ ਸਭਾ ਇਸ ਉਦੇਸ਼ ਨਾਲ ਬੁਲਾਈ ਗਈ ਸੀ ਕਿ ਯੇਵਲਾ ਵਿਚ ਆਯੋਜਿਤ ਸੰਮੇਲਨ ਵਿਚ ਜੋ ਪ੍ਰਸਤਾਵ ਪਾਸ ਹੋਏ ਸਨ, ਉਨ੍ਹਾਂ ਨੂੰ ਕਿਵੇਂ ਅਮਲ ਵਿਚ ਲਿਆਂਦਾ ਜਾਏ। ਇਸ 'ਤੇ ਵਿਚਾਰ ਕਰਕੇ ਦਿਸ਼ਾ ਨਿਸ਼ਚਿਤ ਕਰਨੀ ਸੀ। ਇਸ ਸੰਮੇਲਨ ਵਿਚ ਡਾ. ਅੰਬੇਡਕਰ ਨੇ ਕਰੀਬਨ ਡੇਢ ਘੰਟਾ ਭਾਸ਼ਣ ਦਿੱਤਾ।[1] ਆਪਣੇ ਬਾਰਾਂ ਹਜ਼ਾਰ ਸ਼ਬਦਾਂ ਦੇ ਇਸ ਇਤਿਹਾਸਕ ਭਾਸ਼ਣ ਵਿਚ ਉਨ੍ਹਾਂ ਨੇ ਇਹ ਸਮਝਾਇਆ ਕਿ ਅਛੂਤ ਸਮਾਜ ਗਿਆਨ, ਧਨ ਅਤੇ ਸੰਖਿਆ ਸ਼ਕਤੀ ਦੀ ਦ੍ਰਿਸ਼ਟੀ ਤੋਂ ਕਿੰਨਾ ਕਮਜ਼ੋਰ ਹੈ ਅਤੇ ਇਨ੍ਹਾਂ ਤਿੰਨਾਂ ਸ਼ਕਤੀਆਂ ਨੂੰ ਪ੍ਰਾਪਤ ਕੀਤੇ ਬਗੈਰ ਉਸਦੀ ਮੁਕਤੀ ਹੋਣੀ ਕਿਸੇ ਵੀ ਤਰ੍ਹਾਂ ਸੰਭਵ ਨਹੀਂ ਹੈ।'' ਅਛੂਤ ਸਮਾਜ ਤਰ੍ਹਾਂ ਤਰ੍ਹਾਂ ਨਾਲ ਆਪਣੇ ਨਾਂ ਬਦਲ ਕੇ ਆਪਣੀ ਜਾਤ ਛਿਪਾਉਣ ਦਾ ਜਤਨ ਕਰਦੇ ਹਨ। ਇਸ ਤਰ੍ਹਾਂ ਨਾਂ ਬਦਲਣ ਦੀ ਬਜਾਇ ਧਰਮ ਬਦਲਣਾ ਜ਼ਿਆਦਾ ਸਨਮਾਨਜਨਕ ਹੈ।'' ਭਾਸ਼ਣ ਦੇ ਅੰਤ ਵਿਚ ਉਨ੍ਹਾਂ ਨੇ ਕਿਹਾ, ''ਭਗਵਾਨ ਬੁੱਧ ਨੇ ਨਿਰਵਾਣ ਸਮੇਂ ਆਪਣੇ ਸ਼ਿਸ਼ ਆਨੰਦ ਨੂੰ ਜਿਹੜਾ ਉਪਦੇਸ਼ ਦਿੱਤਾ ਸੀ, ਉਸਨੂੰ ਧਿਆਨ ਵਿਚ ਰੱਖਣਾ ਜ਼ਰੂਰੀ ਹੈ। ਭਗਵਾਨ ਬੁੱਧ ਨੇ ਕਿਹਾ ਸੀ, ''ਹੇ ਆਨੰਦ, ਤੂੰ ਆਪ ਹੀ ਆਪਣਾ ਪ੍ਰਕਾਸ਼ ਬਣ, ਤੂੰ ਆਪ ਆਪਣੀ ਹੀ ਸ਼ਰਨ ਵਿਚ ਜਾ, ਕਿਸੇ ਹੋਰ ਦੀ ਕਦੀ ਵੀ ਸ਼ਰਨ ਨਾ ਲੈ।'' ਇਸ ਸਭਾ ਤੋਂ ਬਾਅਦ ਡਾ. ਅੰਬੇਡਕਰ ਨੇ ਵੈਰਾਗੀਆਂ ਅਤੇ ਮਿਹਤਰ ਸਮਾਜ ਦੀ ਸਭਾ ਆਯੋਜਿਤ ਕਰਕੇ ਉਨ੍ਹਾਂ ਨੂੰ ਖਰੀਆਂ ਸੁਣਾਈਆਂ ਅਤੇ ਉਨ੍ਹਾਂ ਨੂੰ ਅੱਗੇ ਆ ਕੇ ਅਛੂਤ ਸਮਾਜ ਦੇ ਕਲਿਆਣ ਕਾਰਜਾਂ ਵਿਚ ਅਗਵਾਈ ਕਰਨ ਦੀ ਤਾਕੀਦ ਕੀਤੀ।

ਡਾ. ਅੰਬੇਡਕਰ ਦੇ ਇਸ ਭਾਸ਼ਣ ਦਾ ਪ੍ਰਭਾਵ ਸਭਾ ਲਈ ਬਹੁਤ ਅਸਰਦਾਇਕ ਸਿੱਧ ਹੋਇਆ। ਅਛੂਤਾਂ ਨੇ ਹਿੰਦੂ ਧਰਮ ਆਧਾਰਿਤ ਤਿਉਹਾਰ, ਰੀਤੀ-ਰਿਵਾਜ, ਦੇਵ-ਪੂਜਨ ਆਦਿ ਦਾ ਤਿਆਗ ਕਰਨਾ ਆਰੰਭ ਕਰ ਦਿੱਤਾ।

1936 ਦੀ ਦਸ ਜੂਨ ਨੂੰ ਇਟਲੀ ਦੇ ਬੁੱਧ ਸੰਨਿਆਸੀ ਲੋਕਨਾਥ ਨੇ ਰਾਜਗ੍ਰਿਹਿ (ਡਾ. ਅੰਬੇਡਕਰ ਦਾ ਮੁੰਬਈ ਨਿਵਾਸ) ਤੋਂ ਜਾ ਕੇ, ਡਾ. ਅੰਬੇਡਕਰ ਨਾਲ ਮੁਲਾਕਾਤ ਕੀਤੀ ਅਤੇ ਉਨ੍ਹਾਂ ਨੂੰ ਬੇਨਤੀ ਕੀਤੀ ਕਿ ਉਹ ਬੁੱਧ ਧਰਮ ਸਵੀਕਾਰ ਕਰਨ। ਪਰ ਡਾ. ਅੰਬੇਡਕਰ ਨੇ ਉਨ੍ਹਾਂ ਨੂੰ ਨਿਸ਼ਚਿਤ ਰੂਪ ਵਿਚ ਕੁਝ ਨਹੀਂ ਕਿਹਾ।

ਹਿੰਦੂ ਮਹਾਂਸਭਾ ਦੇ ਨੇਤਾ ਡਾ. ਮੁੰਜੇ 18 ਜੂਨ 1936 ਨੂੰ ਡਾ. ਅੰਬੇਡਕਰ ਨੂੰ ਮਿਲੇ। ਉਨ੍ਹਾਂ ਦੀ ਮੁਲਾਕਾਤ ਦਾ ਉਦੇਸ਼ ਇਹ ਸੀ ਕਿ ਡਾ. ਅੰਬੇਡਕਰ ਸਿੱਖ ਧਰਮ ਨੂੰ ਸਵੀਕਾਰ ਕਰਨ ਦੇ ਕੰਮ ਵਿਚ ਆਪਣਾ ਸਹਿਯੋਗ ਦੇਣ. ਕਿਉਂਕਿ ਇਹ ਪਰਾਇਆ ਧਰਮ ਨਹੀਂ ਹੈ। ਡਾ. ਅੰਬੇਡਕਰ ਨਾਲ ਚਰਚਾ ਕਰਨ ਤੋਂ ਬਾਅਦ ਡਾ. ਮੁੰਜੇ ਨੇ ਡਾ. ਜੈਕਰ ਦੀ ਵੀ ਸਹਿਮਤੀ ਪ੍ਰਾਪਤ ਕੀਤੀ ਅਤੇ ਹੋਰਨਾਂ ਨੇਤਾਵਾਂ ਨੂੰ ਵੀ ਉਨ੍ਹਾਂ ਨੇ ਬੇਨਤੀਆਂ ਭੇਜੀਆਂ। ਡਾ. ਮੁੰਜੇ ਨੇ ਐੱਮ.ਸੀ. ਰਾਜਾ ਨੂੰ ਵੀ ਪੱਤਰ ਭੇਜਿਆ ਸੀ। ਇਹ ਪੱਤਰ ਨਿੱਜੀ ਤੌਰ ਤੇ ਲਿਖਿਆ ਗਿਆ ਸੀ ਪਰ ਗਾਂਧੀ ਜੀ ਨੇ ਰਾਜਾ-ਮੁੰਜੇ ਪੱਤਰ ਵਿਹਾਰ ਨੂੰ ਪ੍ਰਕਾਸ਼ਿਤ ਕਰਨ ਲਈ ਮਜ਼ਬੂਰ ਕੀਤਾ। ਇਸ ਪੱਤਰ-ਵਿਹਾਰ ਵਿਚ ਅੰਬੇਡਕਰ ਦੀ ਬੇਨਤੀ ਦਾ ਵਰਣਨ ਇਸ ਤਰ੍ਹਾਂ ਸੀ, ''ਜੇ ਡਾ. ਅੰਬੇਡਕਰ ਸਿੱਖ ਧਰਮ ਨੂੰ ਸਵੀਕਾਰ ਕਰਦੇ ਹਨ ਤਾਂ ਨਵ-ਸਿੱਖ ਦੇ ਰੂਪ ਵਿਚ ਵੀ ਉਨ੍ਹਾਂ ਨੂੰ ਪੁਣੇ ਦੇ ਸਮਝੌਤੇ ਅਨੁਸਾਰ ਮਿਲੇ ਹੋਏ ਹੱਕ ਮਿਲਦੇ ਹੀ ਰਹਿਣ।

1. ਸੰਘਰਕਸ਼ਿਤ, ਪੰਨਾ 66.

ਇਸ ਤੇ ਹਿੰਦੂ ਮਹਾਸਭਾ ਨੂੰ ਕੋਈ ਇਤਰਾਜ਼ ਨਹੀਂ ਹੋਵੇਗਾ।'' ਇਸ ਬੇਨਤੀ ਵਿਚ ਬਾਬਾ ਸਾਹਿਬ ਨੇ ਲਿਖਿਆ ਹੈ, ''ਮੁਸਲਿਮ ਜਾਂ ਈਸਾਈ ਧਰਮ ਨੂੰ ਸਵੀਕਾਰ ਕਰਨ ਨਾਲ ਅਛੂਤ ਭਾਰਤੀ ਸੰਸਕ੍ਰਿਤੀ ਤੋਂ ਅਲੱਗ ਹੋ ਜਾਣਗੇ, ਪਰ ਸਿੱਖ ਧਰਮ ਸਵੀਕਾਰ ਕਰਨ ਨਾਲ ਉਹ ਹਿੰਦੂ ਸੰਸਕ੍ਰਿਤੀ ਨਾਲ ਜੁੜੇ ਰਹਿਣਗੇ।''

# 27

ਲਾਅ ਕਾਲਜ ਦੀ ਅਕਤੂਬਰ 1936 ਦੀ ਪ੍ਰਕਾਸ਼ਿਤ ਪਤ੍ਰਿਕਾ ਵਿਚ ਡਾ. ਅੰਬੇਡਕਰ ਨੇ ਇਕ ਸੌ ਸੱਤ ਸਾਲ ਪਹਿਲਾਂ ਦੇ ਪ੍ਰੀਵੀ ਕੌਂਸਲ ਦੁਆਰਾ ਦਿੱਤੇ ਗਏ ਨਿਰਣੇ ਨੂੰ ਲਿਆ ਅਤੇ ਉਸ 'ਤੇ ਆਪਣੀ ਵਿਆਖਿਆ ਕਰਦੇ ਹੋਏ ਉਨ੍ਹਾਂ ਨੇ ਲਿਖਿਆ ਹੈ, "ਇਹ ਮੁਕੱਦਮਾ ਸਿਰਫ਼ ਇਤਿਹਾਸ ਦੇ ਵਿਦਿਆਰਥੀ ਲਈ ਹੀ ਉਪਯੋਗੀ ਨਹੀਂ ਹੈ, ਪਰੰਤੂ ਕਾਨੂੰਨ ਦੇ ਵਿਦਿਆਰਥੀਆਂ ਅਤੇ ਜਨ ਸਾਧਾਰਣ ਲਈ ਵੀ ਜਾਣਨ ਯੋਗ ਹੈ। 1857 ਦੇ ਵਿਦਰੋਹ ਤੋਂ ਪਹਿਲਾਂ ਇਸ ਦੇਸ਼ ਵਿਚ ਈਸਟ ਇੰਡੀਆ ਕੰਪਨੀ ਅਤੇ ਰਾਣੀ ਵਿਕਟੋਰੀਆ ਦੀ ਸਰਕਾਰ ਦੇ ਅਧਿਕਾਰੀਆਂ ਵਿਚਾਲੇ ਮਨਮੁਟਾਵ ਅਤੇ ਈਰਖਾ ਵਧਦੀ ਜਾ ਰਹੀ ਸੀ। ਕੰਪਨੀ ਦੁਆਰਾ ਚੁਣੇ ਗਏ ਗਵਰਨਰ ਸ਼ਾਸਨ ਦੁਆਰਾ ਸਭ ਤੋਂ ਵੱਡੇ ਜੱਜ ਨਾਲ ਕੋਈ ਨਾ ਕੋਈ ਵਾਦ-ਵਿਵਾਦ ਜਾਣ ਬੁੱਝ ਕੇ ਖੜ੍ਹਾ ਕਰ ਦਿੱਤਾ ਜਾਂਦਾ ਸੀ। ਇਸ ਮੁਕੱਦਮੇ ਵਿਚ ਉਸੇ ਬਹਿਸਬਾਜ਼ੀ ਤੋਂ ਪੈਦਾ ਹੋਇਆ ਮਾਮਲਾ ਦਰਜ ਕੀਤਾ ਗਿਆ ਹੈ। ਕੀ ਆਪਣੇ ਅਧਿਕਾਰ ਖੇਤਰ ਵਿਚ ਨਾ ਰਹਿਣ ਵਾਲੇ ਵਿਅਕਤੀ 'ਤੇ 'ਰਿਟ' ਭੇਜਣ ਦਾ ਸਭ ਤੋਂ ਉੱਚੇ ਜੱਜ ਨੂੰ ਹੱਕ ਹੈ? ਇਸ ਮੁਕੱਦਮੇ ਦਾ ਇਹ ਅਹਿਮ ਸਵਾਲ ਹੈ। ਅੱਜ ਦੇ ਹਾਲਾਤ ਵਿਚ ਵੀ ਇਸ ਫੈਸਲੇ ਦਾ ਮਹੱਤਵ ਓੱਨਾ ਹੀ ਪ੍ਰਾਸੰਗਿਕ ਹੈ।" ਇਸ ਵਿਸ਼ੇ 'ਤੇ ਆਪਣਾ ਬਿਓਰਾ ਪੇਸ਼ ਕਰਦੇ ਹੋਏ ਡਾ. ਸਾਹਿਬ ਲਿਖਦੇ ਹਨ, "ਕਿਸੇ ਵੀ ਸ਼ਾਸਨ ਵਿਵਸਥਾ ਵਿਚ ਵਿਧਾਨ ਮੰਡਲ ਅਤੇ ਪ੍ਰਬੰਧਕੀ ਮਹਿਕਮੇ ਦੇ ਸਾਮ੍ਹਣੇ ਨਿਆਂ-ਪਾਲਿਕਾ ਸਭ ਤੋਂ ਜ਼ਿਆਦਾ ਕਮਜ਼ੋਰ ਹੁੰਦੀ ਹੈ। ਪ੍ਰਸ਼ਾਸਨ ਆਮ ਤੌਰ ਤੇ ਨਿਆਂ-ਪਾਲਿਕਾ ਦੇ ਆਦੇਸ਼ਾਂ ਦਾ ਪਾਲਣ ਕਰਦਾ ਹੈ। ਪਰ ਆਲਸ ਜਾਂ ਈਰਖਾ ਕਾਰਣ ਜੇ ਪ੍ਰਬੰਧਕੀ ਮਹਿਕਮੇ ਨੇ ਨਿਆਂ-ਪਾਲਿਕਾ ਦੇ ਆਦੇਸ਼ਾਂ ਨੂੰ ਮੰਨਣ ਤੋਂ ਇਨਕਾਰ ਕਰ ਦਿੱਤਾ ਤਾਂ ਫਿਰ ਨਿਆਂ ਹਵਾ ਵਿਚ ਗੋਤੇ ਖਾਂਦਾ ਰਹੇਗਾ ਅਤੇ ਜਨਤਾ ਦੀ ਜਾਨ ਜੋਖ਼ਿਮ ਵਿਚ ਅਤੇ ਜਾਇਦਾਦ ਖਤਰੇ ਵਿਚ ਪੈ ਜਾਏਗੀ।" ਉਨ੍ਹਾਂ ਨੇ ਅੰਤ ਵਿਚ ਲਿਖਿਆ ਹੈ, "ਸੰਨ 1925 ਦੇ ਕਾਨੂੰਨ ਵਿਚ ਇਸ ਬਾਰੇ ਜਿਹੜੀ ਵਿਵਸਥਾ ਕੀਤੀ ਗਈ ਹੈ ਅਤੇ ਅਮਰੀਕਾ ਦੇਸ਼ ਦੇ ਸੰਵਿਧਾਨ ਅਤੇ ਜਰਮਨ ਰਣਰਾਜ ਵਿਚ ਕੈਸਰ ਦੀ ਸ਼ਕਤੀ ਅਤੇ ਹਿਟਲਰ ਦਾ ਉਦੈ - ਇਨ੍ਹਾਂ ਹਾਲਾਤਾਂ ਦੇ ਨਾਲ ਇਸ ਫ਼ੈਸਲੇ ਦੀ ਤੁਲਨਾ ਕਰਕੇ ਵੇਖਣੀ ਚਾਹੀਦੀ ਹੈ।"[1]

---

1. ਲਾਅ ਕਾਲਜ ਮਾਸਿਕ ਪੱਤਰ, ਅਕਤੂਬਰ 1935, "ਐਂਡ ਦਿ ਲਾਰਡ ਸ਼ੈੱਡ ਅਨ ਟੂ" ਸਾਲ 1829--31 ਦੇ ਪ੍ਰੀਵੀ ਕੌਂਸਿਲ ਦੁਆਰਾ ਦਿੱਤਾ ਗਿਆ ਫ਼ੈਸਲਾ, ਅਤੇ ਡਾ. ਅੰਬੇਡਕਰ ਦਾ ਵਰਣਨ।

# 28

ਭਾਰਤ ਸਰਕਾਰ ਦੇ ਸੰਨ 1935 ਦੇ ਕਾਨੂੰਨ ਅਨੁਸਾਰ ਪ੍ਰਾਦੇਸ਼ਿਕ ਸਵਾਧੀਨਤਾ ਸਵੀਕਾਰ ਕਰ ਚੁੱਕੀ ਸੀ ਅਤੇ ਸਾਰੇ ਰਾਜਾਂ ਵਿਚ ਚੋਣਾਂ ਤੋਂ ਬਾਅਦ ਰਾਜ ਸਰਕਾਰਾਂ ਕਾਇਮ ਹੋਣ ਵਾਲੀਆਂ ਸਨ। ਹਰ ਦਲ ਚੋਣਾਂ ਦੀਆਂ ਤਿਆਰੀਆਂ ਕਰ ਰਿਹਾ ਸੀ। ਅਗਸਤ 1936 ਵਿਚ ਡਾ. ਅੰਬੇਡਕਰ ਨੇ ਵੀ 'ਸੁਤੰਤਰ ਮਜ਼ਦੂਰ ਦਲ' - ਇੰਡੀਪੇਂਡੰਟ ਲੇਬਰ ਪਾਰਟੀ ਦੇ ਨਾਂ ਨਾਲ ਇਕ ਦਲ ਦੀ ਸਥਾਪਨਾ ਕੀਤੀ ਅਤੇ 15 ਤਰੀਕ ਨੂੰ ਆਪਣੇ ਦਲ ਦੇ ਉਦੇਸ਼ ਅਤੇ ਨੀਤੀ ਨੂੰ ਸਮਝਾਉਂਦੇ ਹੋਏ ਇਕ 'ਐਲਾਨ-ਪੱਤਰ' ਪ੍ਰਕਾਸ਼ਿਤ ਕੀਤਾ। ਆਪਣੇ ਇਸ ਐਲਾਨ ਪੱਤਰ ਵਿਚ ਉਨ੍ਹਾਂ ਨੇ ਸਪਸ਼ਟ ਕੀਤਾ ਕਿ, ''ਭਾਵੇਂ ਨਵੇਂ ਵਿਧਾਨ ਵਿਚ ਰਾਜ ਸ਼ਾਸਨ ਪ੍ਰਣਾਲੀ ਨੂੰ ਜ਼ਿੰਮੇਵਾਰੀ ਦਾ ਭਾਰ ਪੂਰੇ ਰੂਪ ਵਿਚ ਪ੍ਰਾਪਤ ਨਹੀਂ ਹੋਇਆ ਹੈ, ਫੇਰ ਵੀ ਸਾਨੂੰ ਜੋ ਕੁਝ ਵੀ ਦਿੱਤਾ ਗਿਆ ਹੈ ਉਸ ਰਾਜ ਵਿਧਾਨ ਨੂੰ ਪੂਰੀ ਤਰ੍ਹਾਂ ਅਮਲ ਵਿਚ ਲਿਆਉਣ ਦਾ ਅਸੀਂ ਫ਼ੈਸਲਾ ਕਰ ਲਿਆ ਹੈ।'' ਇਸ ਨਿਰਣੇ ਦਾ ਵਰਣਨ ਕਰਕੇ ਫੇਰ ਉਨ੍ਹਾਂ ਨੇ ਉਦੇਸ਼ ਸਮਝਾਏ। ਉਨ੍ਹਾਂ ਦੇ ਪ੍ਰੋਗਰਾਮ ਇਸ ਪ੍ਰਕਾਰ ਸਨ - ਪੁਰਾਣੇ ਕਾਰੋਬਾਰਾਂ ਨੂੰ ਤੇਜ਼ ਕਰਨਾ, ਨਵੇਂ ਧੰਦਿਆਂ ਨੂੰ ਸ਼ੁਰੂ ਕਰਨਾ, ਪੱਟੇਧਾਰੀਆਂ ਦੀ ਸ਼ੋਸ਼ਨ ਤੋਂ ਰਖਿਆ ਕਰਨੀ, ਮਜ਼ਦੂਰਾਂ ਦੀ ਭਲਾਈ ਦੀ ਦ੍ਰਿਸ਼ਟੀ ਤੋਂ ਕਾਨੂੰਨ ਚਲਾਉਣਾ, ਭੂਮੀਹੀਣਾਂ ਨੂੰ ਜ਼ਮੀਨ ਦਿਵਾਉਣਾ, ਸਮਾਜ ਸੁਧਾਰਕਾਂ ਨੂੰ ਸਹਾਇਤਾ ਪਹੁੰਚਾਉਣਾ, ਪਿੰਡਾਂ ਵਿਚ ਅਰੋਗਤਾ ਅਤੇ ਘਰਾਂ ਲਈ ਯੋਜਨਾਵਾਂ ਸ਼ੁਰੂ ਕਰਨਾ ਆਦਿ ਸਹੂਲਤਾਂ ਦੇਣ ਦਾ ਇਸ ਨੀਤੀ ਪੱਤਰ ਵਿਚ ਵਰਣਨ ਕੀਤਾ ਗਿਆ ਸੀ। ਇਹ ਐਲਾਨ ਪੱਤਰ ਜਨਤਾ ਲਈ ਬਹੁਤ ਹਿੱਤਕਾਰੀ ਅਤੇ ਉਦੇਸ਼ ਪੂਰਕ ਸੀ। ਇਹ ਐਲਾਨ ਪੱਤਰ ਹਰ ਇਕ ਨੂੰ ਇਹ ਵਿਸ਼ਵਾਸ ਦਿਵਾਉਂਦਾ ਸੀ ਕਿ ਬੰਬਈ ਪ੍ਰਦੇਸ਼ ਦੇ ਲੋਕਾਂ ਦਾ ਜੀਵਨ ਵਿਕਸਿਤ ਕਰਨ ਲਈ ਇਹ ਦਲ ਪੂਰਾ ਜਤਨ ਕਰੇਗਾ। ਦੇਸ਼ ਦੀ ਭਲਾਈ ਲਈ ਅਸੀਂ ਕੀ ਕਰ ਸਕਦੇ ਹਾਂ ਇਸਦੀ ਪ੍ਰਤੱਖਤਾ ਡਾ. ਅੰਬੇਡਕਰ ਨੇ ਸੰਨ 1942 ਤੋਂ 1945 ਤੱਕ ਮਜ਼ਦੂਰ ਭਲਾਈ ਮਹਿਕਮੇ ਦੇ ਮੰਤਰੀ ਵਜੋਂ ਪ੍ਰਮਾਣਿਤ ਕਰ ਦਿੱਤੀ ਸੀ। ਸਭ ਦੀ ਨਜ਼ਰ ਵਿਚ ਉਨ੍ਹਾਂ ਦੀ ਮਹੱਤਾ ਸਿੱਧ ਹੋ ਰਹੀ ਸੀ।

ਚੋਣਾਂ ਲਈ ਆਪਣੀ ਪਾਰਟੀ ਦੀ ਵਿਆਪਕ ਤਿਆਰੀ ਕਰਕੇ ਡਾ. ਅੰਬੇਡਕਰ ਨਵੰਬਰ 1936 ਵਿਚ ਇਟਾਲੀਅਨ ਜਹਾਜ਼ ਰਾਹੀਂ ਆਪਣੀ ਸਿਹਤ ਸੁਧਾਰ ਲਈ ਯੂਰੋਪ ਦੀ ਯਾਤਰਾ 'ਤੇ ਗਏ। ਆਪਣਾ ਪ੍ਰਵਾਸ ਸ਼ੁਰੂ ਕਰਨ ਤੋਂ ਪਹਿਲਾਂ ਉਨ੍ਹਾਂ ਨੇ 'ਟਾਈਮਸ ਆਫ ਇੰਡੀਆ' ਦੇ ਪੱਤਰਕਾਰ ਨੂੰ ਮੁਲਾਕਾਤ ਦਿੰਦੇ ਹੋਏ ਕਿਹਾ ''ਕਾਂਗਰਸ ਸੰਸਥਾ ਸੋਸ਼ਨ ਕਰਨ ਵਾਲਿਆਂ ਅਤੇ ਸ਼ੋਸ਼ਿਤ ਸਮਾਜ ਦਾ ਮਿਲਿਆ ਜੁਲਿਆ ਸੰਗਠਨ ਹੈ। ਇਹ ਸੰਸਥਾ ਰਾਸ਼ਟਰ ਦੀ ਨਵ-ਉਸਾਰੀ ਦੀ ਦ੍ਰਿਸ਼ਟੀ ਤੋਂ ਉਪਯੋਗੀ ਨਹੀਂ ਹੈ। ਸੁਤੰਤਰ ਮਜ਼ਦੂਰ ਪਾਰਟੀ ਜਨਤਾ ਨੂੰ ਲੋਕਤੰਤਰ ਦਾ ਤੰਤਰ ਸਮਝਾਏਗੀ ਅਤੇ ਪਰਜਾਤੰਤਰ ਦੀ ਪ੍ਰਣਾਲੀ ਦੀ ਸਿੱਖਿਆ ਦੇਵੇਗੀ।''

ਡਾ. ਅੰਬੇਡਕਰ ਨੂੰ ਵਿਦਾਈ ਦੇਣ ਲਈ ਅਪਾਰ ਜਨਸਮੂਹ ਬੰਦਰਗਾਹ ਤੇ ਹਾਜ਼ਰ ਸੀ। ਯੂਰੋਪ ਦਾ ਆਪਣਾ ਲੰਬਾ ਦੌਰਾ ਖ਼ਤਮ ਕਰਕੇ ਡਾ. ਅੰਬੇਡਕਰ 14 ਜਨਵਰੀ, 1931 ਨੂੰ ਮੁੰਬਈ ਵਾਪਸ ਪਰਤੇ। ਇਥੋਂ ਦੇ 'ਵਿਵਿਧਵ੍ਰਤ' ਹਫ਼ਤੇਵਾਰੀ ਪੱਤਰ ਨੇ ਇਹ ਸਮਾਚਾਰ ਪ੍ਰਕਾਸ਼ਿਤ ਕਰ ਦਿੱਤਾ ਸੀ ਕਿ ਉਨ੍ਹਾਂ ਨੇ ਇਕ ਅੰਗ੍ਰੇਜ਼ ਇਸਤਰੀ ਨਾਲ ਵਿਆਹ ਕਰ ਲਿਆ ਹੈ। ਇਸ ਲਈ ਡਾ. ਅੰਬੇਡਕਰ ਦਾ ਸੁਆਗਤ ਕਰਨ ਆਏ ਹੋਏ ਹਜ਼ਾਰਾਂ ਲੋਕ ਬੜੀ ਉਤਸੁਕਤਾ ਨਾਲ ਡਾ. ਅੰਬੇਡਕਰ ਨੂੰ ਪਤਨੀ ਸਹਿਤ ਵੇਖਣ ਨੂੰ ਉਤਸੁਕ ਸਨ। ਪਰ ਡਾ. ਅੰਬੇਡਕਰ ਨੂੰ ਇਕੱਲੇ ਹੀ ਆਇਆਂ ਵੇਖ ਕੇ ਕੁਝ ਪੱਤਰਕਾਰਾਂ ਨੂੰ ਉਨ੍ਹਾਂ ਨੇ ਟੋਕਿਆ। ਤਦ ਉਨ੍ਹਾਂ ਨੇ ਉੱਤਰ ਦਿੱਤਾ, "ਮੈਨੂੰ ਲੁਕ-ਛਿਪ ਕੇ ਵਿਆਹ ਕਰਨ ਦੀ ਜ਼ਰੂਰਤ ਹੀ ਨਹੀਂ ਹੈ। ਫਿਲਹਾਲ ਸਾਡਾ ਜ਼ਰੂਰੀ ਕੰਮ ਹੈ, ਨਵੀਆਂ ਚੋਣਾਂ ਲੜਨਾ।"

ਇੰਗਲੈਂਡ ਵਿਚ ਉਨ੍ਹਾਂ ਨੇ ਸਰ ਰੇਮਜੇ ਮੈਕਡੋਨਾਲਡ ਨਾਲ ਮੁਲਾਕਾਤ ਕੀਤੀ। ਉਨ੍ਹਾਂ ਦੀ ਇਹ ਧਾਰਨਾ ਸੀ ਕਿ ਰੇਮਜੇ ਮੈਕਡੋਨਾਲਡ ਜਦੋਂ ਪ੍ਰਧਾਨ ਮੰਤਰੀ ਦੇ ਪਦ 'ਤੇ ਬੈਠੇ ਸਨ ਤਦ ਉਨ੍ਹਾਂ ਨੇ ਭਾਰਤ ਦੀ ਭਲਾਈ ਦੇ ਲਈ ਬਹੁਤ ਕੰਮ ਕੀਤੇ ਸਨ। ਉਹ ਭਾਰਤ ਦੇ ਮਿੱਤਰ ਰਹੇ ਹਨ। ਯੂਰਪ ਵਿਚ ਵੀ ਡਾ. ਅੰਬੇਡਕਰ ਨੇ ਅਨੇਕਾਂ ਕਾਨੂੰਨ ਮਾਹਿਰਾਂ ਅਤੇ ਕਾਨੂੰਨ-ਵਿਦਵਾਨਾਂ ਨਾਲ ਇਸ ਬਾਰੇ ਚਰਚਾ ਕੀਤੀ ਕਿ ਧਰਮ ਬਦਲੀ ਕਰਨ ਨਾਲ ਅਛੂਤਾਂ ਦੇ ਹੱਕਾਂ 'ਤੇ ਸੱਟ ਤਾਂ ਨਹੀਂ ਵਜੇਗੀ? ਕਾਨੂੰਨ ਦੇ ਮਾਹਿਰਾਂ ਤੋਂ ਸਲਾਹ-ਮਸ਼ਵਰਾ ਲੈ ਕੇ ਉਹ ਦੇਸ਼ ਪਰਤੇ ਸਨ।

# 29

ਜਨਵਰੀ 1937 ਦੇ ਦੂਜੇ ਹਫਤੇ ਵਿਚ ਡਾ ਅੰਬੇਡਕਰ ਨੇ ਇਗਤਪੁਰੀ, ਬਰਖੇੜੇ ਅਤੇ ਸਿੰਨਰ ਸ਼ਹਿਰ ਵਿਚ ਸੁਤੰਤਰ ਮਜ਼ਦੂਰ ਪਾਰਟੀ ਦੇ ਉਮੀਦਵਾਰਾਂ ਦੀਆਂ ਪ੍ਰਚਾਰ ਸਭਾਵਾਂ ਨੂੰ ਸੰਬੋਧਿਤ ਕੀਤਾ। ਨਾਲ ਹੀ ਨਾਸਕ ਨਗਰ, ਜਲਗਾਂਵ ਸ਼ਹਿਰ ਦੀਆਂ ਸਭਾਵਾਂ ਵਿਚ ਭਾਸ਼ਣ ਦਿੱਤੇ। ਇਸੇ ਮਹੀਨੇ ਦੇ ਅਖ਼ੀਰਲੇ ਹਫ਼ਤੇ ਵਿਚ ਉਹ ਸਤਾਰਾ ਅਤੇ ਕੋਲਹਾਪੁਰ ਲਈ ਰਵਾਨਾ ਹੋਏ। ਰਾਹ ਵਿਚ ਪੁਣੇ ਸਹਿਰ ਵਿਚ ਰੁਕੇ। ਉਸ ਸਮੇਂ ਉਥੇ ਕਾਕਾ ਸਾਹਿਬ ਨ. ਵਿ. ਗਾਡਗਿਲ ਉਨ੍ਹਾਂ ਨੂੰ ਮਿਲੇ।[1] ਉਨ੍ਹਾਂ ਦੀ ਇਹ ਇੱਛਾ ਸੀ ਕਿ ਅਛੂਤਾ ਦੇ ਵੋਟ ਕਾਂਗਰਸ ਨੂੰ ਮਿਲਣ। ਜਦੋਂ ਉਥੇ ਅੰਬੇਡਕਰ ਨੇ ਉਸ ਪਾਸੇ ਕੋਈ ਧਿਆਨ ਨਹੀਂ ਦਿੱਤਾ ਤਦ ਗਾਡਗਿਲ ਬੰਬਈ ਹਾਈਕੋਰਟ ਵਿਚ ਉਨ੍ਹਾ ਨੂੰ ਮਿਲੇ। ਡਾ ਅੰਬੇਡਕਰ ਨੇ ਉਨ੍ਹਾਂ ਨੂੰ ਉੱਤਰ ਦਿੱਤਾ, ਮੇਰੇ ਪੈਰੋਕਾਰ ਸ਼ੇਰ ਦੇ ਬੱਚੇ ਹਨ। ਉਨ੍ਹਾਂ ਦਾ ਅਨੁਸ਼ਾਸਨ ਸਭ ਤੋਂ ਉੱਤਮ ਹੈ।'' ਆਪਣੇ ਪੈਰੋਕਾਰਾਂ 'ਤੇ ਡਾ. ਅੰਬੇਡਕਰ ਦਾ ਪੱਕਾ ਵਿਸ਼ਵਾਸ ਸੀ।

ਇਨ੍ਹਾਂ ਚੋਣਾਂ ਵਿਚ ਡਾ. ਅੰਬੇਡਕਰ ਨੇ ਸਵਰਾਜ ਪਾਰਟੀ ਦੇ ਸ੍ਰੀ ਲ. ਬ. ਭੋਪਟਕਰ ਨੂੰ ਸਮਰਥਨ ਦੇਣ ਦਾ ਵਿਚਾਰ ਪ੍ਰਗਟ ਕੀਤਾ। ਉਹ ਆਪਣੇ ਪੱਤਰ ਵਿਚ ਆਪਣੀ ਭੂਮਿਕਾ ਸਪਸ਼ਟ ਕਰਦੇ ਹੋਏ ਉਨ੍ਹਾਂ ਨੂੰ ਲਿਖਦੇ ਹਨ, ''ਡੈਮੋਕ੍ਰੇਟਿਕ ਸਵਰਾਜ ਪਾਰਟੀ ਅਤੇ ਸੁਤੰਤਰ ਮਜ਼ਦੂਰ ਪਾਰਟੀ ਦੋਵੇਂ ਇਸ ਬਾਰੇ ਸਹਿਮਤ ਹਨ ਕਿ ਨਵੇਂ ਵਿਧਾਨ ਦਾ ਜ਼ਿਆਦਾ ਤੋਂ ਜ਼ਿਆਦਾ ਲਾਭ ਲਿਆ ਜਾਏ। ਇਸ ਵਿਧਾਨ ਕਾਰਣ ਜਿਹੜੇ ਰਾਜਨੀਤਕ ਹੱਕ ਸਾਨੂੰ ਮਿਲ ਰਹੇ ਹਨ ਉਨ੍ਹਾਂ ਦੀ ਦੇਸ਼ ਦੇ ਬਹੁਜਨ ਸਮਾਜ ਦੇ ਦੁੱਖ ਦੂਰ ਕਰਨ ਲਈ ਵਰਤੋਂ ਕੀਤੀ ਜਾ ਸਕਦੀ ਹੈ।[2] ਭੋਪਟਕਰ ਨੇ ਜਾਤ-ਪਾਤ ਹਟਾਉਣ ਦਾ ਭਰੋਸਾ ਵੀ ਦਿੱਤਾ ਸੀ ਅਤੇ ਡਾ. ਅੰਬੇਡਕਰ ਨੂੰ ਸਮਰਥਨ ਦੇਣ ਦਾ ਵਚਨ ਵੀ। ਨ. ਚਿ. ਕੇਲਕਰ ਵਾਂਗ ਮਰਾਠੀ ਸਾਹਿਤ-ਸਮਰਾਟ ਅਤੇ ਹੋਰਨਾਂ ਨੇਤਾਵਾਂ ਨੇ ਇਹ ਐਲਾਨ ਕੀਤਾ ਸੀ ਕਿ ਡਾ. ਅੰਬੇਡਕਰ ਦੀ ਉਮੀਦਵਾਰੀ ਨੂੰ ਸਵਰਾਜ ਪਾਰਟੀ ਦਾ ਪੂਰਾ ਸਮਰਥਨ ਪ੍ਰਾਪਤ ਹੈ। ਕੇਲਕਰ ਨੇ ਆਪਣੇ ਪੱਤਰ ਵਿਚ ਲਿਖਿਆ ਸੀ, ''ਰਾਉਂਡ ਟੇਬਲ ਕਾਨਫਰੰਸ ਵਿਚ ਡਾ. ਅੰਬੇਡਕਰ ਦਾ ਰਾਸ਼ਟਰੀ ਰੂਪ ਕਿਵੇਂ ਉਜਾਗਰ ਹੋਇਆ, ਇਹ ਸਭ ਨੂੰ ਪਤਾ ਹੈ। ਉਨ੍ਹਾ ਦੀ ਤੁਲਨਾ ਵਿਚ ਹੋਰ ਨੇਤਾ ਬੜੇ ਛੋਟੇ ਨਜ਼ਰ ਆਉਂਦੇ ਹਨ।'' ਹੋਰ ਵੀ ਗੱਲਾਂ ਦਾ ਵਰਣਨ ਕਰਦੇ ਹੋਏ ਉਨ੍ਹਾਂ ਨੇ ਲਿਖਿਆ ''ਡਾ. ਅੰਬੇਡਕਰ ਨੇ ਆਪਣੀ ਸਿਆਣਪ ਅਤੇ ਨਿਸ਼ਠਾ ਨਾਲ ਆਪਣੇ ਲਈ

1. ਵਿਵਿਧਵ੍ਰਿਤ : 7.2.1937.

2. ਉਹੀ, 7.11.1937 (ਪੱਤਰ ਮਿਤੀ 5.2.1937)

ਆਦਰਯੋਗ ਥਾਂ ਪ੍ਰਾਪਤ ਕੀਤਾ ਹੈ।''

ਡਾ. ਅੰਬੇਡਕਰ ਮੁੰਬਈ ਸ਼ਹਿਰ ਦੇ ਈ. ਅਤੇ ਐੱਫ ਵਾਰਡ ਤੋਂ ਚੋਣਾਂ ਦੇ ਉਮੀਦਵਾਰ ਸਨ। ਕਾਂਗਰਸ ਨੇ ਪੀ. ਬਾਲੂ ਨੂੰ ਉਨ੍ਹਾਂ ਦੇ ਵਿਰੋਧ ਵਿਚ ਖੜ੍ਹਾ ਕੀਤਾ ਸੀ। ਪਾ. ਨਾ. ਰਾਜਭੋਜ ਅਤੇ ਦੇਵਰੁਖਕਰ, ਅਛੂਤਾਂ ਦੇ ਮਤ ਵੰਡਣ ਲਈ ਆਪ ਹੀ ਅੰਬੇਡਕਰ ਦੇ ਵਿਰੋਧ ਵਿਚ ਖੜ੍ਹੇ ਹੋਏ ਸਨ। ਕਮਿਊਨਿਸਟਾਂ ਨੇ ਵੀ ਡਾ. ਅੰਬੇਡਕਰ ਦਾ ਵਿਰੋਧ ਕੀਤਾ। ਚੋਣ 17 ਫਰਵਰੀ 1937 ਦੇ ਦਿਨ ਹੋਈ। ਡਾ. ਅੰਬੇਡਕਰ ਬਹੁਤ ਜ਼ਿਆਦਾ ਵੋਟਾਂ ਨਾਲ ਜਿੱਤੇ। ਅੰਬੇਡਕਰ ਦੀ ਪਾਰਟੀ ਦੇ ਜਸ਼ਨ ਮਨਾਏ ਗਏ। ਸਾਂਗਲੀ ਸ਼ਹਿਰ ਵਿਚ ਅੰਬੇਡਕਰ ਦਾ ਸ਼ਾਨਦਾਰ ਸੁਆਗਤ ਕੀਤਾ ਗਿਆ। ਇਨ੍ਹਾਂ ਦਿਨਾਂ ਦੇ ਨੇੜੇ-ਤੇੜੇ, 16 ਮਾਰਚ 1937 ਨੂੰ ਬੰਬਈ ਦੇ ਉੱਚ ਅਦਾਲਤ ਨੇ ਮਹਾੜ ਦੇ 'ਚਵਦਾਰ' ਤਲਾਬ ਬਾਰੇ ਵਿਚਾਰਯੋਗ ਅਪੀਲ ਉੱਤੇ ਆਪਣਾ ਨਿਰਣਾ ਦਿੱਤਾ। ਜਿਸਦੇ ਅਨੁਸਾਰ ਅਛੂਤਾਂ ਨੂੰ ਉਸ 'ਚਵਦਾਰ' ਤਲਾਬ ਦਾ ਪਾਣੀ ਪੀਣ ਅਤੇ ਵਰਤੋਂ ਕਰਨ ਦਾ ਪੱਕਾ ਹੱਕ ਮਿਲ ਗਿਆ।

ਇਨ੍ਹੀਂ ਦਿਨੀਂ ਮੁੰਬਈ ਦੇ ਵਰਲੀ ਹਿੱਸੇ ਵਿਚ ਨਵਾਂ ਬੁੱਧ ਵਿਹਾਰ ਬਣ ਕੇ ਤਿਆਰ ਹੋ ਗਿਆ। ਇਸ ਬਾਰੇ ਸੂਚਨਾ ਦਿੰਦੇ ਹੋਏ ਧਰਮਾਨੰਦ ਕੋਸਾਂਬੀ ਨੇ ਕਿਹਾ, ''ਆਮ ਜਨਤਾ ਲਈ ਸਭ ਜਗ੍ਹਾ ਨਵੇਂ ਵਿਹਾਰ ਕਾਇਮ ਕਰਨ ਦੀ ਕਲਪਨਾ ਡਾਕਟਰ ਅੰਬੇਡਕਰ ਨੇ ਮੁੰਬਈ ਦੀ ਬੁੱਧ ਵਿਹਾਰ ਸੁਸਾਇਟੀ ਨੂੰ ਸਭ ਤੋਂ ਪਹਿਲਾਂ ਦਿੱਤੀ ਹੈ।''[1]

1. ਦਿ ਬੁੱਧਪ੍ਰਭਾ (ਅੰਗ੍ਰੇਜ਼ੀ) ਭਾਗ-5, ਅੰਕ-2, ਅਪ੍ਰੈਲ 1937, ਮੁੰਬਈ

ਚੋਣਾਂ ਵਿਚ ਕਾਂਗਰਸ ਦੀ ਜਿੱਤ ਹੋਈ। ਪਰ ਉਸ ਨੇ ਮੰਤਰੀ ਮੰਡਲ ਬਣਾਉਣ ਤੋਂ ਨਾਂਹ ਕਰ ਦਿੱਤੀ। ਇਸ ਲਈ ਸਰਕਾਰ ਨੇ ਸਰ ਧਨਜੀ ਸ਼ਾਹ ਕੂਪਰ ਅਤੇ ਜਮਨਾਦਾਸ ਮਹਿਤਾ ਨੂੰ ਮੰਤਰੀ ਮੰਡਲ ਬਣਾਉਣ ਲਈ ਬੁਲਾਇਆ। ਕਾਂਗਰਸ ਦੇ ਪ੍ਰਮੁਖ ਨੇਤਾ ਵੀ. ਜੀ. ਖੇਰ ਨੇ ਕੂਪੇਰ ਮੰਤਰੀ ਮੰਡਲ 'ਤੇ ਅਵਿਸ਼ਵਾਸ ਦਾ ਪ੍ਰਸਤਾਵ ਰਖਿਆ। ਉਸਦਾ ਸਮਰਥਨ ਕਰਨ ਲਈ ਡਾ. ਅੰਬੇਡਕਰ ਨੂੰ ਬੇਨਤੀ ਕੀਤੀ ਗਈ। ਉਸ ਸਮੇਂ ਡਾਕਟਰ ਅੰਬੇਡਕਰ ਜੰਜੀਰਾ ਗਏ ਹੋਏ ਸਨ। ਉਨ੍ਹਾਂ ਨੇ ਉਥੋਂ ਖੇਰ ਨੂੰ ਆਪਣੀ ਨਾਮਨਜ਼ੂਰੀ ਲਿਖ ਭੇਜੀ ਸੀ।[1] ਇਕ ਮਿੱਤਰ ਨੇ ਜਦੋਂ ਉਨ੍ਹਾਂ ਨੂੰ ਉਸ ਸਮੇਂ ਸੁਆਲ ਕੀਤਾ ਕਿ[2] "ਬੜੀ ਜ਼ੋਰਦਾਰ ਅਫ਼ਵਾਹ ਹੈ ਕਿ ਤੁਸੀਂ ਕਾਂਗਰਸ ਮੰਤਰੀ ਮੰਡਲ ਵਿਚ ਵਿਤ ਮੰਤਰੀ ਬਣ ਰਹੇ ਹੋ।" ਡਾ. ਅੰਬੇਡਕਰ ਨੇ ਝੱਟਪਟ ਕਿਹਾ, "ਪਹਿਲਾਂ ਤਾਂ ਇਹ ਅਸੰਭਵ ਜਿਹੀ ਗੱਲ ਹੈ - ਅਤੇ ਜੇ ਕਾਂਗਰਸ ਪਾਰਟੀ ਮੈਨੂੰ ਇਹ ਜ਼ਿੰਮੇਵਾਰੀ ਦੇਣ ਦਾ ਨਿਸ਼ਚਾ ਕਰ ਵੀ ਲਵੇ ਤਾਂ ਵੀ ਮੈਂ ਉਸਨੂੰ ਮਨਜ਼ੂਰ ਨਹੀਂ ਕਰਾਂਗਾ, ਕਿਉਂਕਿ (1) ਸੰਯੁਕਤ ਸਰਕਾਰ ਦੇ ਮੰਤਰੀ ਮੰਡਲ ਉੱਤੇ ਮੇਰਾ ਵਿਸ਼ਵਾਸ ਨਹੀਂ ਹੈ। (2) ਨਾ ਤਾਂ ਕਾਂਗਰਸ ਪਾਰਟੀ ਵਿਚ ਆਪਣੀ ਪਾਰਟੀ ਸ਼ਾਮਲ ਕਰਾਂਗਾ ਅਤੇ ਨਾ ਆਪ ਹੀ ਉਸ ਪਾਰਟੀ ਵਿਚ ਸ਼ਾਮਲ ਹੋਵਾਂਗਾ।"

"ਜਿਸ ਤਰ੍ਹਾਂ ਕਾਂਗਰਸ ਦੇ ਪੈਰੋਕਾਰਾਂ ਦਾ ਆਪਣੇ ਉਦੇਸ਼ਾਂ ਅਤੇ ਰਾਜਨੀਤੀ ਦੀਆਂ ਧਾਰਨਾਵਾਂ ਉੱਤੇ ਵਿਸ਼ਵਾਸ ਹੈ, ਉਸੇ ਤਰ੍ਹਾਂ ਸਾਨੂੰ ਵੀ ਆਪਣੀ ਨੀਤੀ ਅਤੇ ਅਸੂਲ ਪਿਆਰੇ ਹਨ। ਸਾਡੇ ਦੋਨਾਂ ਦੀਆਂ ਵਿਚਾਰਧਾਰਾਵਾਂ ਵਿਚ ਅੰਤਰ ਹੈ - ਭਿੰਨਤਾ ਹੈ। ਵਿਚਾਰਾਂ ਦੀ ਸੁਤੰਤਰਤਾ ਦੇ ਨਾਲ ਜਦੋਂ ਇਹ ਮੇਲ ਸੰਭਵ ਅਤੇ ਜ਼ਰੂਰੀ ਹੋਵੇਗਾ ਤਦ ਕਾਂਗਰਸ ਪਾਰਟੀ ਦੇ ਨਾਲ ਕੰਮ ਕਰਨ ਵਿਚ ਮੈਨੂੰ ਕੋਈ ਇਤਰਾਜ਼ ਨਹੀਂ ਹੋਵੇਗਾ।"

ਸਾਵੰਤਵਾੜੀ ਰਿਆਸਤ ਦੇ ਹਰਮਨਪਿਆਰੇ ਸਾਮੰਤ ਸ੍ਰੀ ਬਾਪੂ ਸਾਹਿਬ ਮਹਾਰਾਜ ਦੀ ਅਦਾਲਤ ਵਿਚ ਅਪੀਲ ਦਾਖ਼ਲ ਕਰਾਉਣ ਲਈ ਡਾ. ਅੰਬੇਡਕਰ ਨੂੰ ਜਾਣਾ ਪਿਆ। ਪਡਵੇ ਪਿੰਡ ਦੇ ਜ਼ਮੀਂਦਾਰ ਦਾ ਖ਼ੂਨ ਕੀਤਾ ਗਿਆ ਸੀ। ਇਸ ਮਾਮਲੇ ਵਿਚ ਦੋਸ਼ੀ ਵਲੋਂ ਰਾਜਾ ਸਾਹਿਬ ਦੇ ਸਾਮ੍ਹਣੇ ਅੰਬੇਡਕਰ ਨੇ ਕੇਸ ਦੀ ਪੈਰਵੀ ਕੀਤੀ। ਇਸ ਅਪੀਲ ਦੀਆਂ ਦਲੀਲਾਂ ਤਿੰਨ ਦਿਨਾਂ ਤਕ ਸਾਮੰਤ ਸ੍ਰੀ ਬਾਪੂ ਸਾਹਿਬ ਦੀ ਅਦਾਲਤ ਵਿਚ ਚਲਦੀਆਂ ਰਹੀਆਂ। ਰਾਜਾ ਸਾਹਿਬ ਰੋਜ਼ ਦਿਨ ਦੇ 11 ਵਜੇ ਤੋਂ ਸ਼ਾਮ 5.30 ਵਜੇ ਤਕ ਪੈਰਵੀ ਨੂੰ ਬੜੇ ਧਿਆਨ ਨਾਲ ਸੁਣਦੇ ਸਨ। ਵਿਚਲੇ ਅੱਧੇ ਘੰਟੇ ਦੇ ਆਰਾਮ ਨੂੰ ਛੱਡ ਕੇ ਲਗਾਤਾਰ ਛੇ

---

1. ਵਿਵਿਧਵ੍ਰਿਤ, 16.5.1937.
2. ਉਹੀ, 25.7.1937, ਲੇਖਕ : ਸਤਿਆਗ੍ਰਹੀ

ਘੰਟੇ ਤਕ ਇਕਾਗਰਤਾ ਨਾਲ ਬਹਿਸ ਨੂੰ ਸੁਣਨਾ ਅਤੇ ਵਿਚ-ਵਿਚ ਨਿਪੁੰਨਤਾ ਨਾਲ ਪ੍ਰਸ਼ਨ ਪੁੱਛਣਾ ਉਨ੍ਹਾਂ ਦੀ ਕਾਬਲੀਅਤ ਸੀ। ਡਾ. ਅੰਬੇਡਕਰ ਨੂੰ ਇਹ ਅਨੁਭਵ ਬਹੁਤ ਹੀ ਵਿਸ਼ੇਸ਼ ਲੱਗਿਆ। ਜਦੋਂ ਉਨ੍ਹਾਂ ਨੇ ਰਾਜਾ ਸਾਹਿਬ ਦੁਆਰਾ ਦਿਤਾ ਗਿਆ ਫ਼ੈਸਲਾ ਪੜ੍ਹਿਆ ਤਾਂ ਉਨ੍ਹਾਂ ਨੂੰ ਮਹਾਰਾਜ ਦੀ ਬੁੱਧੀਮੱਤਾ, ਕਾਨੂੰਨ ਦੀ ਗਹਿਰੀ ਪਕੜ ਅਤੇ ਕਾਨੂੰਨੀ ਗਿਆਨ ਦੇ ਅਨੁਭਵ ਦਾ ਅਹਿਸਾਸ ਹੋਇਆ।

ਸਾਵੰਤਵਾੜੀ ਦੇ ਇਸ ਨਰੇਸ਼ ਦਾ ਜੂਨ 1937 ਨੂੰ ਸਵਰਗਵਾਸ ਹੋਇਆ। ਉਸ ਸਮੇਂ ਡਾ. ਅੰਬੇਡਕਰ ਨੇ ਇਕ ਸ਼ਰਧਾਂਜਲੀ ਲੇਖ[1] ਲਿਖ ਕੇ ਉਨ੍ਹਾਂ ਪ੍ਰਤੀ ਆਪਣਾ ਹਾਰਦਿਕ ਧੰਨਵਾਦ ਪ੍ਰਗਟ ਕੀਤਾ। ਉਨ੍ਹਾਂ ਨੇ ਮਹਾਰਾਜ ਦੀ ਧਰਮਸ਼ੀਲਤਾ ਦੀ ਮਨ 'ਚ ਪ੍ਰਸੰਸਾ ਕੀਤੀ ਸੀ। ਲਗਦਾ ਹੈ, ਰਾਜਾ ਸਾਹਿਬ ਦੀ ਸ਼ਖ਼ਸੀਅਤ ਵਿਚ ਡਾ. ਅੰਬੇਡਕਰ ਨੂੰ ਆਪਣੀ ਧਾਰਮਿਕ ਰੁਚੀ ਦਾ ਬਿੰਬ ਨਜ਼ਰ ਆ ਰਿਹਾ ਹੋਵੇਗਾ। ਇਸ ਲਈ ਉਨ੍ਹਾਂ ਨੇ ਸਾਮੰਤ ਸ੍ਰੀ ਬਾਪੂ ਸਾਹਿਬ ਮਹਾਰਾਜ ਲਈ, "ਮਹਾਨ, ਫ਼ਰਜ਼ ਨਿਭਾਉਣ ਦੇ ਇਛੁਕ ਅਤੇ ਪੂਜਨੀਕ" ਵਰਗੇ ਵਿਸ਼ੇਸ਼ਣਾਂ ਦੀ ਆਪਣੇ ਲੇਖ ਵਿਚ ਵਰਤੋਂ ਕੀਤੀ ਹੈ।

ਰਾਜ ਪ੍ਰਬੰਧ ਦੇ ਨਵੇਂ ਵਿਧਾਨ ਨੂੰ ਪੂਰੀ ਤਰ੍ਹਾਂ ਅਮਲ ਵਿਚ ਲਿਆਉਣ ਬਾਰੇ ਸੁਤੰਤਰ ਮਜ਼ਦੂਰ ਪਾਰਟੀ ਨੇ ਮੁੰਬਈ ਦੇ ਕਾਮਗਾਰ ਮੈਦਾਨ ਵਿਚ ਇਕ ਸਭਾ ਆਯੋਜਿਤ ਕੀਤੀ ਸੀ। ਉਸ ਸਭਾ ਵਿਚ ਭਾਸ਼ਣ ਦੇਂਦੇ ਹੋਏ ਡਾ. ਅੰਬੇਡਕਰ ਨੇ ਕਿਹਾ, "ਦਲਿਤ ਸਮਾਜ ਦੀ ਭਲਾਈ ਲਈ ਰਾਜ ਵਿਧਾਨ ਦਾ ਜ਼ਿਆਦਾ ਤੋਂ ਜ਼ਿਆਦਾ ਲਾਭ ਪ੍ਰਾਪਤ ਕਰਨਾ ਸਾਡਾ ਉਦੇਸ਼ ਹੈ। ਸਾਨੂੰ ਜਿੰਨਾ ਵੀ ਫ਼ਾਇਦਾ ਮਿਲ ਸਕਦਾ ਹੈ, ਉਹ ਅਸੀਂ ਜ਼ਰੂਰ ਲਵਾਂਗੇ।" ਪੰਡਤ ਨਹਿਰੂ ਨੇ ਆਪਣੇ ਇਕ ਅਛੂਤ ਘਰੇਲੂ ਨੌਕਰ ਹਰੀ ਨੂੰ ਚੋਣ ਲੜਨ ਲਈ ਚੁਣਿਆ ਸੀ। ਨਹਿਰੂ ਦੇ ਇਸ ਕੰਮ ਦਾ ਜ਼ਿਕਰ ਕਰਦੇ ਹੋਏ ਅੰਬੇਡਕਰ ਨੇ ਉਨ੍ਹਾਂ ਦੀ ਖ਼ੂਬ ਖ਼ਬਰ ਲਈ ਸੀ।

---

1. ਵਿਵਿਧਵ੍ਰਿਤ, 11.7.1937.

# 31

ਕੂਪਰ ਮੰਤਰੀ ਮੰਡਲ ਨੇ 18 ਜੁਲਾਈ 1937 ਨੂੰ ਅਸਤੀਫ਼ਾ ਦੇ ਦਿੱਤਾ। ਆਖ਼ਿਰ ਕਾਂਗਰਸ ਨੇ 19 ਜੁਲਾਈ 1937 ਦੇ ਦਿਨ ਰਾਜ ਦੀ ਵਾਗਡੋਰ ਸਾਂਭੀ। ਕਾਂਗਰਸ ਦੇ ਮੈਂਬਰਾਂ ਨੂੰ ਅੰਗਰੇਜ਼ੀ ਰਾਜ ਨਾਲ ਵਫ਼ਾਦਾਰੀ ਨਾਲ ਵਿਹਾਰ ਕਰਨ ਦੀ ਸਹੁੰ ਚੁਕਣੀ ਪਈ। ਅੰਬੇਡਕਰ ਨੇ ਸਹੁੰ ਚੁਕਦੇ ਸਮੇਂ ਹੱਥ ਇਹ ਗੀਤਾ ਨਹੀਂ ਲਈ ਸੀ। ਵਿਰੋਧੀ ਮੈਂਬਰ ਦੇ ਰੂਪ ਵਿਚ ਡਾ. ਅੰਬੇਡਕਰ ਅਤੇ ਜਮਨਾਦਾਸ ਮਹਿਤਾ ਦੋਨੋਂ ਹੀ ਮਸ਼ਹੂਰ ਅਤੇ ਨਿਪੁੰਨ ਵਾਦ-ਵਿਵਾਦ ਕਰਨ ਵਾਲੇ ਸਨ। ਭਾਰਤ ਦੀ ਕਿਸੇ ਵੀ ਅਸੈਂਬਲੀ ਵਿਚ ਉਨ੍ਹਾਂ ਦੇ ਪਾਏ ਅਤੇ ਦਬਦਬਾ ਵਾਲਾ ਮੈਂਬਰ ਨਹੀਂ ਸੀ।

ਆਪਣੇ ਅਦਾਲਤੀ ਕੰਮਕਾਜ ਲਈ ਡਾ. ਅੰਬੇਡਕਰ 31 ਜੁਲਾਈ ਨੂੰ ਜਦੋਂ ਧੂਲੀਆ ਸ਼ਹਿਰ ਵਲ ਜਾ ਰਹੇ ਸਨ ਤਾਂ ਰਸਤੇ ਵਿਚ ਚਾਲੀਸਗਾਂਵ ਸਟੇਸ਼ਨ ਉੱਤੇ ਪ੍ਰਚੰਡ ਜੈਕਾਰਿਆਂ ਨਾਲ ਉਨ੍ਹਾਂ ਦਾ ਸੁਆਗਤ ਕੀਤਾ ਗਿਆ। ਹਰੀਜਨ ਸੇਵਕ ਸੰਘ ਦੇ ਸ੍ਰੀ ਬਰਵੇ ਨੇ ਡਾ. ਅੰਬੇਡਕਰ ਦੇ ਸਨਮਾਨ ਵਿਚ ਚਾਹ ਪਾਰਟੀ ਦਿੱਤੀ। ਸ਼ਾਮ ਸਮੇਂ ਵਿਜੇ ਆਨੰਦ ਥੀਏਟਰ ਵਿਚ ਡਾ. ਅੰਬੇਡਕਰ ਦਾ ਭਾਸ਼ਣ ਹੋਇਆ। ਉਨ੍ਹਾਂ ਨੇ ਕਿਹਾ, "ਕਾਂਗਰਸ ਮੰਤਰੀ ਮੰਡਲ ਵਿਚ ਇਕ ਵੀ ਅਛੂਤ ਮੈਂਬਰ ਮੰਤਰੀ ਨਹੀਂ ਹੈ। ਸਾਨੂੰ ਇਕੱਠੇ ਹੋ ਕੇ ਹੀ ਆਪਣਾ ਰਾਹ ਉਲੀਕਦਿਆਂ ਕਦਮ ਵਧਾਉਣਾ ਚਾਹੀਦਾ ਹੈ।"

ਸੁਤੰਤਰ ਮਜ਼ਦੂਰ ਪਾਰਟੀ ਦੀ ਸਾਲਾਨਾ ਬੈਠਕ 7 ਅਗਸਤ ਨੂੰ ਮੁੰਬਈ ਦੇ ਨਾਗਪਾੜਾ ਇਲਾਕੇ ਵਿਚ ਆਯੋਜਿਤ ਕੀਤੀ ਗਈ। ਇਸ ਖੁੱਲ੍ਹੀ ਬੈਠਕ ਵਿਚ ਡਾ. ਅੰਬੇਡਕਰ ਨੂੰ ਸਰਵਸੰਮਤੀ ਨਾਲ ਪ੍ਰਧਾਨ ਤੇ ਫੰਡ-ਪ੍ਰਧਾਨ ਚੁਣਿਆ ਗਿਆ।

ਬੰਬਈ ਵਿਧਾਨ ਸਭਾ ਵਿਚ 23 ਅਗਸਤ 1937 ਨੂੰ ਮੰਤਰੀਆਂ ਦੀਆਂ ਤਨਖਾਹਾਂ, ਘਰ ਦਾ ਕਿਰਾਇਆ, ਯਾਤਰਾ ਭੱਤੇ ਬਾਰੇ ਇਕ ਬਿਲ ਚਰਚਾ ਲਈ ਪੇਸ਼ ਕੀਤਾ ਗਿਆ। ਉਸ ਸਮੇਂ ਉਸ ਬਿਲ ਦਾ ਸਖ਼ਤ ਵਿਰੋਧ ਕਰਦੇ ਹੋਏ ਡਾ. ਅੰਬੇਡਕਰ ਨੇ ਕਿਹਾ, "ਤਨਖਾਹ 'ਤੇ ਵਿਚਾਰ ਕਰਦੇ ਸਮੇਂ ਕੰਮ ਦੀ ਯੋਗਤਾ, ਸਮਾਜਿਕ ਸਨਮਾਨ, ਲੋਕਤੰਤਰ ਅਤੇ ਰਾਜ ਪ੍ਰਤੀ ਸੱਚੀ ਵਫ਼ਾਦਾਰੀ ਉੱਤੇ ਵੀ ਧਿਆਨ ਦੇਣਾ ਚਾਹੀਦਾ ਹੈ।"

ਕੋਕਣ ਵਿਭਾਗ ਦੇ ਖੋਤ ਭਾਵ ਜ਼ਮੀਂਦਾਰ ਆਪਣੇ ਪੱਟੇਦਾਰਾਂ ਦਾ ਕਈ ਸੌ ਸਾਲਾਂ ਤੋਂ ਸ਼ੋਸ਼ਣ ਕਰਦੇ ਆ ਰਹੇ ਹਨ। ਇਨ੍ਹਾਂ ਕਿਸਾਨਾਂ ਨੂੰ ਜ਼ਮੀਂਦਾਰਾਂ ਦੀ ਲੁੱਟ ਤੋਂ ਖ਼ਲਾਸੀ ਦਿਵਾਉਣ ਲਈ ਡਾ. ਅੰਬੇਡਕਰ ਨੇ 17 ਸਤੰਬਰ 1937 ਨੂੰ ਵਿਧਾਨ ਸਭਾ ਵਿਚ ਇਕ ਬਿੱਲ ਰਖਿਆ। ਕਿਸਾਨਾਂ ਦੇ ਹਿਤ ਲਈ ਕਾਨੂੰਨ ਪੇਸ਼ ਕਰਨ ਵਾਲੇ ਡਾ. ਅੰਬੇਡਕਰ ਪਹਿਲੇ ਵਿਅਕਤੀ ਸਨ। ਇਸ ਬਿੱਲ ਵਿਚ ਇਹ ਸੁਝਾਇਆ ਗਿਆ ਸੀ ਕਿ ਇਨ੍ਹਾਂ ਜ਼ਮੀਂਦਾਰਾਂ

ਦੀ ਜ਼ਮੀਨ ਉੱਤੇ ਜਿਹੜੀ ਮਲਕੀਅਤ ਹੈ ਉਸਨੂੰ ਖ਼ਤਮ ਕੀਤਾ ਜਾਏ। ਇਸਦੇ ਲਈ ਉਨ੍ਹਾਂ ਨੂੰ ਹਰਜ਼ਾਨਾ ਦਿੱਤਾ ਜਾਏ ਅਤੇ ਜਿਹੜਾ ਖੇਤੀ ਕਰੇ, ਉਹੀ ਖੇਤ ਦਾ ਮਾਲਕ ਹੋਵੇ, ਇਹ ਅਧਿਕਾਰ ਉਸ ਨੂੰ ਦਿੱਤਾ ਜਾਏ। ਪਰ ਹਕੂਮਤ ਨੇ ਇਸ ਬਿੱਲ ਨੂੰ ਲਮਕਾਈ ਰਖਿਆ। ਮਹਾਰ ਜਾਤੀ ਦੀ ਜੱਦੀ ਜਾਇਦਾਦ ਦੇ ਹੱਕਾਂ ਵਿਚ ਵੀ ਸੁਧਾਰ ਲਿਆਉਣ ਲਈ ਅੰਬੇਡਕਰ ਨੇ ਇਕ ਬਿਲ ਰਖਿਆ, ਪਰ ਉਸਨੂੰ ਵੀ ਦੇਰ ਵਾਲੇ ਖਾਤੇ ਵਿਚ ਪਾ ਦਿੱਤਾ ਗਿਆ।

ਚੋਣਾਂ ਜਿੱਤਣ ਤੋਂ ਬਾਅਦ ਡਾ.ਅੰਬੇਡਕਰ ਹਵਾ ਪਾਣੀ ਬਦਲਣ ਲਈ ਜਾਪਾਨ ਜਾਣ ਦੀ ਸੋਚ ਰਹੇ ਸਨ। ਪਰ ਉਨ੍ਹਾਂ ਦੇ ਮਿੱਤਰ, 'ਵਿਵਿਧਵ੍ਰਿਤ' ਪੱਤਰ ਦੇ ਸੰਪਾਦਕ, ਰਾਮ ਚੰਦਰ ਕਾਸ਼ੀਨਾਥ ਤਟਣੀਸ ਉੱਤੇ ਅਲੀ ਬਹਾਦਰ ਖ਼ਾਨ ਨੇ ਮਾਨਹਾਨੀ ਦਾ ਦਾਅਵਾ ਕਰ ਦਿੱਤਾ ਸੀ। ਉਸ ਮੁਕੱਦਮੇ ਵਿਚ ਪੈਰਵੀ ਕਰਨ ਲਈ ਡਾ. ਅੰਬੇਡਕਰ ਨੇ ਆਪਣੀ ਜਪਾਨ ਯਾਤਰਾ ਰੱਦ ਕਰ ਦਿੱਤੀ। ਇਹ ਮੁਕੱਦਮਾ 1937 ਵਿਚ ਅਪ੍ਰੈਲ ਤੋਂ ਅਕਤੂਬਰ ਤਕ ਚਲਦਾ ਰਿਹਾ। ਅੰਬੇਡਕਰ ਨੇ ਬੜੀ ਹੁਸ਼ਿਆਰੀ ਨਾਲ ਇਸ ਮੁਕੱਦਮੇ ਵਿਚ ਬਹਿਸ ਕੀਤੀ, ਪਰ ਅਖ਼ਬਾਰ ਵਿਚ ਅਲੀ ਬਹਾਦਰ ਨੂੰ ਕਢੇ ਜਾਣ ਦਾ ਜਿਹੜਾ ਇਸ਼ਾਰਾ ਕੀਤਾ ਗਿਆ ਸੀ, ਉਸਨੂੰ ਸਾਬਤ ਨਾ ਕਰ ਸਕਣ ਦੀ ਵਜ੍ਹਾ ਨਾਲ ਜੱਜ ਸਾਹਿਬ ਨੇ ਸੰਪਾਦਕ ਤਟਣੀਸ ਨੂੰ ਪੰਜ ਰੁਪਏ ਦਾ ਜੁਰਮਾਨਾ ਭਰਨ ਦੀ ਸਜ਼ਾ ਦਿੱਤੀ।

ਨਵੰਬਰ 1937 ਵਿਚ 'ਆਦਿ ਦ੍ਰਾਵਿੜ ਨੌਜਵਾਨ ਸੰਘ' ਵਲੋਂ ਮੁੰਬਈ ਵਿਚ ਡਾ ਅੰਬੇਡਕਰ ਦਾ ਸਨਮਾਨ ਕੀਤਾ ਗਿਆ। ਉੱਥੇ ਡਾ. ਅੰਬੇਡਕਰ ਨੇ ਇਹ ਉਪਦੇਸ਼ ਦਿੱਤਾ ਕਿ ਨੌਜਵਾਨਾਂ ਨੂੰ ਕਾਂਗਰਸ ਵਿਚ ਸ਼ਾਮਿਲ ਨਹੀਂ ਹੋਣਾ ਚਾਹੀਦਾ।

# 32

ਨਵੰਬਰ 1937 ਵਿਚ ਡਾ. ਅੰਬੇਡਕਰ ਨੇ ਮੈਕਡੋਨਾਲਡ ਸਾਹਿਬ ਬਾਰੇ ਇਕ ਵਿਸਤਾਰ ਪੂਰਕ ਲੇਖ ਲਿਖ ਕੇ[1] ਇਹ ਸਪੱਸ਼ਟ ਕੀਤਾ ਕਿ ਉਨ੍ਹਾਂ ਨੇ ਪ੍ਰਧਾਨ ਮੰਤਰੀ ਰਹਿੰਦੇ ਸਮੇਂ ਕਿਸ ਤਰ੍ਹਾਂ ਭਾਰਤ ਦੀ ਭਲਾਈ ਲਈ ਕੰਮ ਕੀਤੇ ਸਨ।

ਦੂਜੀ ਗੋਲਮੇਜ਼ ਸਭਾ ਸਮੇਂ ਬ੍ਰਿਟੇਨ ਦੇ ਅਨੁਦਾਰ ਦਲ ਵਲੋਂ ਬਹੁਤ ਸਾਰੀਆਂ ਸਾਜ਼ਸ਼ਾਂ ਕੀਤੀਆਂ ਗਈਆਂ ਸਨ ਕਿ ਭਾਰਤ ਨੂੰ ਸਿਰਫ਼ 'ਪ੍ਰਾਂਤਕ ਸਵਾਧੀਨਤਾ' ਉਤੇ ਹੀ ਗੱਲਬਾਤ ਕਰਨ ਦਿੱਤੀ ਜਾਏ। ਇਸ ਅੰਦਰੂਨੀ ਚਾਲ ਦੇ ਜਾਲ ਵਿਚ ਗਾਂਧੀ ਜੀ ਫਸ ਗਏ ਸਨ। ਉਨ੍ਹਾਂ ਨੇ ਤਾਂ ਇਸ ਪ੍ਰਦੇਸ਼ਕ ਸੁਤੰਤਰਤਾ ਦੇ ਉਦੇਸ਼ 'ਤੇ ਕੱਢੇ ਗਏ ਇਕ ਪੱਤਰ ਉਤੇ ਆਪਣੇ ਹਸਤਾਖ਼ਰ ਵੀ ਕਰ ਦਿੱਤੇ ਸਨ। ਪਰ ਬ੍ਰਿਟੇਨ ਦੇ ਗੁੱਝੇ ਸਿਆਸਤਦਾਨਾਂ ਦੇ ਇਸ ਦਾਅ ਦੀ, ਮਾਣਯੋਗ ਆਗ਼ਾਖਾਨ, ਸਰ ਤੇਜਬਹਾਦਰ ਸਪਰੂ ਅਤੇ ਡਾ. ਅੰਬੇਡਕਰ ਨੇ ਦਾਲ ਨਹੀਂ ਗਲਨ ਦਿੱਤੀ। ਭਾਰਤ ਦੀ ਸੁਤੰਤਰਤਾ-ਪ੍ਰਾਪਤੀ ਦੇ ਸਾਰੇ ਜਤਨਾਂ ਨੂੰ ਸਰ ਮੈਕਡੋਨਾਲਡ ਵਲੋਂ ਬਹੁਤ ਜ਼ਿਆਦਾ ਸਹਿਯੋਗ ਮਿਲਿਆ। ਡਾ. ਅੰਬੇਡਕਰ ਨੇ ਅਜਿਹੀਆਂ ਅਨੇਕ ਮਹੱਤਵਪੂਰਣ ਗੱਲਾਂ ਨੂੰ ਆਪਣੇ ਲੇਖ ਵਿਚ ਲਿਆ ਹੈ। ਡਾ. ਅੰਬੇਡਕਰ ਲਿਖਦੇ ਹਨ, ''ਮੈਕਡੋਨਾਲਡ ਭਾਰਤ ਦੇ ਮਿੱਤਰ ਸਨ ਅਤੇ ਉਨ੍ਹਾਂ ਨੇ ਆਪਣੇ ਪਿਆਰ ਭਾਵ ਨੂੰ ਕਾਰਜਰੂਪ ਦੇਣ ਦਾ ਸੱਚੇ ਦਿਲੋਂ ਜਤਨ ਵੀ ਕੀਤਾ ਸੀ।''

30 ਦਸੰਬਰ ਨੂੰ ਡਾ. ਅੰਬੇਡਕਰ ਸੋਲਾਪੁਰ ਜ਼ਿਲ੍ਹਾ ਅਛੂਤ ਸਭਾ ਵਿਚ ਹਾਜ਼ਰ ਰਹਿਣ ਲਈ ਪੰਢਰਪੁਰ ਰਵਾਨਾ ਹੋਏ। ਰਸਤੇ ਵਿਚ ਕੁਰਡਵਾਡੀ ਰੇਲਵੇ ਜੰਕਸ਼ਨ ਉੱਤੇ ਉਨ੍ਹਾਂ ਦਾ ਸ਼ਾਨਦਾਰ ਸੁਆਗਤ ਹੋਇਆ। ਫੇਰ ਮਾਤੰਗ ਸਮਾਜ ਦੇ ਕਰਕੰਬ ਪਿੰਡ ਵਿਚ ਭਰੀ ਸਭਾ ਵਿਚ ਭਾਸ਼ਣ ਦਿੱਤਾ, ਜਿਸ ਵਿਚ ਉਨ੍ਹਾਂ ਨੇ ਕਾਂਗਰਸ ਤੋਂ ਬਚ ਕੇ ਰਹਿਣ ਦੀ ਸਲਾਹ ਦਿੱਤੀ। ਉਹ ਦੁਪਹਿਰ ਨੂੰ ਪੰਢਰਪੁਰ ਪਹੁੰਚੇ। ਉੱਥੇ ਪਹੁੰਚਦੇ ਹੀ ਆਰਾਮ ਘਰ ਤਕ ਉਨ੍ਹਾਂ ਦੀ ਸ਼ੋਭਾ ਯਾਤਰਾ ਕੱਢੀ ਗਈ। ਪੰਢਰਪੁਰ ਨਗਰਪਾਲਿਕਾ ਦੇ ਮੁਖੀ ਉਥੇ ਉਨ੍ਹਾਂ ਨੂੰ ਮਿਲਣ ਆਏ ਅਤੇ ਉਹ ਡਾ. ਅੰਬੇਡਕਰ ਨੂੰ ਆਪਣੇ ਨਾਲ ਉਸ ਧਰਮਸ਼ਾਲਾ ਵਿਚ ਲੈ ਗਏ ਜਿਥੇ ਸਭਾ ਦਾ ਆਯੋਜਨ ਕੀਤਾ ਗਿਆ ਸੀ। ਉੱਥੇ ਭਾਸ਼ਣ ਦੇਂਦੇ ਹੋਏ ਬਾਬਾ ਸਾਹਿਬ ਨੇ ਕਿਹਾ, ਜਦੋਂ ਤਕ ਜਾਤ-ਪਾਤ ਦਾ ਰਿਵਾਜ ਖ਼ਤਮ ਨਹੀਂ ਹੁੰਦਾ ਤਦ ਤਕ ਬਰਾਬਰੀ ਨਹੀਂ ਹੋ ਸਕਦੀ। ਜਾਤ ਦੀ ਸੰਸਥਾ ਦਾ ਨਾਸ਼ ਹੀ ਸਮਾਨਤਾ ਕਾਇਮ ਕਰਨਾ ਹੈ। ਜਦੋਂ ਤਕ ਗਰੀਬ ਸਮਾਜ ਅਧਿਕਾਰੀਆਂ ਦੇ ਖ਼ਿਲਾਫ਼ ਮੋਰਚਾ ਨਹੀਂ ਲਾਏਗਾ ਤਦ ਤਕ

---

1. ਵਿਵਿਧਵ੍ਰਿਤ : 21-11-1937.

ਉਨ੍ਹਾਂ ਦੀ ਆਰਥਕ ਲੁੱਟ-ਖਸੁਟ ਖ਼ਤਮ ਨਹੀਂ ਹੋ ਸਕੇਗੀ। ਆਪਣੇ ਸ੍ਵੈਮਾਨ ਦੀ ਰਖਿਆ ਲਈ ਅੰਦੋਲਨ ਸ਼ੁਰੂ ਕਰਕੇ ਹੀ ਸਾਨੂੰ ਭਵਿੱਖ ਵਿਚ ਲਾਭ ਹੋ ਸਕੇਗਾ।'' ਸਭਾ ਨੇ ਮਹਾਰ ਜੱਦੀ ਜਾਇਦਾਦ ਬਿਲ ਦਾ ਸਮਰਥਨ ਕੀਤਾ। ਉਸ ਤੋਂ ਬਾਅਦ ਡਾ. ਅੰਬੇਡਕਰ ਨੇ ਪੰਢਰਪੁਰ, ਨਗਰਪਾਲਿਕਾ ਜਾ ਕੇ ਉਥੇ ਮਾਨ-ਪੱਤਰ ਲਿਆ।

ਸਭਾ ਦਾ ਕੰਮ ਖ਼ਤਮ ਕਰਕੇ ਅੰਬੇਡਕਰ ਸੋਲਾਪੁਰ ਵਿਚ ਮਾਤੰਗ ਸਭਾ ਵਿਚ ਹਾਜ਼ਰ ਹੋਏ। 4 ਜਨਵਰੀ 1938 ਨੂੰ ਸੋਲਾਪੁਰ ਨਗਰਪਾਲਿਕਾ ਨੇ ਉਨ੍ਹਾਂ ਨੂੰ ਮਾਨ ਪੱਤਰ ਅਰਪਿਤ ਕੀਤਾ। ਉਸ ਮੌਕੇ ਉਤੇ ਮਾਨ ਪੱਤਰ ਦਾ ਜੁਆਬ ਦੇਂਦੇ ਹੋਏ ਉਨ੍ਹਾਂ ਨੇ ਆਪਣੇ ਭਾਸ਼ਣ ਵਿਚ ਕਿਹਾ, ''ਸਾਡੇ ਦੇਸ਼ ਦੇ ਲੋਕਤੰਤਰ ਨੇ ਆਪਣੀ ਬੁੱਧੀ ਵਰਤਣੀ ਛੱਡ ਦਿੱਤੀ ਹੈ। ਲੋਕਤੰਤਰ ਵਿਚ ਸੱਤਾਵਾਦੀ ਦਲ ਦੇ ਵਿਚਾਰ ਅਤੇ ਕੰਮਾਂ ਦੀ ਪੂਰੀ ਜਾਂਚ-ਪੜਤਾਲ ਹੋਣੀ ਚਾਹੀਦੀ ਹੈ ਅਤੇ ਇਲਾਜ ਵੀ। ਭਾਰਤ ਨੂੰ ਚੰਗੀ ਅਗਵਾਈ ਦੀ ਲੋੜ ਹੈ।''

ਦੂਜੇ ਦਿਨ ਈਸਾਈ ਸਮਾਜ ਦੇ ਸਾਮ੍ਹਣੇ ਭਾਸ਼ਣ ਦਿੰਦੇ ਹੋਏ ਡਾ. ਅੰਬੇਡਕਰ ਨੇ ਕਿਹਾ, ''ਮੇਰੇ ਮਨ ਉੱਤੇ ਈਸਾ ਮਸੀਹ ਅਤੇ ਭਗਵਾਨ ਬੁੱਧ ਇਨ੍ਹਾਂ ਦੋਹਾਂ ਮਹਾਨ ਪੁਰਖਾਂ ਦੀ ਮਹਾਨ ਸ਼ਖ਼ਸੀਅਤ ਦਾ ਡੂੰਘਾ ਅਸਰ ਹੋਇਆ ਹੈ। ਜਿਹੜਾ ਧਰਮ ਸਾਨੂੰ ਬਰਾਬਰੀ ਭਾਈਚਾਰਾ ਅਤੇ ਸਵਾਧੀਨਤਾ ਦੇ ਤੱਤਾਂ ਅਨੁਸਾਰ ਜੀਉਣ ਅਤੇ ਵਿਵਹਾਰ ਕਰਨ ਦਾ ਪਾਠ ਸਿਖਾਉਂਦਾ ਹੈ ਅਜਿਹੇ ਧਰਮ ਦੀ ਸਾਨੂੰ ਲੋੜ ਹੈ। ਉਹ ਇਹ ਗੱਲ ਵੀ ਕਹਿਣਾ ਨਹੀਂ ਭੁੱਲੇ ਕਿ ਸਮਾਜਿਕ ਅਨਿਆਂ ਦੇ ਖ਼ਿਲਾਫ਼ ਈਸਾਈ ਸਮਾਜ ਨੇ ਸੰਘਰਸ਼ ਨਹੀਂ ਕੀਤਾ ਹੈ।

ਸੋਲਾਪੁਰ ਤੋਂ ਵਾਪਸ ਆਉਣ ਤੋਂ ਬਾਅਦ ਡਾ. ਅੰਬੇਡਕਰ ਨੇ ਵਿਧਾਨ ਸਭਾ ਭਵਨ ਤਕ ਕਿਸਾਨਾਂ ਦਾ ਇਕ ਜਲੂਸ ਕੱਢਿਆ। ਇਸ ਜਲੂਸ ਵਿਚ ਠਾਣਾ, ਨਾਸਕ, ਕੁਲਾਬਾ, ਰਤਨਾਗਿਰੀ, ਸਤਾਰਾ ਦੇ ਇਲਾਕਿਆਂ ਦੇ ਗਰੀਬ ਕਿਸਾਨਾਂ ਨੇ ਹਿੱਸਾ ਲਿਆ ਸੀ। ਜ਼ਮੀਦਾਰੀ ਮੁਰਦਾਬਾਦ, ਅੰਬੇਡਕਰ ਦੇ ਕਾਨੂੰਨ ਦਾ ਸਮਰਥਨ ਕਰੋ, ਇਹ ਨਾਹਰੇ ਲਗਾਉਂਦੇ ਹੋਏ ਇਹ ਮੋਰਚਾ ਵਿਧਾਨ ਸਭਾ ਭਵਨ ਤਕ ਪਹੁੰਚਿਆ। ਸ਼ਾਮਰਾਵ ਪਰੁਲੇਕਰ, ਇੰਦੂਯਾਲ ਯਾਗਿਕ ਅਤੇ ਹੋਰ 15-20 ਨੇਤਾਵਾਂ ਨੂੰ ਨਾਲ ਲੈ ਕੇ ਡਾਕਟਰ ਅੰਬੇਡਕਰ ਮੁਖ ਮੰਤਰੀ ਨੂੰ ਮਿਲੇ। ਖੇਤੀਹਰ ਕਿਸਾਨਾਂ ਦੀ ਘਟੋ ਘੱਟ ਤਨਖਾਹ ਨਿਸ਼ਚਿਤ ਕਰਨਾ, ਪੱਟੇਦਾਰੀ ਖ਼ਤਮ ਕਰਨ ਵਾਲਾ ਕਾਨੂੰਨ ਪਾਸ ਕਰਨਾ, ਜ਼ਮੀਦਾਰੀ ਖ਼ਤਮ ਕਰਨਾ ਅਤੇ ਛੋਟੇ ਕਿਸਾਨਾਂ ਲਈ ਪਾਣੀ ਦਾ ਮੁੱਲ ਘਟ ਕਰਨਾ, ਆਦਿ ਮੰਗਾਂ ਉਨ੍ਹਾਂ ਨੇ ਮੁਖ ਮੰਤਰੀ ਦੇ ਸਾਮ੍ਹਣੇ ਰਖੀਆਂ।

ਬੇਨਤੀ ਕਰਨ ਤੋਂ ਬਾਅਦ ਮੋਰਚਾ ਆਜ਼ਾਦ ਮੈਦਾਨ ਤਕ ਪਹੁੰਚਿਆ। ਉੱਥੇ ਡਾ. ਅੰਬੇਡਕਰ ਨੇ ਪ੍ਰਭਾਵਸ਼ਾਲੀ ਭਾਸ਼ਣ ਦਿੱਤਾ। ਉਨ੍ਹਾਂ ਨੇ ਕਿਹਾ, ''ਸੰਸਾਰ ਵਿਚ ਦੋ ਹੀ ਸ਼੍ਰੇਣੀਆਂ ਹਨ - ਇਕ ਲੁੱਟਣ ਵਾਲੀ ਅਤੇ ਦੂਜੀ ਲੁੱਟੀ ਹੋਈ। ਮਜ਼ਦੂਰਾਂ ਅਤੇ ਕਿਸਾਨਾਂ ਨੂੰ ਜਾਤੀਵਾਦ ਰਹਿਤ ਬੁੱਧੀ ਨਾਲ ਇਕੱਠੇ ਹੋ ਕੇ ਵਿਧਾਨ ਸਭਾ ਵਿਚ ਆਪਣੇ ਪ੍ਰਤੀਨਿਧੀਆਂ ਨੂੰ ਚੁਣ ਕੇ ਭੇਜਣਾ ਚਾਹੀਦਾ ਹੈ। ਤਦ ਹੀ ਉਨ੍ਹਾਂ ਦਾ ਭਲਾ ਹੋ ਸਕੇਗਾ।''

# 33

ਕਿਸਾਨ ਮਜ਼ਦੂਰਾਂ ਦੀਆਂ ਸਮੱਸਿਆਵਾਂ ਦੇ ਹੱਲ ਲਈ ਸੰਘਰਸ਼ ਦਾ ਰਸਤਾ ਅਪਣਾਉਣ ਕਾਰਨ ਡਾ. ਅੰਬੇਡਕਰ ਨੂੰ ਭਾਸ਼ਣ ਦੇਣ ਲਈ ਬੜੇ ਸੱਦੇ ਮਿਲਣੇ ਲੱਗੇ। ਕਿਸਾਨ ਮਜ਼ਦੂਰਾਂ ਦੀ ਇਕ ਸਭਾ ਅਹਿਮਦ ਨਗਰ ਵਿਚ ਆਯੋਜਿਤ ਕੀਤੀ ਗਈ। ਉਥੋਂ ਸੱਦਾ ਆਇਆ। 25 ਜਨਵਰੀ 1938 ਨੂੰ ਉਥੇ ਉਨ੍ਹਾਂ ਨੇ ਬੜਾ ਹੀ ਪ੍ਰਭਾਵਸ਼ਾਲੀ ਭਾਸ਼ਣ ਦਿੱਤਾ। ਉਸ ਤੋਂ ਬਾਅਦ ਉਥੋਂ ਦੇ ਜ਼ਿਲ੍ਹਾ ਲੋਕਲ ਬੋਰਡ ਵਿਚ ਵਕੀਲਾਂ ਵਲੋਂ ਉਨ੍ਹਾਂ ਨੂੰ ਚਾਹ-ਪਾਰਟੀ ਲਈ ਬੁਲਾਇਆ ਗਿਆ। ਸ਼ਾਮ ਸਮੇਂ ਉਹ ਉਸੇ ਜ਼ਿਲ੍ਹੇ ਦੇ ਅਕੋਲਾ ਪਿੰਡ ਵਿਚ ਗਏ ਅਤੇ ਉਥੇ ਵੀ ਉਨ੍ਹਾਂ ਨੇ ਇਕ ਸਭਾ ਨੂੰ ਸੰਬੋਧਿਤ ਕੀਤਾ।

ਜਾਧਵ ਜੀ ਗਾਂਧੀ ਅਤੇ ਧੀਰਜ ਲਾਲ ਨਾਂ ਦੇ ਦੋ ਸੱਟੇਬਾਜ਼ਾਂ ਨੂੰ ਜੂਆ ਖੇਡਣ ਦੇ ਜੁਰਮ ਵਿਚ ਚੀਫ ਪ੍ਰੈਸੀਡੈਂਸੀ ਮਜਿਸਟਰੇਟ ਨੇ ਜਿਹੜੀ ਸਜ਼ਾ ਸੁਣਾਈ ਸੀ, ਉਸਨੂੰ ਬੰਬਈ ਦੀ ਹਾਈਕੋਰਟ ਨੇ ਬਹਾਲ ਰਖਿਆ ਸੀ। ਬੰਬਈ ਰਾਜ ਨੇ ਉਨ੍ਹਾਂ ਦੋਨਾਂ ਦੀਆਂ ਇਨ੍ਹਾਂ ਸਜ਼ਾਵਾਂ ਨੂੰ ਆਪਣੇ ਹੱਕ ਦੀ ਵਰਤੋਂ ਕਰਕੇ ਰੱਦ ਕਰ ਦਿੱਤਾ। ਨਿਆਂ ਦੇਣ ਦੇ ਖੇਤਰ ਵਿਚ ਰਾਜ ਦੁਆਰਾ ਇਸ ਤਰ੍ਹਾਂ ਦਖ਼ਲ ਅੰਦਾਜ਼ੀ ਕਰਨ ਕਾਰਣ ਜਮਨਾਦਾਸ ਮਹਿਤਾ ਨੇ ਬੰਬਈ ਦੀ ਵਿਧਾਨ ਸਭਾ ਵਿਚ ਕੰਮ ਰੋਕ ਪ੍ਰਸਤਾਵ ਰਖਿਆ। ਇਸਦਾ ਸਮਰਥਨ ਕਰਦੇ ਸਮੇਂ ਡਾਕਟਰ ਅੰਬੇਡਕਰ ਨੇ ਪ੍ਰਿਵੀ ਕੌਂਸਿਲ ਦਾ ਹਵਾਲਾ ਦਿੰਦੇ ਹੋਏ ਕਿਹਾ, "ਇਸ ਮਾਮਲੇ ਵਿਚ ਕਾਨੂੰਨ ਦੇ ਅਸੂਲਾਂ ਦਾ ਉਲੰਘਣ ਕੀਤਾ ਗਿਆ ਹੈ, ਇਸਨੂੰ ਸਾਬਤ ਕੀਤੇ ਬਗ਼ੈਰ ਹਿੰਦੁਸਤਾਨ ਦੀ ਫੌਜਦਾਰੀ ਕਚਹਿਰੀ ਦੇ ਫ਼ੈਸਲੇ ਉੱਤੇ ਹਾਈਕੋਰਟ ਵਿਚ ਅਪੀਲ ਮਨਜ਼ੂਰ ਨਹੀਂ ਸੀ ਕੀਤੀ ਜਾ ਸਕਦੀ। ਇਸ ਤਰ੍ਹਾਂ ਦੇ ਕੰਮਾਂ ਨਾਲ ਜਨਤਾ ਦੇ ਮਨ ਚੋਂ ਕਾਨੂੰਨ ਅਤੇ ਵਿਵਸਥਾ ਅਤੇ ਰਾਜ ਪ੍ਰਣਾਲੀ ਦੀ ਸੱਚਾਈ ਪ੍ਰਤੀ ਸ਼ਰਧਾ ਖ਼ਤਮ ਹੋ ਜਾਏਗੀ ਅਤੇ ਸ਼ੱਕ ਪੈਦਾ ਹੋ ਜਾਏਗਾ। ਦੋਸ਼ੀ ਮੁਜਰਮਾਂ ਨੂੰ ਦਿੱਤੇ ਗਏ ਦੰਡ ਨੂੰ ਖਿਮਾ ਕਰਨਾ ਕਾਨੂੰਨ ਦਾ ਨਾਸ਼ ਕਰਨ ਵਾਂਗ ਹੈ।" ਉਨ੍ਹਾਂ ਨੇ ਇਹ ਵੀ ਜਾਣਨਾ ਚਾਹਿਆ ਕਿ ਕੀ ਗ੍ਰਹਿ ਮੰਤਰੀ ਕੇ.ਐੱਮ. ਮੁਨਸ਼ੀ ਨੇ ਮੁਖ ਮੰਤਰੀ ਦੀ ਇਸ ਬਾਰੇ ਸਲਾਹ ਲਈ ਸੀ?

12 ਫਰਵਰੀ 1932 ਨੂੰ ਗ੍ਰੇਟ ਇੰਡੀਅਨ ਪੇਨਿਨਸੁਲਾ ਰੇਲਵੇ ਦੇ ਦਲਿਤ ਮਜ਼ਦੂਰਾਂ ਦੀ ਸਭਾ ਹੋਈ। ਇਸ ਸਭਾ ਵਿਚ ਵੀਹ ਹਜ਼ਾਰ ਮਜ਼ਦੂਰ ਹਾਜ਼ਰ ਸਨ। ਇਸ ਆਯੋਜਨ ਦੇ ਪ੍ਰਧਾਨ ਵਜੋਂ ਮਜ਼ਦੂਰਾਂ ਨੂੰ ਸੰਬੋਧਿਤ ਕਰਦੇ ਹੋਏ ਡਾ. ਅੰਬੇਡਕਰ ਨੇ ਉਨ੍ਹਾਂ ਨੇਤਾਵਾਂ ਦੇ ਪਾਖੰਡ ਦਾ ਪਰਦਾਫ਼ਾਸ਼ ਕੀਤਾ ਜਿਨ੍ਹਾਂ ਦੇ ਕਾਰਣ ਮਜ਼ਦੂਰ ਅੰਦੋਲਨ ਤਬਾਹੀ ਤਕ ਪਹੁੰਚਿਆ ਸੀ। ਉਨ੍ਹਾਂ ਨੇ ਆਪਣੇ ਭਾਸ਼ਣ ਵਿਚ ਕਿਹਾ, "ਇਸ ਮਜ਼ਦੂਰ ਸਮਾਜ ਨੂੰ ਸਰਮਾਏਦਾਰਾਂ ਅਤੇ ਬ੍ਰਾਹਮਣਵਾਦੀਆਂ ਦੋਨਾਂ ਦੁਸ਼ਮਣਾਂ ਦਾ ਸਾਹਮਣਾ ਕਰਨਾ ਪੈਂਦਾ ਹੈ। ਆਪਣੇ ਵਿਕਾਸ

ਲਈ ਤੁਸੀਂ ਲੋਕਾਂ ਨੇ ਸੁਤੰਤਰ ਸੰਗਠਨ ਬਣਾਉਣਾ ਹੋਵੇਗਾ। ਉਨ੍ਹਾਂ ਨੂੰ ਹੈਰਾਨੀ ਹੋ ਰਹੀ ਸੀ ਕਿ ਮਾਨਵੇਂਦ੍ਰਨਾਥ ਰਾਇ, ਜੋ ਕਿ ਸੰਸਾਰ ਦੇ ਪ੍ਰਸਿੱਧ ਕਮਿਊਨਿਸਟ ਨੇਤਾ ਹਨ, ਇਨ੍ਹਾਂ ਦਾ ਵਿਰੋਧ ਕਿਉਂ ਕਰ ਰਹੇ ਹਨ।'' ਉਨ੍ਹਾਂ ਨੇ ਅੱਗੇ ਇਹ ਸਲਾਹ ਦਿੱਤੀ, ''ਅੰਗ੍ਰੇਜ਼ਾਂ ਦੀ ਇਸ ਸਾਮਰਾਜਵਾਦੀ ਸ਼ਕਤੀ ਤੋਂ ਛੁਟਕਾਰਾ ਪਾਉਣ ਲਈ ਜੇ ਤੁਹਾਨੂੰ ਲੋਕਾਂ ਨੂੰ ਇਥੋਂ ਦੇ ਸਰਮਾਏਦਾਰੀ ਨਾਲ ਸੰਘਰਸ਼ ਕਰਨਾ ਹੈ ਤਾਂ ਤੁਸੀਂ ਹੁਣ ਤੋਂ ਉਸਦੀ ਤਿਆਰੀ ਵਿਚ ਲੱਗ ਜਾਓ।''

ਇਸ ਸਭਾ ਤੋਂ ਇਲਾਵਾ ਉਨ੍ਹਾਂ ਨੇ ਉਥੇ ਨੌਜਵਾਨਾਂ ਦੀ ਸਭਾ ਵਿਚ ਉਨ੍ਹਾਂ ਦੇ ਹਿਤ ਦੀ ਗੱਲ ਕਰਦੇ ਹੋਏ ਕਿਹਾ, ''ਆਪਣੀ ਜ਼ਿੰਦਗੀ ਵਿਚ ਉੱਚ ਉਦੇਸ਼ਾਂ ਨੂੰ ਪ੍ਰਾਪਤ ਕਰਨ ਲਈ ਹਰ ਆਦਮੀ ਨੂੰ ਅੱਠੇ ਪਹਿਰ ਪੂਰੀ ਲਗਨ ਨਾਲ ਜਤਨ ਕਰਦੇ ਰਹਿਣਾ ਚਾਹੀਦਾ ਹੈ। ਉਨ੍ਹਾਂ ਨੂੰ ਸਮਾਜ ਦੇ ਕਲਿਆਣ ਲਈ ਲਗਾਤਾਰ ਕਰਮਸ਼ੀਲ ਰਹਿਣਾ ਚਾਹੀਦਾ ਹੈ।'' ਵਿੱਦਿਆ ਬਾਰੇ ਬੋਲਦੇ ਹੋਏ ਉਨ੍ਹਾਂ ਨੇ ਕਿਹਾ, ''ਵਿਦਿਆ ਇਕ ਦੋਧਾਰੀ ਤਲਵਾਰ ਵਾਂਗ ਹੈ। ਜਿਹੜਾ ਵਿਅਕਤੀ ਚਰਿਤਰਹੀਣ ਅਤੇ ਨਿਮ੍ਰਤਾ ਰਹਿਤ ਹੈ, ਉਹ ਪੜ੍ਹਿਆ-ਲਿਖਿਆ ਹੁੰਦੇ ਹੋਏ ਵੀ ਇਕ ਪਸ਼ੂ ਤੋਂ ਵੀ ਜ਼ਿਆਦਾ ਡਰਾਉਣਾ ਹੈ। ਮੇਰੀ ਧਾਰਮਿਕ ਭਾਵਨਾ ਕਾਰਣ ਹੀ ਮੇਰੇ ਵਿਚ ਗੁਣਾਂ ਦਾ ਵਿਕਾਸ ਹੋਇਆ ਹੈ।''

4 ਅਪ੍ਰੈਲ 1938 ਦੇ ਦਿਨ ਵਿਧਾਨ ਸਭਾ ਵਿਚ ਸੁਤੰਤਰ ਕਰਨਾਟਕ ਪ੍ਰਦੇਸ਼ ਬਣਾਉਣ ਵਾਲੇ ਬਿਲ ਉਤੇ ਚਰਚਾ ਚਲ ਰਹੀ ਸੀ। ਡਾ. ਅੰਬੇਡਕਰ ਨੇ ਇਸ ਚਰਚਾ ਵਿਚ ਭਾਗ ਲੈਂਦੇ ਹੋਏ ਸਪਸ਼ਟ ਸ਼ਬਦਾਂ ਵਿਚ ਕਿਹਾ, ''ਇਸ ਸੁਤੰਤਰ ਪ੍ਰਦੇਸ਼ ਦੀ ਮੰਗ ਕਾਰਣ ਰਾਜ ਵਿਚ ਸਭ ਨਿਵਾਸੀਆਂ ਵਿਚ ਈਰਖਾ ਪੈਦਾ ਹੋ ਜਾਵੇਗੀ। ਅੰਗ੍ਰੇਜ਼ੀ ਰਾਜ ਦੀ ਸਾਨੂੰ ਮਹੱਤਵਪੂਰਣ ਦੇਣ ਇਹ ਹੈ ਕਿ ਕੇਂਦਰੀ ਰਾਜ ਸ਼ਕਤੀਸ਼ਾਲੀ ਹੋਵੇ ਅਤੇ ਸਭ ਲੋਕਾਂ ਦੇ ਲਈ ਇਕ ਹੀ ਕਾਨੂੰਨ ਹੋਵੇ। ਅਸੀਂ ਸਭ ਭਾਰਤ ਵਾਸੀਆਂ ਦਾ ਇਹ ਉਦੇਸ਼ ਹੋਣਾ ਚਾਹੀਦਾ ਹੈ ਕਿ ਇਸ ਭਾਵਨਾ ਨੂੰ ਅਸੀਂ ਹਰ ਵਿਅਕਤੀ ਦੇ ਮਨ ਵਿਚ ਜਾਗ੍ਰਿਤ ਕਰੀਏ ਕਿ ਅਸੀਂ ਸਭ ਭਾਰਤ ਵਾਸੀ ਹਾਂ।''

ਬੰਬਈ ਪੁਲਿਸ ਕਾਨੂੰਨ ਵਿਚ ਸੁਧਾਰ ਪੇਸ਼ ਕਰਨ ਵਾਲੇ ਬਿਲ ਉਤੇ ਡਾ. ਅੰਬੇਡਕਰ ਨੇ 27, 28 ਅਤੇ 29 ਅਪ੍ਰੈਲ 1938 ਨੂੰ ਤਿੰਨੇ ਦਿਨ ਭਾਸ਼ਣ ਦਿੱਤਾ। ਉਨ੍ਹਾਂ ਨੇ ਇਹ ਵੀ ਕਿਹਾ, ''ਮੈਂ ਪਿਛਲੇ ਵੀਹ ਸਾਲਾਂ ਤੋਂ ਮੁੰਬਈ ਦੇ ਗੁਨਾਹਗਾਰਾਂ ਦੀ ਦੁਨੀਆ ਵਿਚ ਘੁੰਮ ਫਿਰ ਰਿਹਾ ਹਾਂ। ਗੁੰਡੇ ਅਤੇ ਬਦਮਾਸ਼ ਗਰੀਬਾਂ ਦਾ ਜੀਊਣਾ ਹਰਾਮ ਕਰ ਦਿੰਦੇ ਹਨ, ਉਨ੍ਹਾਂ ਨੂੰ ਬੇਹੱਦ ਸਤਾਉਂਦੇ ਹਨ, ਪਰ ਉਨ੍ਹਾਂ ਗੁੰਡਿਆਂ ਦੇ ਖ਼ਿਲਾਫ਼ ਕੀਤੀ ਗਈ ਫ਼ਰਿਆਦ ਨਾਲ ਕਿਸੇ ਦੇ ਕੰਨਾਂ 'ਤੇ ਜੂੰ ਨਹੀਂ ਸਰਕਦੀ, ਉਨ੍ਹਾਂ ਦੀਆਂ ਸ਼ਿਕਾਇਤਾਂ ਸੁਣੀਆਂ-ਅਣਸੁਣੀਆਂ ਕਰ ਦਿੱਤੀਆਂ ਜਾਂਦੀਆਂ ਹਨ।'' ਉਨ੍ਹਾਂ ਨੇ ਇਹ ਵੀ ਮੰਗ ਕੀਤੀ ਕਿ ਕੌਮੀ ਦੰਗਿਆ ਤੇ ਫ਼ੌਰਨ ਕਦਮ ਚੁਕੇ ਜਾਣ ਅਤੇ ਪੱਕੀ ਵਿਵਸਥਾ ਕਾਇਮ ਕੀਤੀ ਜਾਵੇ।

ਮਈ ਮਹੀਨੇ ਦੇ ਆਰੰਭ ਵਿਚ ਉਹ ਛੱਤੀਸਗੜ੍ਹ ਵਿਚ ਵਸੇ ਸਤਨਾਮੀ ਪੰਥ ਵਾਸੀਆਂ ਦੇ ਧਰਮ ਗੁਰੂ ਮੁਕਤਾਵਨਦਾਸ 'ਤੇ ਲਗਾਏ ਗਏ ਹੱਤਿਆ ਦੇ ਮੁਕੱਦਮੇ ਦੀ ਪੈਰਵੀ ਕਰਨ ਲਈ ਨਾਗਪੁਰ ਹਾਈਕੋਰਟ ਵਿਚ ਦੋਸ਼ੀ ਵਲੋਂ ਵਕੀਲ ਬਣੇ। ਉਨ੍ਹਾਂ ਦੀਆਂ ਤਰਕ ਸੰਗਤ ਦਲੀਲਾਂ ਸੁਣਨ ਲਈ ਅਣਗਿਣਤ ਲੋਕ ਹਾਈਕੋਰਟ ਦੇ ਕਮਰੇ ਵਿਚ ਅਤੇ ਬਾਹਰ

ਖੜ੍ਹੇ ਰਹਿੰਦੇ ਸਨ। ਪਹਿਲੀ ਸ਼ਾਮ ਨੂੰ ਨਾਗਪੁਰ ਵਾਸੀਆਂ ਨੇ ਉਨ੍ਹਾਂ ਦਾ ਬਹੁਤ ਪ੍ਰਭਾਵਸ਼ਾਲੀ ਸੁਆਗਤ ਕੀਤਾ। ਦੂਜੇ ਦਿਨ ਉਹ ਕਾਮਠੀ ਗਏ ਅਤੇ ਉਥੇ ਅਛੂਤ ਵਿਦਿਆਰਥੀਆਂ ਦੀ ਸਭਾ ਵਿਚ ਉਨ੍ਹਾਂ ਨੇ ਮਾਰਗ ਦਰਸ਼ਕ ਭਾਸ਼ਣ ਦਿੱਤਾ। ਫੇਰ ਉਹ ਮੁੰਬਈ ਪਰਤ ਆਏ।

# 34

ਮਈ 1938 ਵਿਚ ਡਾ. ਅੰਬੇਡਕਰ ਨੇ ਲਾਅ ਕਾਲਜ ਦੇ ਪ੍ਰੋਫ਼ੈਸਰ ਪਦ ਤੋਂ ਅਸਤੀਫ਼ਾ ਦੇ ਦਿੱਤਾ। ਕਾਨੂੰਨ ਕਾਲਜ ਦੀ ਮਾਸਿਕ ਪਤ੍ਰਿਕਾ ਵਿਚ ਉਨ੍ਹਾਂ ਦੇ ਕੰਮਾਂ ਦਾ ਵਿਖਿਆਨ ਕਰਦੇ ਹੋਏ ਲਿਖਿਆ ਗਿਆ ਸੀ - "ਡਾ. ਅੰਬੇਡਕਰ ਦੇ ਗਿਆਨ ਅਤੇ ਕਾਰਜ-ਨਿਪੁੰਨਤਾ ਬਾਰੇ ਵਿਦਿਆਰਥੀਆਂ ਵਿਚ ਬਹੁਤ ਆਦਰ ਸੀ। ਉਨ੍ਹਾਂ ਦੇ ਵਿਖਿਆਨ ਅਧਿਐਨ ਦਾ ਨਿਚੋੜ ਅਤੇ ਮਨ ਇਕਾਗਰ ਕਰਨ ਵਾਲੇ ਹੁੰਦੇ ਸਨ। ਕਾਨੂੰਨ ਸ਼ਾਸਤ੍ਰ ਦੇ ਵਿਸ਼ੇ ਉਤੇ ਉਨ੍ਹਾਂ ਦੇ ਵਿਚਾਰ ਹਮੇਸ਼ਾ ਕ੍ਰਾਂਤੀਕਾਰੀ ਹੁੰਦੇ ਸਨ।"

13 ਮਈ ਤੋਂ ਡਾ. ਅੰਬੇਡਕਰ ਕੋਂਕਣ ਇਲਾਕੇ ਦੇ ਦੌਰੇ ਤੇ ਨਿਕਲੇ। ਉੱਥੇ ਕੋਂਕਣ ਨਿਵਾਸੀ ਮਹਾਰ ਸਮਾਜ ਸੇਵਾ ਸੰਘ ਵਲੋਂ ਦੱਖਣੀ ਕੋਂਕਣ ਪੰਚਮਹਲ ਅਛੂਤ ਸਭਾ ਦਾ ਇਕੱਠ ਕੀਤਾ ਗਿਆ ਸੀ। ਉਸ ਸਭਾ ਵਿਚ ਪੰਚ-ਛੇ ਹਜ਼ਾਰ ਗਰੀਬ ਅਛੂਤ ਦੂਰ-ਦੂਰ ਤੋਂ ਡਾ. ਅੰਬੇਡਕਰ ਦੇ ਦਰਸ਼ਨ ਕਰਨ ਆਏ ਹੋਏ ਸਨ। ਆਪਣੇ ਉਨ੍ਹਾਂ ਗਰੀਬ ਭਰਾਵਾਂ ਨੂੰ ਸੰਬੋਧਿਤ ਕਰਦੇ ਹੋਏ ਉਨ੍ਹਾਂ ਨੇ ਕਿਹਾ, "ਤੁਸੀਂ ਇਹ ਸਹੁੰ ਖਾਓ ਕਿ ਤੁਸੀਂ ਲੋਕ ਮਰੇ ਜਾਨਵਰਾਂ ਦਾ ਮਾਸ ਨਹੀਂ ਖਾਓਗੇ ਅਤੇ ਉਨ੍ਹਾਂ ਨੂੰ ਢੋਣ ਜਾਂ ਚੁਕਣ ਦਾ ਕੰਮ ਵੀ ਨਹੀਂ ਕਰੋਗੇ।" ਉਨ੍ਹਾਂ ਨੇ ਪੜ੍ਹੇ-ਲਿਖੇ ਅਤੇ ਧਨੀ ਮਹਾਰਾਂ ਨੂੰ ਉਪਦੇਸ਼ ਦਿੰਦੇ ਹੋਏ ਕਿਹਾ, "ਉੱਚੀ ਜਾਤ ਅਤੇ ਅਹੁਦੇ ਵਾਲਿਆਂ ਤੋਂ ਮੰਗ ਨਾ ਕਰੋ, ਪਰੰਤੂ ਆਪਣੇ ਕਾਨੂੰਨੀ ਅਧਿਕਾਰਾਂ ਲਈ ਲੜੋ ਅਤੇ ਉਨ੍ਹਾਂ ਨੂੰ ਪ੍ਰਾਪਤ ਕਰੋ। ਹੁਣ ਇਥੇ ਅੰਗ੍ਰੇਜ਼ਾਂ ਦਾ ਨਹੀਂ, ਜਨਤਾ ਦਾ ਰਾਜ ਹੈ। ਵਿਧਾਨ ਸਭਾ ਵਿਚ ਪੰਦਰਾਂ ਅਛੂਤ ਮੈਂਬਰ ਹਨ। ਉਨ੍ਹਾਂ ਦੇ ਕੰਮਾਂ ਉੱਤੇ ਧਿਆਨ ਰਖੋ। ਅੰਗ੍ਰੇਜ਼ ਤਾਂ ਦੇਸ਼ ਛੱਡ ਜਾਣਗੇ ਪਰ ਤੁਸੀਂ ਸਰਮਾਏਦਾਰਾਂ ਅਤੇ ਪੁਰੋਹਤਾਂ ਦਾ ਮੁਕਾਬਲਾ ਕਰਨਾ ਹੈ।"

ਦੂਜੇ ਦਿਨ ਡਾ. ਅੰਬੇਡਕਰ ਦੇਵਰੁਖ ਅਤੇ ਆਖਲੀ ਨਾਂ ਦੇ ਪਿੰਡਾਂ ਵਿਚ ਗਏ ਅਤੇ ਉੱਥੇ ਭਾਸ਼ਣ ਦਿੱਤੇ। ਪੰਦਰਾਂ ਤਰੀਕ ਦੀ ਰਾਤ ਨੂੰ ਉਹ ਚਿਪਲੂਨ ਨਗਰ ਵਿਚ ਪਹੁੰਚੇ।

16 ਦੀ ਸਵੇਰੇ ਉਨ੍ਹਾਂ ਨੇ ਮੁਹਾਗਰ ਪਿੰਡ ਵਿਚ ਭਾਸ਼ਣ ਦਿੱਤਾ ਅਤੇ ਵਾਪਸ ਚਿਪਲੂਨ ਪਹੁੰਚੇ। ਚਿਪਲੂਨ ਦੀ ਸਭਾ ਵਿਚ ਉਨ੍ਹਾਂ ਨੇ ਕਿਹਾ, "ਮੈਂ ਇਕ ਕਿਸਾਨ ਨੂੰ ਪ੍ਰਧਾਨ ਮੰਤਰੀ ਪਦ 'ਤੇ ਦੇਖਣਾ ਹੈ। ਜੇ ਖੇਤਾਂ 'ਤੇ ਵਿਸ਼ੇਸ਼ ਹੱਕ ਦਵਾਉਣ ਵਾਲਾ 'ਖੋਤੀ' ਬਿਲ ਵਿਧਾਨ ਸਭਾ ਵਿਚ ਪਾਸ ਨਾ ਹੋ ਸਕੇ ਤਾਂ ਲਗਾਨ-ਬੰਦੀ ਦਾ ਅੰਦੋਲਨ ਸ਼ੁਰੂ ਕਰੋ।"

ਉਸ ਤੋਂ ਬਾਅਦ ਖੇਡ ਅਤੇ ਦਾਪੋਲੀ ਸ਼ਹਿਰਾਂ ਵਿਚ ਭਾਸ਼ਣ ਦੇਂਦੇ ਹੋਏ ਉਹ ਮਹਾੜ ਪਹੁੰਚੇ। ਉਥੇ ਇਕ ਜੰਗੀ ਸਭਾ ਵਿਚ ਉਨ੍ਹਾਂ ਨੇ ਸਮਾਜਵਾਦੀਆਂ ਦੀ ਸਖ਼ਤ ਆਲੋਚਨਾ ਕਰਦੇ ਹੋਏ ਕਿਹਾ, "ਜ਼ਮੀਂਦਾਰੀ ਖ਼ਤਮ ਹੋਣੀ ਚਾਹੀਦੀ ਹੈ, ਦਾ ਨਾਅਰਾ ਲਗਾਉਣ ਵਾਲੇ

ਇਹ ਸਮਾਜਵਾਦੀ 'ਖੇਤੀ ਬਿਲ' 'ਤੇ ਮੂੰਹ ਵਿਚ ਘੁੰਗਣੀਆਂ ਪਾ ਕੇ ਬੈਠੇ ਹਨ।'' ਲਗਭਗ ਛੇ ਸੌ ਮੀਲ ਦੀ ਯਾਤਰਾ ਕਰਕੇ ਡਾ. ਅੰਬੇਡਕਰ 21 ਮਈ ਨੂੰ ਮੁੰਬਈ ਪਹੁੰਚੇ। ਲਗਾਤਾਰ ਭਾਸ਼ਣਾ ਦੇ ਪ੍ਰੋਗਰਾਮਾਂ ਨਾਲ ਉਨ੍ਹਾਂ ਦਾ ਗਲਾ ਬੈਠ ਗਿਆ ਸੀ।

ਮੁੰਬਈ ਪਰਤਣ 'ਤੇ ਉਨ੍ਹਾਂ ਨੇ ਇਕ ਮੁਲਾਕਾਤ ਵਿਚ ਕਿਹਾ ਕਿ ਉਨ੍ਹਾਂ ਦੀ ਪਾਰਟੀ ਨੂੰ ਸਮਰਥਨ ਪ੍ਰਾਪਤ ਹੁੰਦਾ ਜਾ ਰਿਹਾ ਹੈ। ਸੁਤੰਤਰ ਮਜ਼ਦੂਰ ਪਾਰਟੀ ਆਪਣੇ ਵਾਅਦਿਆਂ ਨੂੰ ਪੂਰਾ ਕਰਨ ਦੀ ਪੂਰੀ ਕੋਸ਼ਿਸ਼ ਕਰ ਰਹੀ ਹੈ।

ਲਗਭਗ ਇਨ੍ਹੀਂ ਦਿਨੀਂ ਨਾਗਪੁਰ ਦੇ ਨੇੜੇ-ਤੇੜੇ ਜਾਫ਼ਰ ਹੁਸੈਨ ਨਾਂ ਦੇ ਪੁਲਿਸ ਅਧਿਕਾਰੀ ਨੇ ਆਪਣੇ ਨਾਲ ਕੰਮ ਕਰਨ ਵਾਲੇ ਦੀ ਮਦਦ ਨਾਲ ਇਕ ਨਾਬਾਲਿਗਾ ਅਛੂਤ ਬੱਚੀ ਨਾਲ ਬਲਾਤਕਾਰ ਕੀਤਾ ਸੀ। ਉਸ ਕੇਸ ਵਿਚ ਦਿੱਤੀ ਗਈ ਸਜ਼ਾ ਹਾਈਕੋਰਟ ਤਕ ਬਹਾਲ ਰੱਖੀ ਸੀ, ਪਰ ਮੱਧ ਪ੍ਰਦੇਸ਼ ਦੇ ਡਾ. ਨਾ. ਭਾ. ਖਰੇ ਦੇ ਮੰਤਰੀ ਮੰਡਲ ਵਿਚ ਸ਼ਰੀਫ਼ ਨਾਂ ਦੇ ਗ੍ਰਹਿਮੰਤਰੀ ਸਨ। ਉਨ੍ਹਾਂ ਨੇ ਜਾਫ਼ਰ ਹੁਸੈਨ ਨੂੰ ਛੁਡਵਾ ਦਿੱਤਾ। ਡਾ. ਅੰਬੇਡਕਰ ਸਮਾਜਿਕ ਮਾਮਲਿਆਂ ਵਿਚ ਤੇ ਬੇਇਨਸਾਫੀ ਦੇਖਦੇ ਹੀ ਬੇਚੈਨ ਹੋ ਜਾਂਦੇ ਸਨ। ਉਨ੍ਹਾਂ ਨੇ ਖਰੇ ਮੰਤਰੀ ਮੰਡਲ ਦੀ ਨਿੰਦਾ ਕਰਨ ਲਈ ਮੁੰਬਈ ਵਿਚ ਸ੍ਰੀ ਤਟਣੀਸ ਦੀ ਸਰਪ੍ਰਸਤੀ ਵਿਚ ਆਯੋਜਿਤ ਇਕ ਸਭਾ ਵਿਚ ਭਾਸ਼ਣ ਦਿੱਤਾ। ਇਸ ਸਭਾ ਵਿਚ ਅੱਧੀ ਰਾਤ ਨੂੰ ਵੀ ਦਸ ਹਜ਼ਾਰ ਤੋਂ ਵੀ ਜ਼ਿਆਦਾ ਲੋਕ ਹਾਜ਼ਰ ਸਨ। ਡਾ. ਅੰਬੇਡਕਰ ਬਹੁਤ ਬੇਚੈਨ ਹੋ ਗਏ ਸਨ। ਉਨ੍ਹਾਂ ਦਾ ਗਲਾ ਭਰ ਆਇਆ ਸੀ ਅਤੇ ਉਹ ਆਪਣੇ ਹਉਕੇ ਵੀ ਨਹੀਂ ਰੋਕ ਸਕੇ ਸਨ। ਉਨ੍ਹਾਂ ਨੇ ਬਹੁਤ ਹੀ ਜ਼ੋਰਦਾਰ ਸ਼ਬਦਾਂ ਵਿਚ ਡਾ. ਖਰੇ ਦੇ ਉਸ ਮੰਤਰੀ ਮੰਡਲ ਦਾ ਵਿਰੋਧ ਕੀਤਾ, ਜਿਸ ਨੇ ਬਲਾਤਕਾਰ ਵਰਗੇ ਘਿਨਾਉਣੇ ਅਪਰਾਧ ਕਰਨ ਵਾਲੇ ਜਾਫ਼ਰ ਹੁਸੈਨ ਨੂੰ ਛੱਡ ਦਿੱਤਾ ਸੀ।''[1]

ਫਿਰ ਵੀ ਡਾ. ਖਰੇ ਦਾ ਮਹਾਤਮਾ ਗਾਂਧੀ ਨਾਲ ਮਤਭੇਦ ਹੋ ਜਾਣ 'ਤੇ ਜਦੋਂ ਉਨ੍ਹਾਂ ਨੇ ਆਪਣੇ ਮੰਤਰੀ-ਮੰਡਲ ਦਾ ਅਸਤੀਫ਼ਾ ਦਿੱਤਾ, ਤਦ ਉਨ੍ਹਾਂ ਦੀ ਸੁਆਗਤ ਸਭਾ ਵਿਚ ਉਹ ਹਾਜ਼ਰ ਸਨ।

ਇਸ ਸਮਾਰੋਹ ਦਾ ਆਯੋਜਨ 5ਅਗਸਤ ਨੂੰ ਹੋਇਆ ਸੀ। ਉਸ ਸਭਾ ਵਿਚ ਲੋਕਤੰਤਰ ਦੇ ਨਿਸ਼ਚੇ 'ਤੇ ਬੋਲਦੇ ਹੋਏ ਉਨ੍ਹਾਂ ਨੇ ਕਿਹਾ ਸੀ, ''ਸਭ ਨੂੰ ਇਸ ਬਾਰੇ ਸੋਚਣਾ ਪਵੇਗਾ ਕਿ ਲੋਕਤੰਤਰ ਦੇ ਸਿੱਧਾਂਤ ਕਿਤੇ ਖ਼ਤਮ ਨਾ ਹੋ ਜਾਣ। ਇਸ ਦੇਸ਼ ਵਿਚ ਸਿਰਫ਼ ਇਕ ਹੀ ਰਾਜਨੀਤਕ ਦਲ ਦਾ ਹੋਣਾ ਹਿਤਕਾਰੀ ਨਹੀਂ ਹੈ। ਕਿਉਂਕਿ ਦੇਸ਼ ਵਿਚ ਇਕ ਤੋਂ ਜ਼ਿਆਦਾ ਰਾਜਨੀਤਕ ਪਾਰਟੀਆਂ ਨਹੀਂ ਹਨ, ਇਸ ਲਈ ਬੁੱਧੀ ਦਾ ਵਿਕਾਸ ਵੀ ਸੰਭਵ ਨਹੀਂ ਹੋ ਸਕਦਾ ਹੈ। ਜਿੱਥੇ ਬੁੱਧੀ ਦਾ ਵਿਕਾਸ ਨਾ ਹੋ ਸਕੇ ਉੱਥੇ ਸੁਤੰਤਰਤਾ ਪ੍ਰਾਪਤ ਕਰਨਾ ਅਤੇ ਉਸਨੂੰ ਲਾਭਕਾਰੀ ਬਣਾਉਣਾ ਵੀ ਅਸੰਭਵ ਹੋ ਜਾਏਗਾ।''

ਇਸ ਤੋਂ ਪਹਿਲਾਂ 4 ਅਗਸਤ 1938 ਨੂੰ ਭਾਰਤ ਸੇਵਕ ਸਮਾਜ ਦੇ ਹਾਲ ਵਿਚ ਡਾ. ਖਰੇ ਨੂੰ ਦਾਅਵਤ ਦਿੱਤੀ ਗਈ। ਇਸ ਮੌਕੇ ਉਤੇ ਮੁਖੀ-ਪਦ ਤੋਂ ਬੋਲਦੇ ਹੋਏ ਡਾ. ਅੰਬੇਡਕਰ ਨੇ ਇਸ ਬਾਰੇ ਆਪਣੀ ਅਤਿ ਮਾਨੀਸਕ ਪੀੜ ਪ੍ਰਗਟ ਕੀਤੀ ਕਿ ਮਹਾਰਾਸ਼ਟਰਵਾਸੀ

1. ਵਿਵਿਧਵ੍ਰਿਤ, ਮਿਤੀ 27.3.1938

ਵਿਅਕਤੀ ਪਿਛੜਦੇ ਜਾ ਰਹੇ ਹਨ - ਮਹਾਰਾਸ਼ਟਰੀ ਲੋਕਾਂ ਨੇ ਭਾਰਤ ਦੀ ਸਵਾਧੀਨਤਾ ਲਈ ਆਪਣੇ ਪ੍ਰਾਣ ਵਾਰ ਦਿੱਤੇ। ਮਹਾਰਾਸ਼ਟਰ ਨੇ ਅਜਿਹੇ ਸੂਰਵੀਰ ਸੈਨਾਨੀ, ਮਹਾਨ ਸਿਆਸਤਦਾਨ ਅਤੇ ਨਿਪੁੰਨ ਰਾਜਨੀਤੀ ਗਿਆਤਾ ਦਿੱਤੇ ਹਨ ਜਿਨ੍ਹਾਂ ਉਤੇ ਸੰਸਾਰ ਦੇ ਕਿਸੇ ਵੀ ਦੇਸ਼ ਨੂੰ ਮਾਣ ਹੋ ਸਕਦਾ ਹੈ ਪਰੰਤੂ ਉਹ ਇਸ ਲਈ ਅੱਗੇ ਨਹੀਂ ਵਧ ਸਕੇ ਕਿ ਉਨ੍ਹਾਂ ਨੇ ਵਪਾਰ ਨੂੰ ਨਹੀਂ ਅਪਣਾਇਆ।'' ਤਿਲਕ, ਰਾਨਾਡੇ, ਗੋਖਲੇ - ਇਨ੍ਹਾਂ ਨੇਤਾਵਾਂ ਦੀ ਰਾਜਨੀਤੀ ਭਲੇ ਹੀ ਭੜਕਾਊ ਨਾ ਰਹੀ ਹੋਵੇ, ਪਰ ਇਹ ਨੇਤਾ ਜ਼ਿਆਦਾ ਸੁਲਝੇ ਵਿਚਾਰਵਾਨ ਆਤੇ ਸਤਿਵਾਦੀ ਸਨ। ਇਨ੍ਹਾਂ ਵਿਚਾਰਾਂ ਨਾਲ ਉਨ੍ਹਾਂ ਨੇ ਉੱਤਰਦਾਈ ਰਾਜ ਪ੍ਰਣਾਲੀ ਦੇ ਸਿਧਾਂਤ, ਮੁਖ ਮੰਤਰੀ ਦੀ ਭੂਮਿਕਾ ਅਤੇ ਹੋਰ ਨੀਤੀ ਦੀਆਂ ਗੱਲਾਂ ਸਮਝਾਈਆਂ। ਮੰਤਰੀਆਂ ਨੂੰ ਵੀ ਆਪਣੇ ਵੋਟਰਾਂ ਪ੍ਰਤੀ ਉੱਤਰਦਾਈ ਰਹਿਣਾ ਜ਼ਰੂਰੀ ਹੈ। ਪਹਿਲੀ ਗੱਲ ਲੋਕਤੰਤਰ ਲਈ ਇਕ ਦਲ ਸਤਾਧਾਰੀ ਹੁੰਦਾ ਹੈ ਅਤੇ ਦੂਜਾ ਵਿਰੋਧੀ ਪੱਖ ਕਹਾਉਂਦਾ ਹੈ। ਦੂਜੀ ਗੱਲ ਇਹ ਹੈ ਕਿ ਵਿਰੋਧੀ ਪੱਖ ਨੂੰ ਹਮੇਸ਼ਾ ਸੱਤਾਵਾਦੀ ਦਲ ਨੂੰ ਕਸਵੱਟੀ 'ਤੇ ਪਰਖਦੇ ਰਹਿਣਾ ਚਾਹੀਦਾ ਹੈ। ਉਨ੍ਹਾਂ ਨੇ ਸਪਸ਼ਟ ਕੀਤਾ ਕਿ ਇਹ ਦੋਨੋਂ ਗੱਲਾਂ ਲੋਕਤੰਤਰ ਦੀਆਂ ਮੁਢਲੀਆਂ ਲੋੜਾਂ ਹਨ।[1]

ਉਨ੍ਹੀਂ ਦਿਨੀਂ 'ਚਿਤਰਾ' ਸਪਤਾਹਿਕ ਨੂੰ ਮੁਲਾਕਾਤ ਦਿੰਦੇ ਹੋਏ ਉਨ੍ਹਾਂ ਨੇ ਲੇਖ ਲਿਖਿਆ ''ਕੀ ਗਾਂਧੀ ਮਹਾਤਮਾ ਹੈ?'' ਇਸ ਲੇਖ ਵਿਚ ਉਨ੍ਹਾਂ ਨੇ ਮਜ਼ਾਕ ਅਤੇ ਵਿਅੰਗ ਨੂੰ ਆਪਣੀ ਲੇਖਣੀ ਦਾ ਧੁਰਾ ਬਣਾ ਕੇ ਗਾਂਧੀ ਜੀ ਦੇ ਮਹਾਤਮਾਪਨ ਦਾ ਮਨਭਾਉਂਦਾ ਮਖੌਲ ਉਡਾਇਆ ਸੀ।

ਅਹਿਮਦਾਬਾਦ ਦੇ ਨੇੜੇ ਬਾਇਲਾ ਪਿੰਡ ਦੇ ਅਛੂਤ ਸਮਾਜ ਦੀ ਗਰੀਬੀ ਦੇਖ ਕੇ ਉਨ੍ਹਾਂ ਦਾ ਮਨ ਪਸੀਜ ਗਿਆ। ਵਾਪਸ ਆਉਂਦੇ ਸਮੇਂ ਖੈਮਾਬਾਈ ਸਭਾ ਘਰ ਵਿਚ ਉਨ੍ਹਾਂ ਦਾ ਭਾਸ਼ਣ ਹੋਇਆ, ਜਿਸ ਵਿਚ ਉਨ੍ਹਾਂ ਨੇ ਸਪਸ਼ਟ ਕੀਤਾ ਕਿ ਉਹ ਗਾਂਧੀ ਜੀ ਦਾ ਵਿਰੋਧ ਕਿਉਂ ਕਰ ਰਹੇ ਹਨ। ਉਨ੍ਹਾਂ ਨੇ ਇਹ ਪ੍ਰਸ਼ਨ ਵੀ ਚੁਕਿਆ ਕਿ ਬੰਬਈ ਅਤੇ ਮੱਧ ਪ੍ਰਦੇਸ਼ ਦੇ ਮੰਤਰੀ ਮੰਡਲ ਵਿਚ ਇਕ ਵੀ ਅਛੂਤ ਮੰਤਰੀ ਪਦ ਉੱਤੇ ਕਿਉਂ ਨਹੀਂ ਹੈ? 31 ਅਕਤੂਬਰ 1938 ਨੂੰ ਨਿਪਾਣੀ ਸ਼ਹਿਰ ਵਿਚ ਉਨ੍ਹਾਂ ਦਾ ਸ਼ਾਨਦਾਰ ਸੁਆਗਤ ਕੀਤਾ ਗਿਆ। ਉਨ੍ਹਾਂ ਨੂੰ 51 ਬੈਲਾਂ ਦੁਆਰਾ ਖਿੱਚੇ ਜਾਣ ਵਾਲੇ ਰੱਥ 'ਤੇ ਸੁਸ਼ੋਭਿਤ ਕਰਕੇ ਉਨ੍ਹਾਂ ਦੀ ਸ਼ੋਭਾ ਯਾਤਰਾ ਕੱਢੀ।

1. ਵਿਵਿਧਵ੍ਰਿਤ, 14.8.1938.

# 35

1938 ਦੇ ਸਤੰਬਰ ਮਹੀਨੇ ਵਿਚ ਬੰਬਈ ਦੀ ਵਿਧਾਨ ਸਭਾ ਵਿਚ ਉਦਯੋਗਿਕ ਵਿਵਾਦ ਉੱਤੇ ਬਿਲ ਪੇਸ਼ ਕੀਤਾ ਗਿਆ। ਇਸ ਬਿਲ ਅਨੁਸਾਰ ਕੁਝ ਖ਼ਾਸ ਹਾਲਾਤਾਂ ਵਿਚ ਮਜ਼ਦੂਰਾਂ ਦਾ ਹੜਤਾਲ ਉਪਰ ਜਾਣਾ ਗ਼ੈਰ ਕਾਨੂੰਨੀ ਮੰਨਿਆ ਜਾਵੇਗਾ - ਇਹ ਕਾਨੂੰਨ ਬਣਨਾ ਸੀ। ਇਸ ਬਿਲ ਦਾ ਡਾ. ਅੰਬੇਡਕਰ ਨੇ ਬੜਾ ਸਖ਼ਤ ਵਿਰੋਧ ਕੀਤਾ। ਉਨ੍ਹਾਂ ਨੇ ਕਿਹਾ, ''ਜੇ ਸੁਤੰਤਰਤਾ ਇਕ ਪਵਿੱਤਰ ਅਧਿਕਾਰ ਹੈ ਤਾਂ ਮਜ਼ਦੂਰਾਂ ਨੂੰ ਹੜਤਾਲ ਕਰਨ ਦਾ ਅਧਿਕਾਰ ਵੀ ਓਨਾ ਹੀ ਪਵਿੱਤਰ ਹੈ। ਇਹ ਬਿਲ ਮਜ਼ਦੂਰਾਂ ਦੀ ਨਾਗਰਿਕ ਸੁਤੰਤਰਤਾ ਦਾ ਗਲਾ ਘੁੱਟਣ ਵਾਲਾ ਕਾਨੂੰਨ ਹੋਵੇਗਾ।''

ਵਿਧਾਨ ਸਭਾ ਤੋਂ ਬਾਹਰ ਇਸ ਕਾਨੂੰਨ ਨੂੰ 'ਕਾਲਾ ਕਾਨੂੰਨ' ਕਹਿ ਕੇ ਫਿਟਕਾਰਿਆ। 7 ਨਵੰਬਰ 1938 ਨੂੰ ਮਿਲ ਮਜ਼ਦੂਰ ਅਤੇ ਸੁਤੰਤਰ ਮਜ਼ਦੂਰ ਪਾਰਟੀ ਦੁਆਰਾ ਇਸ ਕਾਨੂੰਨ ਦੇ ਵਿਰੋਧ ਵਿਚ ਹੜਤਾਲ ਕਰਨ ਦੀ ਵਿਗਲ ਵਜਾਈ ਗਈ। ਇਸ ਤੋਂ ਪਹਿਲੀ ਸ਼ਾਮ ਨੂੰ ਰਾਤ ਦੇ ਅੱਠ ਵਜੇ ਯੂਨੀਅਨ ਦੀ ਸਭਾ ਵਿਚ ਹੜਤਾਲ ਦੀ ਰੂਪਰੇਖਾ ਤਿਆਰ ਕੀਤੀ ਗਈ। ਇਸ ਸਭਾ ਵਿਚ ਅੰਬੇਡਕਰ, ਪਰੂਲੇਕਰ, ਡਾਂਗੇ, ਨਿਬਕਰ ਆਦਿ ਨੇਤਾਵਾਂ ਨੇ ਹਿੱਸਾ ਲਿਆ। ਅੰਬੇਡਕਰ ਨੇ ਵੀ ਆਪਣੀ ਪਾਰਟੀ ਦੇ ਕਾਰਜ ਕਰਤਿਆਂ ਦੀ ਸਭਾ ਆਯੋਜਿਤ ਕੀਤੀ ਅਤੇ ਹਜ਼ਾਰਾਂ ਸੇਵਕਾਂ ਦੁਆਰਾ ਸ਼ਹਿਰ ਦੇ ਸਾਰੇ ਹਿੱਸਿਆਂ ਵਿਚ ਇਸ਼ਤਿਹਾਰ ਵੰਡੇ। ਦੂਜੇ ਦਿਨ ਬੰਬਈ ਦੇ ਕਾਮਗਾਰ ਮੈਦਾਨ ਵਿਚ ਮਜ਼ਦੂਰਾਂ ਦੀ ਜੰਗੀ ਸਭਾ ਹੋਈ। ਲਗਭਗ ਅੱਸੀ ਹਜ਼ਾਰ ਮਜ਼ਦੂਰਾਂ ਨੂੰ ਸੰਬੋਧਿਤ ਕਰਦੇ ਹੋਏ ਡਾ. ਅੰਬੇਡਕਰ ਨੇ ਕਾਂਗਰਸ ਦੀਆਂ ਨੀਤੀਆਂ ਦੀ ਤਿੱਖੀ ਆਲੋਚਨਾ ਕੀਤੀ।

6 ਨਵੰਬਰ 1938 ਦੇ ਦਿਨ ਮਜ਼ਦੂਰ ਨੇਤਾਵਾਂ ਦੀ ਬੈਠਕ ਹੋਈ ਅਤੇ ਉਸ ਵਿਚ ਹੜਤਾਲ ਸਮਿਤੀ ਦਾ ਗਠਨ ਕੀਤਾ ਗਿਆ। ਇਨ੍ਹਾਂ ਸੇਵਕਾਂ ਵਿਚ ਨੱਬੇ ਪ੍ਰਤੀਸ਼ਤ ਲਾਲ ਚੋਲਾਧਾਰੀ ਸਵੰਯਸੇਵਕ ਸੁਤੰਤਰ ਮਜ਼ਦੂਰ ਪਾਰਟੀ ਦੇ ਸਨ।

7 ਨਵੰਬਰ ਨੂੰ ਅੰਬੇਡਕਰ ਅਤੇ ਜਮਨਾਦਾਸ ਮਹਿਤਾ ਸਵੇਰ ਤੋਂ ਹੀ ਮਜ਼ਦੂਰ ਬਸਤੀ ਦਾ ਚੱਕਰ ਲਗਾਉਂਦੇ ਹੋਏ ਉਨ੍ਹਾਂ ਨੂੰ ਲਾਊਡ ਸਪੀਕਰ 'ਤੇ ਸੂਚਨਾਵਾਂ ਦੇ ਰਹੇ ਸਨ। ਮੁੰਬਈ ਦੀਆਂ ਸਾਰੀਆਂ ਕਪੜਾ ਮਿੱਲਾਂ ਬੰਦ ਸਨ।

ਮੁੰਬਈ ਦੀ ਡਿਲਾਇਲ ਰੋਡ 'ਤੇ ਪੱਥਰ ਸੁੱਟੇ ਜਾਣ ਦੀ ਘਟਨਾ ਹੋਈ। ਪੁਲਿਸ ਨੇ ਗੋਲੀਆਂ ਚਲਾਈਆਂ ਜਿਸ ਨਾਲ ਦੋ ਆਦਮੀ ਜ਼ਖਮੀ ਹੋਏ। ਉਸ ਦਿਨ ਇਸ ਕਾਲੇ ਕਾਨੂੰਨ ਵਿਰੁੱਧ ਬੰਬਈ ਪ੍ਰਦੇਸ਼ ਦੇ ਸਭ ਵੱਡੇ ਸ਼ਹਿਰਾਂ ਵਿਚ ਜਲੂਸ ਕੱਢੇ ਗਏ।

ਸ਼ਾਮ ਨੂੰ ਕਾਮਗਾਰ ਮੈਦਾਨ ਵਿਚ ਮਜ਼ਦੂਰਾਂ ਦੀ ਵਿਸ਼ਾਲ ਸਭਾ ਹੋਈ। ਅੰਬੇਡਕਰ ਨੇ

ਹੜਤਾਲ ਦੀ ਸਫਲਤਾ 'ਤੇ ਮਜ਼ਦੂਰਾਂ ਦਾ ਸੁਆਗਤ ਕੀਤਾ। ਉਨ੍ਹਾਂ ਨੇ ਕਿਹਾ, "ਜਦੋਂ ਤਕ ਮਜ਼ਦੂਰਾਂ ਦੇ ਹੱਥ ਵਿਚ ਹਕੂਮਤ ਨਹੀਂ ਆਉਂਦੀ ਤਦ ਤਕ ਉਨ੍ਹਾਂ ਦੇ ਸਵਾਲ ਵੀ ਨਹੀਂ ਸੁਲਝਾਏ ਜਾ ਸਕਦੇ।"

ਇਸ ਹੜਤਾਲ ਨਾਲ ਡਾ. ਅੰਬੇਡਕਰ ਦੀ ਇੱਕ ਨਿਪੁੰਨ ਮਜ਼ਦੂਰ ਨੇਤਾ ਦੇ ਰੂਪ ਵਿਚ ਚਾਰੇ ਪਾਸੇ ਪ੍ਰਸਿੱਧੀ ਫੈਲ ਗਈ ਅਤੇ ਉਨ੍ਹਾਂ ਦੀ ਯੋਗਤਾ ਨੂੰ ਚਾਰ ਚੰਨ ਲੱਗ ਗਏ। ਸਾਰੇ ਮਜ਼ਦੂਰ ਸੰਗਠਨਾਂ ਨੂੰ ਉਨ੍ਹਾਂ ਨੇ ਇਹ ਸਬਕ ਸਿਖਾਇਆ ਕਿ ਸਮਾਂ ਆਉਣ 'ਤੇ ਸਾਰੇ ਮਤਭੇਦ ਭੁਲਾ ਕੇ ਮਜ਼ਦੂਰਾਂ ਦੀ ਆਮ ਭਲਾਈ ਲਈ ਸਭ ਨੂੰ ਇਕੱਠੇ ਖੜ੍ਹੇ ਹੋ ਜਾਣਾ ਚਾਹੀਦਾ ਹੈ। ਅੰਬੇਡਕਰ ਨੇ ਆਪਣੀ ਪਾਰਟੀ ਦਾ ਸੁਤੰਤਰ ਵਜੂਦ ਹਮੇਸ਼ਾ ਬਣਾਈ ਰਖਿਆ।

ਇਸ ਹੜਤਾਲ ਦੀ ਸਫਲਤਾ ਤੋਂ ਪ੍ਰਭਾਵਿਤ ਹੋ ਕੇ ਸੰਯੁਕਤ ਪ੍ਰਦੇਸ਼ (ਉੱਤਰ ਪ੍ਰਦੇਸ਼) ਦੇ ਕਿਸਾਨ-ਮਜ਼ਦੂਰ ਨੇਤਾ ਸੁਆਮੀ ਸਹਿਜਾਨੰਦ ਨੇ ਡਾ. ਅੰਬੇਡਕਰ ਨਾਲ ਮੁਲਾਕਾਤ ਕਰਕੇ ਕਿਸਾਨਾਂ ਦੀਆਂ ਸਮੱਸਿਆਵਾਂ ਉਤੇ ਚਰਚਾ ਕੀਤੀ।

ਬਾਬਾ ਸਾਹਿਬ ਦੀ ਅਗਵਾਈ ਅਨੁਸਾਰ ਪੀ. ਜੇ. ਰੋਹਮ ਨੇ 10 ਨਵੰਬਰ 1938 ਨੂੰ ਬੰਬਈ ਦੀ ਵਿਧਾਨ ਸਭਾ ਵਿਚ ਇਕ ਪ੍ਰਸਤਾਵ ਪੇਸ਼ ਕੀਤਾ, "ਔਲਾਦ ਨੇਮਬੱਧਤਾ ਅਤੇ ਪਰਿਵਾਰ ਨਿਯੋਜਨ ਲਈ ਸਰਕਾਰ ਨੂੰ ਜ਼ੋਰਦਾਰ ਪ੍ਰਚਾਰ ਕਰਨਾ ਚਾਹੀਦਾ ਹੈ ਅਤੇ ਇਸਦੇ ਸਾਧਨ ਆਸਾਨੀ ਨਾਲ ਪ੍ਰਾਪਤ ਹੋ ਸਕਣ ਦਾ ਪ੍ਰਬੰਧ ਕਰਨਾ ਚਾਹੀਦਾ ਹੈ।" ਸਿਹਤ ਢਿੱਲੀ ਹੋਣ ਕਾਰਣ ਉਸ ਦਿਨ ਬਾਬਾ ਸਾਹਿਬ ਵਿਧਾਨ ਸਭਾ ਵਿਚ ਹਾਜ਼ਰ ਨਹੀਂ ਰਹਿ ਸਕੇ। ਪਰ ਉਨ੍ਹਾਂ ਨੇ ਉਨ੍ਹਾਂ ਤੋਂ ਭਾਸ਼ਣ ਦੀਆਂ ਗੱਲਾਂ ਸੁਣ ਲਈਆਂ ਸਨ। ਇਸ ਭਾਸ਼ਣ ਵਿਚ ਭਿੰਨ-ਭਿੰਨ ਦੇਸ਼ਾਂ ਦੀ ਆਬਾਦੀ ਦੇ ਅੰਕੜੇ ਉਨ੍ਹਾਂ ਲੋਕਾਂ ਨੂੰ ਮਿਲਦੀਆਂ ਡਾਕਟਰੀ ਇਲਾਜ ਦੀਆਂ ਸੁਵਿਧਾਵਾਂ, ਉਥੇ ਹੋਣ ਵਾਲੀਆਂ ਮੌਤਾਂ ਦੀ ਗਿਣਤੀ ਦਾ ਲੇਖਾ ਜੋਖਾ ਆਦਿ ਵਿਸ਼ਿਆਂ ਉੱਤੇ ਤੁਲਨਾਤਮਕ ਵਿਚਾਰ ਪੇਸ਼ ਕੀਤਾ ਗਿਆ ਸੀ। ਨਾਲ ਹੀ ਇਹ ਦਰਸਾਇਆ ਗਿਆ ਸੀ ਕਿ ਭਾਰਤ ਵਿਚ ਪਰਿਵਾਰ ਨਿਯੋਜਨ ਦੀ ਕਿੰਨੀ ਜ਼ਿਆਦਾ ਲੋੜ ਹੈ। ਪਰ ਉਸ ਸਮੇਂ ਹਿੰਦੂ-ਮੁਸਲਮਾਨ-ਸਿੱਖ-ਈਸਾਈ ਮੈਂਬਰਾਂ ਨੇ ਧਰਮ ਨੂੰ ਆਧਾਰ ਬਣਾ ਕੇ ਇਸ ਪ੍ਰਸਤਾਵ ਦਾ ਵਿਰੋਧ ਕੀਤਾ ਸੀ। ਇਸ ਕਾਰਣ ਇਹ ਪ੍ਰਸਤਾਵ ਨਾਮਨਜ਼ੂਰ ਹੋ ਗਿਆ। ਜਿਨ੍ਹਾਂ ਦਿਨ੍ਹਾਂ ਵਿਚ ਪਰਿਵਾਰ ਨਿਯੋਜਨ ਉਤੇ ਗੱਲ ਕਰਨਾ ਵੀ ਅਪਵਿੱਤਰ ਸਮਝਿਆ ਜਾਂਦਾ ਸੀ, ਉਸ ਸਮੇਂ ਅੰਬੇਡਕਰ ਨੇ ਜਿਹੜੀ ਹਿੰਮਤ ਵਿਖਾਈ ਸੀ, ਉਹ ਸਲਾਹੁਣਯੋਗ ਹੈ। ਇਸ ਪ੍ਰਸਤਾਵ ਨੂੰ ਪੇਸ਼ ਕਰਾਉਣ ਵਿਚ ਭਾਰਤ ਦੇ ਭਵਿੱਖ ਦੇ ਵਿਸ਼ਿਆ ਵਿਚ ਉਨ੍ਹਾਂ ਦੀ ਡੂੰਘੀ ਲਗਨ ਅਤੇ ਸੂਖਮ ਦ੍ਰਿਸ਼ਟੀ ਵੀ ਨਜ਼ਰ ਆਉਂਦੀ ਹੈ।

ਇਸੇ ਸਾਲ ਸ੍ਰੀ ਜੀ. ਆਰ. ਪ੍ਰਧਾਨ ਨੇ ਪੀ.ਐੱਚ.ਡੀ. ਦੀ ਉਪਾਧੀ ਲਈ ਲਿਖਿਆ ਗਿਆ ਖੋਜ-ਪ੍ਰਬੰਧ ਪੁਸਤਕ ਰੂਪ ਵਿਚ ਪ੍ਰਕਾਸ਼ਿਤ ਕੀਤਾ। ਉਸਦਾ ਸਿਰਲੇਖ ਸੀ - "ਅਨਟਚੇਬਲ ਵਰਕਸ ਆਫ ਬਾਂਬੇ ਸਿਟੀ।" ਇਸ ਪੁਸਤਕ ਦੇ ਮੁਖਬੰਧ ਵਿਚ ਡਾ. ਅੰਬੇਡਕਰ ਲਿਖਦੇ ਹਨ, "ਲੇਖਕ ਨੇ ਆਪਣੇ ਖੋਜ-ਪ੍ਰਬੰਧ ਵਿਚ ਸੱਚੀ ਹਾਲਤ ਦਾ ਸੁੰਦਰ ਚਿਤਰਣ ਕੀਤਾ ਹੈ। ਜੇ ਲੇਖਕ ਨੇ ਕੁਲੀਨ ਅਤੇ ਹੋਰਨਾਂ ਧਰਮ ਆਧਾਰਿਤ ਮਜ਼ਦੂਰਾਂ ਦੇ ਨਾਲ ਤੁਲਨਾਤਮਕ ਅਧਿਐਨ ਵੀ ਪੇਸ਼ ਕੀਤਾ ਹੁੰਦਾ ਤਾਂ ਇਹ ਸਮਝਣਾ ਸੌਖਾ ਹੋ ਜਾਂਦਾ ਕਿ ਧਰਮ ਬਦਲੀ ਕਰਨ ਤੋਂ ਬਾਅਦ ਉਨ੍ਹਾਂ ਦੀ ਹਾਲਤ ਵਿਚ ਕੀ ਅੰਤਰ ਹੋ ਸਕਦਾ ਹੈ।"

ਕਰਜ਼ਦਾਰਾਂ ਨੂੰ ਸਾਹੂਕਾਰਾਂ ਦੇ ਸ਼ਿਕੰਜੇ ਤੋਂ ਕਰਜ਼ ਮੁਕਤ ਕਰਾਉਣ ਲਈ ਡਾ. ਅੰਬੇਡਕਰ ਨੇ ਇਨ੍ਹੀਂ ਦਿਨੀਂ 'ਏ ਬਿਲ ਟੂ ਰੇਗੂਲੇਟ ਮਨੀਲੈਂਡਰਜ਼ ਐਕਟ' ਨਾਂ ਦਾ ਬਿੱਲ ਵਿਧਾਨ ਸਭਾ ਵਿਚ ਪੇਸ਼ ਕੀਤਾ ਸੀ। ਇਸ ਬਿਲ ਵਿਚ ਸ਼ਾਹੂਕਾਰਾਂ ਦੇ ਕੰਮ ਕਾਜ ਅਤੇ ਕਰਜ਼ਾ ਦੇਣ ਦੇ ਵਿਹਾਰ 'ਤੇ ਕਈ ਤਰ੍ਹਾਂ ਦੇ ਬੰਧਨ ਸੁਝਾਏ ਗਏ ਸਨ।

# 36

1939 ਦੇ ਜਨਵਰੀ ਮਹੀਨੇ ਵਿਚ ਮਹਾੜ ਪਿੰਡ ਵਿਚ ਕਿਸਾਨਾਂ ਦਾ ਵਿਸ਼ਾਲ ਸੰਮੇਲਨ ਕੀਤਾ ਗਿਆ। ਇਸ ਸੰਮੇਲਨ ਵਿਚ ਭਾਸ਼ਣ ਦਿੰਦੇ ਹੋਏ ਡਾ. ਅੰਬੇਡਕਰ ਨੇ ਸਰਦਾਰ ਪਟੇਲ ਦੁਆਰਾ ਮੁੱਖ ਮੰਤਰੀ ਖੇਰ ਨੂੰ ਇਕ ਮਹਾਰਾਸ਼ਟਰੀ ਕਹਿ ਕੇ ਉਨ੍ਹਾਂ ਦਾ ਅਨਾਦਰ ਕਰਨ ਲਈ ਬਹੁਤ ਸਖ਼ਤ ਸ਼ਬਦਾਂ ਵਿਚ ਫਿਟਕਾਰਿਆ।

ਮੁੰਬਈ ਪਰਤਣ ਤੋਂ ਬਾਅਦ ਉਨ੍ਹਾਂ ਨੇ 'ਸਮਤਾ ਸੈਨਿਕ ਦਲ' ਦੇ ਸੇਵਕਾਂ ਦੁਆਰਾ ਕੀਤੇ ਗਏ ਕੰਮਾਂ ਲਈ ਉਨ੍ਹਾਂ ਦੀ ਬਹੁਤ ਪ੍ਰਸੰਸਾ ਕੀਤੀ। ਇਹ ਸੰਗਠਨ ਡਾ. ਅੰਬੇਡਕਰ ਨੇ ਹੀ ਨੌਜਵਾਨਾਂ ਲਈ ਆਰੰਭ ਕੀਤਾ ਸੀ ਅਤੇ ਹੁਣ ਸੇਵਕ ਸੈਨਿਕ ਦਲ ਨੂੰ ਸਮਤਾ ਸੈਨਿਕ ਦਲ ਨਾਂ ਦਿੱਤਾ ਸੀ। ਉਨ੍ਹਾਂ ਨੇ ਆਪਣੇ ਭਾਸ਼ਣ ਵਿਚ ਇਹ ਵੀ ਦੱਸਿਆ ਕਿ ਮੁਖ ਮੰਤਰੀ ਖੇਰ ਅਤੇ ਸਰਦਾਰ ਵੱਲਭ ਭਾਈ ਪਟੇਲ ਨੇ ਵੀ ਉਨ੍ਹਾਂ ਦੇ ਕੰਮਾਂ ਦੀ ਪ੍ਰਸੰਸਾ ਕੀਤੀ ਹੈ।

ਉਨ੍ਹੀਂ ਦਿਨੀਂ ਰਾਜ-ਸੰਘ ਦੀ ਯੋਜਨਾ ਉੱਤੇ ਸਾਰੇ ਭਾਰਤ ਵਿਚ ਚਰਚਾ ਦਾ ਜ਼ੋਰ ਸੀ। ਪੁਣੇ ਦੀ 'ਗੋਖਲੇ ਅਰਥ ਸ਼ਾਸਤਰ ਸੰਸਥਾ' ਨੇ ਡਾ. ਅੰਬੇਡਕਰ ਨੂੰ ਇਸ ਯੋਜਨਾ ਉੱਤੇ 29 ਜਨਵਰੀ 1939 ਨੂੰ ਭਾਸ਼ਣ ਦੇਣ ਲਈ ਬੁਲਾਇਆ। ਉਨ੍ਹਾਂ ਨੇ ਆਪਣੇ ਦੋ ਘੰਟੇ ਦੇ ਵਿਖਿਆਨ ਵਿਚ ਤਾੜਨਾ ਕਰਦੇ ਹੋਏ ਸਮਝਾਇਆ ਕਿ ਇਸ ਰਾਜ ਸੰਘ ਵਿਚ ਰਿਆਸਤਾਂ ਦੇ ਪ੍ਰਤੀਨਿਧੀ ਅੰਗਰੇਜ਼ਾਂ ਦੇ ਏਜੰਟ ਹੋਣਗੇ। ਉੱਥੋਂ ਦੇ ਨਿਵਾਸੀ ਸਿਰਫ਼ ਰਿਆਸਤੀ ਪਰਜਾ ਰਹਿਣਗੇ। ਰਾਜ ਸੰਘ ਦਾ ਉਨ੍ਹਾਂ ਉੱਤੇ ਕੋਈ ਹੱਕ ਨਹੀਂ ਰਹੇਗਾ। ਇਹ ਇਕ ਖਤਰਾ ਹੈ। "ਸਾਨੂੰ ਕੇਂਦਰੀ ਰਾਜ ਪ੍ਰਣਾਲੀ ਚਾਹੀਦੀ ਹੈ, ਰੱਖਿਆ ਅਤੇ ਵਿਦੇਸ਼ੀ ਮਹਿਕਮਾ ਇਸ ਰਾਜ ਸੰਘ ਦੇ ਅਧਿਕਾਰ ਵਿਚ ਰਹਿਣਾ ਚਾਹੀਦਾ ਹੈ", ਆਦਿ ਵਿਸ਼ਿਆ ਉੱਤੇ ਵਿਚਾਰ ਪ੍ਰਗਟ ਕਰਦੇ ਹੋਏ ਉਨ੍ਹਾਂ ਨੇ ਸਪਸ਼ਟ ਕਿਹਾ, "ਇਸ ਨਿਸ਼ਚਿਤ ਰਾਜ-ਸੰਘ ਕਾਰਣ ਸਾਡਾ ਸਵਰਾਜ ਨਹੀਂ ਰਹਿ ਸਕੇਗਾ।" ਉਨ੍ਹਾਂ ਨੇ ਇਹ ਵੀ ਕਿਹਾ, "ਰਾਨਾਡੇ-ਯੁੱਗ ਸੁਨਹਿਰਾ ਸੀ। ਪਰ ਇਹ ਗਾਂਧੀ ਯੁੱਗ ਹਨ੍ਹੇਰੇ ਦਾ ਜੁੱਗ ਹੈ।" ਨਾਲ ਹੀ ਉਨ੍ਹਾਂ ਨੇ ਦਾਅਵੇ ਨਾਲ ਇਹ ਵੀ ਕਿਹਾ ਕਿ ਰਾਜਨੀਤੀ ਵਿਚ ਵਿੱਦਿਆ ਦੇ ਨਾਲ ਨਾਲ ਅਧਿਐਨ ਵੀ ਬਹੁਤ ਜ਼ਰੂਰੀ ਹੈ। ਉਨ੍ਹਾਂ ਦਾ ਇਹ ਭਾਸ਼ਣ ਬਾਅਦ ਵਿਚ "ਫੈਡਰੇਸ਼ਨ ਵਰਸਿਜ਼ ਫਰੀਡਮ" ਸਿਰਲੇਖ ਹੇਠ ਪ੍ਰਕਾਸ਼ਿਤ ਹੋਇਆ ਸੀ।

7 ਨਵੰਬਰ 1938 ਦੀ ਹੜਤਾਲ ਦੇ ਗੋਲੀਕਾਂਡ ਦੀ ਪੜਤਾਲ ਕਰਨ ਲਈ ਇਕ ਸਮਿਤੀ ਬਣਾਈ ਗਈ। ਇਸ ਸਮਿਤੀ ਨੇ ਆਪਣੀ ਰਿਪੋਰਟ ਵਿਚ ਹੜਤਾਲੀਆਂ ਨੂੰ ਦੋਸ਼ੀ ਦੱਸਿਆ। ਸਮਿਤੀ ਦੇ ਬਿਓਰੇ 'ਤੇ ਵਿਧਾਨ ਸਭਾ ਵਿਚ ਆਲੋਚਨਾ ਕਰਦੇ ਹੋਏ ਡਾ.

ਅੰਬੇਡਕਰ ਨੇ ਕਿਹਾ, "ਸਵਰਾਜ ਦਾ ਅਰਥ ਹੁਣ ਗੋਲੀਬਾਰੀ ਦਾ ਰਾਜ ਹੋ ਗਿਆ ਹੈ। ਭਾਵ ਇਹ ਹੈ ਕਿ ਜਨਤਾ ਮੂੰਹ ਬੰਦ ਕਰਕੇ ਦੇਖੇ ਅਤੇ ਮੁਸਕਰਾਏ। ਜੇ ਇਹੀ ਇਸਦਾ ਮਤਲਬ ਹੋਵੇ ਤਾਂ ਫੇਰ ਇਹ ਸਵਰਾਜ ਨਹੀਂ ਬਲਕਿ ਇਕ ਸਰਾਪ ਹੈ।"

ਫਰਵਰੀ 1939 ਤੋਂ ਰਾਜਨੀਤਕ ਸੁਧਾਰਾਂ ਲਈ ਰਾਜਕੋਟ ਵਿਚ ਅੰਦੋਲਨ ਆਰੰਭ ਹੋਇਆ ਸੀ। ਸੁਭਾਸ਼ ਚੰਦਰ ਬੋਸ ਅਤੇ ਮਹਾਤਮਾ ਗਾਂਧੀ ਦੇ ਮਤਭੇਦ ਅਤਿ ਸਿਖਰ 'ਤੇ ਪਹੁੰਚ ਚੁੱਕੇ ਸਨ।

1939 ਦੇ ਅਪ੍ਰੈਲ ਮਹੀਨੇ ਵਿਚ ਰਾਜਨੀਤਕ ਸੁਧਾਰਾਂ ਉਤੇ ਵਿਚਾਰ ਕਰਨ ਲਈ ਬਣਾਈ ਗਈ ਸਮਿਤੀ ਵਿਚ ਆਪਣਾ ਇਕ ਪ੍ਰਤੀਨਿਧੀ ਰਖਿਆ ਜਾਏ। ਇਸ ਮੰਗ ਦਾ ਸਮਰਥਨ ਕਰਨ ਲਈ ਰਾਜਕੋਟ ਦੀ ਅਛੂਤ ਜਨਤਾ ਨੇ ਬਾਬਾ ਸਾਹਿਬ ਅੰਬੇਡਕਰ ਨੂੰ ਬੁਲਾਇਆ ਸੀ। ਬਾਬਾ ਸਾਹਿਬ ਨੇ ਰਾਜਕੋਟ ਦੇ ਰਾਜਾ ਠਾਕੁਰ ਨਾਲ ਮੁਲਾਕਾਤ ਕੀਤੀ। ਰਾਤ ਨੂੰ ਉਨ੍ਹਾਂ ਨੇ ਅਛੂਤਾਂ ਦੀ ਇਕ ਸਭਾ ਨੂੰ ਸੰਬੋਧਿਤ ਕੀਤਾ। ਦੂਜੇ ਦਿਨ ਉਨ੍ਹਾਂ ਨੇ ਗਾਂਧੀ ਜੀ ਨਾਲ ਮੁਲਾਕਾਤ ਕਰਕੇ ਉਨ੍ਹਾਂ ਨੂੰ ਕਿਹਾ, "ਅਛੂਤਾਂ ਦਾ ਇਕ ਪ੍ਰਤੀਨਿਧੀ ਸਮਿਤੀ ਵਿਚ ਲਿਆ ਜਾਵੇ।" ਪਰ ਬੁਖਾਰ ਹੋਣ ਕਾਰਣ ਗਾਂਧੀ ਜੀ ਇਸ ਵਿਸ਼ੇ ਉਤੇ ਉਨ੍ਹਾਂ ਨਾਲ ਪੂਰੀ ਚਰਚਾ ਨਹੀਂ ਕਰ ਸਕੇ।

ਜੁਲਾਈ 1939 ਵਿਚ 'ਰੋਹਿਦਾਸ ਵਿੱਦਿਅਕ ਸੰਸਥਾ' ਦੁਆਰਾ ਆਯੋਜਿਤ ਮੁੰਬਈ ਦੇ ਪਰੇਲ ਖੇਤਰ ਵਿਚ ਚਮਾਰ ਸਮਾਜ ਦੀ ਇਕ ਸਭਾ ਨੂੰ ਬਾਬਾ ਸਾਹਿਬ ਨੇ ਸੰਬੋਧਿਤ ਕੀਤਾ। ਇਸ ਸਭਾ ਵਿਚ ਡਾ. ਅੰਬੇਡਕਰ ਨੇ ਸਪਸ਼ਟ ਰੂਪ ਵਿਚ ਕਿਹਾ, "ਉਨ੍ਹਾਂ ਦਾ ਅੰਦੋਲਨ ਕਿਸੇ ਖਾਸ ਜਾਤੀ ਲਈ ਨਹੀਂ ਹੈ। ਦਲਿਤ ਸਮਾਜ ਵਿਚੋਂ ਜਾਤ-ਪਾਤ ਨੂੰ ਪੂਰੀ ਤਰ੍ਹਾਂ ਕੱਢ ਸੁਟਣਾ ਚਾਹੀਦਾ ਹੈ। ਇਹ ਉਨ੍ਹਾਂ ਦਾ ਨਿਸ਼ਚਿਤ ਮੱਤ ਹੈ।"[1]

ਉਨ੍ਹਾਂ ਨੇ ਬੰਬਈ ਵਿਧਾਨ ਸਭਾ ਦੀ 25, 26 ਅਤੇ 27 ਅਕਤੂਬਰ ਦੀ ਬੈਠਕ ਵਿਚ ਲੜਾਈ ਬਾਰੇ ਨੀਤੀ ਨਿਸ਼ਚਿਤ ਕਰਨ ਲਈ ਕੀਤੀ ਗਈ ਚਰਚਾ ਵਿਚ ਹਿੱਸਾ ਲਿਆ। ਜਿਸ ਸਮੇਂ ਦੱਖਣੀ ਅਮਰੀਕਾ ਵਿਚ ਵਸੇ ਸਪੇਨ ਦੇ ਦੇਸ਼ਵਾਸੀਆਂ ਨੇ ਸਪੇਨ ਸਾਮਰਾਜ ਤੋਂ ਵੱਖ ਹੋਣ ਦਾ ਨਿਸ਼ਚਾ ਕੀਤਾ ਤਾਂ ਉਨ੍ਹਾਂ ਨੇ ਰਾਜ ਦਾ ਸੰਵਿਧਾਨ ਤਿਆਰ ਕਰਨ ਲਈ ਸੰਵਿਧਾਨ ਮਾਹਿਰ ਜੇਰੇਮੀ ਬੇਨਥਾਮ ਨੂੰ ਕਿਹਾ ਸੀ। ਉਸਨੇ ਬਹੁਤ ਜਤਨਾਂ ਨਾਲ ਸੰਵਿਧਾਨ ਦੀ ਰੂਪ ਰੇਖਾ ਤਿਆਰ ਕੀਤੀ ਅਤੇ ਉਸਦੀਆਂ ਹਜ਼ਾਰਾਂ ਫੋਟੋ ਕਾਪੀਆਂ ਜਹਾਜ਼ ਰਾਹੀਂ ਬੰਡਲਾਂ ਵਿਚ ਭਿਜਵਾਈਆਂ। ਪਰ ਇਹ ਸੰਵਿਧਾਨ ਦੱਖਣੀ ਅਮਰੀਕਾ ਲਈ ਲਾਭਕਾਰੀ ਸਿੱਧ ਨਾ ਹੋਇਆ ਅਤੇ ਉਨ੍ਹਾਂ ਨੇ ਉਹ ਸਾਰੀਆਂ ਫੋਟੋ ਕਾਪੀਆਂ ਨੂੰ ਅੱਗ ਵਿਚ ਸੁਆਹ ਕਰ ਦਿੱਤਾ। ਉਸ ਉਦਾਹਰਣ ਨਾਲ ਬਾਬਾ ਸਾਹਿਬ ਨੇ ਕਿਹਾ, "ਸਰੀਰ ਦੇ ਪਹਿਰਾਵੇ ਲਈ ਬਣਾਏ ਗਏ ਸੂਟ ਵਾਂਗ ਹੀ ਸੰਵਿਧਾਨ ਵੀ ਉਸ ਦੇਸ਼ ਦੇ ਲਈ ਯੋਗ ਹੋਣਾ ਚਾਹੀਦਾ ਹੈ। ਜਿਸ ਤਰ੍ਹਾਂ ਮੁੱਖੀ ਸਾਹਿਬਾਨ ਦੇ ਕਮਜ਼ੋਰ ਸਰੀਰ ਦੇ ਕੱਪੜੇ ਮੇਰੇ ਸਰੀਰਕ ਢਾਂਚੇ ਦੇ ਲਈ ਲਾਭਕਾਰੀ ਨਹੀਂ ਹਨ, ਉਸੇ ਤਰ੍ਹਾਂ ਜਿਹੜਾ ਸੰਵਿਧਾਨ ਦੇਸ਼ ਦੇ ਲਈ ਠੀਕ ਨਾ ਹੋਵੇ, ਉਸ ਨਾਲ ਦੇਸ਼ ਨੂੰ ਕੋਈ ਲਾਭ ਨਹੀਂ ਪਹੁੰਚ ਸਕੇਗਾ। ਲੋਕਰਾਜ ਦਾ ਅਰਥ ਹੈ, ਬਹੁਜਨ

1. ਡਾ. ਅੰਬੇਡਕਰ : ਰਾਇਟਿੰਗਜ਼ ਐਂਡ ਸਪੀਚਜ਼, ਖੰਡ-2, ਪੰਨਾ 245.

ਦਾ ਰਾਜ। ਇਸ ਲਈ ਇਸ ਦੇਸ਼ ਵਿਚ ਰਾਜ ਹਿੰਦੂਆਂ ਦਾ ਰਹੇਗਾ ਅਤੇ ਇਸ ਬਹੁਮਤ ਵਿਚ ਅਛੂਤਾਂ, ਆਦਿਵਾਸੀਆਂ ਅਤੇ ਹੋਰ ਘੱਟ ਗਿਣਤੀਆਂ ਪ੍ਰਤੀ ਕਿਹੜੀ ਨੀਤੀ ਅਪਣਾਈ ਜਾਏਗੀ, ਇਹ ਮਹੱਤਵਪੂਰਣ ਹੈ।''

ਆਪਣੀ ਨਿੱਜੀ ਭੂਮਿਕਾ ਨੂੰ ਸਮਝਾਉਂਦੇ ਹੋਏ ਉਨ੍ਹਾਂ ਨੇ ਕਿਹਾ, ''ਜਦੋਂ ਜਦੋਂ ਮੇਰੇ ਨਿੱਜੀ ਹਿਤ ਅਤੇ ਦੇਸ਼ ਹਿੱਤ ਆਪਸ ਵਿਚ ਟਕਰਾਂਦੇ ਹਨ, ਤਦ-ਤਦ ਮੈਂ ਦੇਸ਼-ਹਿੱਤ ਨੂੰ ਹੀ ਪਹਿਲ ਦਿੱਤੀ ਹੈ। ਪਰ ਮੈਂ ਆਪਣੇ ਸਮਾਜ ਪ੍ਰਤੀ ਸ਼ਰਧਾ ਨਾਲ ਵੀ ਜੁੜਿਆ ਹੋਇਆ ਹਾਂ। ਮੈਂ ਆਖਰੀ ਸਾਹ ਤਕ ਅਛੂਤ ਸਮਾਜ ਨੂੰ ਕਦੀ ਦੂਰ ਨਹੀਂ ਹੋਣ ਦੇਵਾਂਗਾ।''

ਨਵੰਬਰ ਮਹੀਨੇ ਦੇ ਪਹਿਲੇ ਹਫ਼ਤੇ ਕਾਂਗਰਸ ਮੰਤਰੀ-ਮੰਡਲਾਂ ਨੇ ਅਸਤੀਫ਼ੇ ਦਿੱਤੇ। ਇਸ 'ਤੇ ਜਿਨਾਹ ਨੇ ਮੁਸਲਮਾਨਾਂ ਨੂੰ ਮੁਕਤੀ ਦਿਵਸ ਮਨਾਉਣ ਦਾ ਆਦੇਸ਼ ਦਿੱਤਾ। ਮੁੰਬਈ ਦੇ ਭੇਂਡੀ ਬਾਜ਼ਾਰ ਖੇਤਰ ਵਿਚ ਮੁਸਲਮਾਨਾਂ ਨੇ ਮੁਕਤੀ ਦਿਵਸ ਦੇ ਮੌਕੇ 'ਤੇ ਇਕ ਜੰਗੀ ਸਭਾ ਆਯੋਜਿਤ ਕੀਤੀ। ਇਸ ਸਭਾ ਵਿਚ ਡਾ. ਅੰਬੇਡਕਰ ਨੇ ਕਾਂਗਰਸ ਦੀਆਂ ਨੀਤੀਆਂ ਦੀ ਸਖਤ ਆਲੋਚਨਾ ਕੀਤੀ।

1927 ਤੋਂ ਡਾ. ਅੰਬੇਡਕਰ ਨੇ ਮਹਾਰਾਂ ਦੀ ਜੱਦੀ ਪੁਰਖਿਆਂ ਦੀ ਜਾਇਦਾਦ ਨੂੰ ਖ਼ਤਮ ਕਰਨ ਦਾ ਬੜਾ ਵਿਰੋਧ ਕੀਤਾ ਸੀ, ਪਰ ਸਰਕਾਰ ਨੇ ਉਸ ਵੱਲ ਕੋਈ ਹਮਦਰਦੀ ਨਹੀਂ ਵਿਖਾਈ ਸੀ। ਪਰ ਮਹਾਰ-ਵਤਨ ਅਧਿਕਾਰ 'ਤੋਂ ਜ਼ਿਆਦਾ ਕਰ ਲਗਾਇਆ ਗਿਆ। ਇਸ ਬਾਰੇ ਆਪਣਾ ਵਿਰੋਧ ਦਰਸਾਉਣ ਲਈ ਮਹਾਰ ਮਾਂਗ ਸਮਾਜ ਨੇ ਦਸੰਬਰ 1939 ਵਿਚ ਹਰਿਗਾਂਵ ਵਿਚ ਇਕ ਸੰਮੇਲਨ ਆਯੋਜਿਤ ਕੀਤਾ। ਕਰੀਬ 20 ਹਜ਼ਾਰ ਵਤਨਦਾਰਾਂ ਸਾਮ੍ਹਣੇ ਭਾਸ਼ਣ ਦਿੰਦੇ ਹੋਏ ਡਾ. ਅੰਬੇਡਕਰ ਨੇ ਸਰਕਾਰ ਨੂੰ ਚਿਤਾਵਨੀ ਦਿੱਤੀ ਕਿ ਜੇ ਉਹ ਛੇ ਮਹੀਨਿਆਂ ਅੰਦਰ ਵਤਨਦਾਰਾਂ ਨੂੰ ਬੰਧੂਆਗਿਰੀ ਤੋਂ ਆਜ਼ਾਦ ਨਹੀਂ ਕਰਦੀ ਅਤੇ ਉਨ੍ਹਾਂ ਨੂੰ ਸਰਕਾਰੀ ਨੌਕਰਾਂ ਦੇ ਬਰਾਬਰ ਤਨਖਾਹ ਨਹੀਂ ਦਿੰਦੀ ਤਾਂ ਇਨ੍ਹਾਂ ਵਤਨਦਾਰਾਂ ਨੂੰ ਹੜਤਾਲ ਉੱਤੇ ਜਾਣਾ ਪਵੇਗਾ।

# 37

ਲਗਭਗ ਇਨ੍ਹੀਂ ਦਿਨੀਂ ਯੂਰਪ ਵਿਚ ਪੋਲੈਂਡ ਦੇ ਸਵਾਲ ਨੂੰ ਲੈ ਕੇ ਦੂਜੀ ਮਹਾਂਜੰਗ ਛਿੜ ਗਈ। ਇਸ ਜੰਗ ਵਿਚ ਭਾਰਤ ਨੂੰ ਵੀ ਲਪੇਟ ਲਿਆ ਗਿਆ। ਸਾਰੇ ਕਾਂਗਰਸੀ ਨੇਤਾਵਾਂ ਨੇ ਮਹਾਂਜੰਗ ਵਿਚ ਅੰਗ੍ਰੇਜ਼ਾਂ ਨੂੰ ਬਿਨਾਂ ਸ਼ਰਤ ਮਦਦ ਦੇਣ ਦਾ ਭਰੋਸਾ ਦਿੱਤਾ। 11 ਸਤੰਬਰ 1939 ਦੇ ਦਿਨ ਵਾਇਸਰਾਏ ਨੇ ਇਹ ਐਲਾਨ ਕੀਤਾ ਕਿ ਭਾਵੇਂ ਸੰਘ-ਰਾਜ ਸ਼ਾਸਨ ਸਰਕਾਰ ਦਾ ਹਿੱਸਾ ਹੈ ਫੇਰ ਵੀ ਮੌਜੂਦਾ ਹਾਲਾਤ ਵਿਚ ਉਸਨੂੰ ਮੁਲਤਵੀ ਕਰਨ ਤੋਂ ਸਿਵਾਇ ਹੋਰ ਕੋਈ ਚਾਰਾ ਨਹੀਂ ਹੈ।

ਡਾ. ਅੰਬੇਡਕਰ ਨੇ ਲੜਾਈ ਪ੍ਰਤੀ ਆਪਣੀ ਭੂਮਿਕਾ ਸਪਸ਼ਟ ਕਰਨ ਵਾਲਾ ਬਿਆਨ ਪ੍ਰਕਾਸ਼ਿਤ ਕੀਤਾ। ਉਸ ਵਿਚ ਉਨ੍ਹਾਂ ਨੇ ਕਿਹਾ ਹੈ; "ਪੋਲੈਂਡ ਦਾ ਸਵਾਲ ਤਾਂ ਇਕ ਬਹਾਨਾ ਹੈ। ਪਰ ਜਿਹੜਾ ਉਨ੍ਹਾਂ ਦੇ ਵਿਚਾਰਾਂ ਨਾਲ ਸਹਿਮਤ ਨਹੀਂ ਹੈ ਜਾਂ ਨਹੀਂ ਹੋ ਸਕਦੇ ਉਨ੍ਹਾਂ 'ਤੇ ਆਪਣੇ ਵਿਚਾਰਾਂ ਨੂੰ ਥੋਪਣਾ ਜਰਮਨੀ ਦੀ ਨੀਤੀ ਹੈ ਅਤੇ ਉਹ ਸੰਸਾਰ ਲਈ ਹਾਨੀਕਾਰਕ ਹੈ। ਭਾਰਤ ਨੂੰ ਉਹ ਮਾਰਗ ਨਹੀਂ ਅਪਣਾਉਣਾ ਚਾਹੀਦਾ, ਜਿਸ ਨਾਲ ਭਾਰਤ ਨੂੰ ਗੁਲਾਮੀ ਦੇ ਟੋਏ ਵਿਚ ਫੇਰ ਡਿੱਗਣਾ ਪਵੇ। ਬ੍ਰਿਟੇਨ ਲਈ ਇਹ ਜ਼ਰੂਰੀ ਹੈ ਕਿ ਬ੍ਰਿਟਿਸ਼ ਸਾਮਰਾਜ ਵਿਚ ਭਾਰਤ ਨੂੰ ਕਿਹੜਾ ਦਰਜਾ ਦਿੱਤਾ ਜਾਏਗਾ। ਇਸ ਸੁਆਲ 'ਤੇ ਬ੍ਰਿਟਿਸ਼ ਸਰਕਾਰ ਨੂੰ ਸਾਫ਼-ਸਾਫ਼ ਆਪਣਾ ਮੱਤ ਸਪਸ਼ਟ ਕਰਨਾ ਚਾਹੀਦਾ ਹੈ।"

14 ਸਤੰਬਰ ਨੂੰ ਕਾਂਗਰਸ ਨੇਤਾਵਾਂ ਨੇ ਐਲਾਨ ਕੀਤਾ ਕਿ, "ਸੁਤੰਤਰ ਭਾਰਤੀ ਲੋਕਰਾਜ ਹੋਰਨਾਂ ਸੁਤੰਤਰ ਰਾਸ਼ਟਰਾਂ ਨਾਲ ਸੁਰੱਖਿਆ ਲਈ ਸਹਿਯੋਗ ਪੂਰਨ ਕੰਮ ਕਰੇਗਾ। ਡਾ. ਅੰਬੇਡਕਰ ਨੂੰ ਕਾਂਗਰਸ ਦੀ ਇਹ ਨੀਤੀ ਪਸੰਦ ਨਹੀਂ ਸੀ। ਡਾ. ਅੰਬੇਡਕਰ ਵਾਂਗ ਹੀ ਕਾਂਗਰਸ ਤੋਂ ਬਾਹਰਲੇ ਸਾਰਿਆਂ ਨੇਤਾਵਾਂ ਨੂੰ ਵੀ ਇਹ ਮੰਨਜ਼ੂਰ ਨਹੀਂ ਸੀ ਕਿ ਕਾਂਗਰਸ ਸਾਰੇ ਭਾਰਤੀਆਂ ਦੀ ਪ੍ਰਤੀਨਿਧਤਾ ਕਰਦੀ ਹੈ। ਬਾਬਾ ਸਾਹਿਬ ਅੰਬੇਡਕਰ ਨੇ ਇਕ ਪੱਤਰ ਪ੍ਰਕਾਸ਼ਿਤ ਕਰਕੇ ਆਪਣੀ ਪ੍ਰਤੀਕਿਰਿਆ ਪ੍ਰਗਟ ਕਰਦੇ ਹੋਏ ਲਿਖਿਆ ਸੀ, "ਕਾਂਗਰਸ ਦਾ ਦਾਅਵਾ ਫਾਸਿਸਟ ਬਿਰਤੀ ਦਾ ਹੈ ਅਤੇ ਇਹ ਲੋਕ ਰਾਜ ਲਈ ਘਾਤਕ ਸਿੱਧ ਹੋਵੇਗਾ।"

ਅਕਤੂਬਰ ਮਹੀਨੇ ਦੇ ਪਹਿਲੇ ਹਫ਼ਤੇ ਭਾਰਤ ਦੇ ਵਾਇਸਰਾਏ ਲਾਰਡ ਲਿਨਲਿਥਗੋ ਨੇ ਭਾਰਤ ਦੇ 52 ਨੇਤਾਵਾਂ ਨਾਲ ਮੁਲਾਕਾਤ ਕਰਕੇ ਵਿਚਾਰ ਚਰਚਾ ਕੀਤੀ। ਡਾ. ਅੰਬੇਡਕਰ 9 ਅਕਤੂਬਰ ਨੂੰ ਉਨ੍ਹਾਂ ਨਾਲ ਚਰਚਾ ਕਰਨ ਲਈ ਮਿਲੇ। ਉਨ੍ਹਾਂ ਨੇ ਭਾਵੀ ਸੰਵਿਧਾਨ ਵਿਚ ਦਲਿਤ ਸਮਾਜ ਦੀ ਕੀ ਥਾਂ ਹੋਵੇਗੀ, ਇਸ ਬਾਰੇ ਆਪਣੇ ਵਿਚਾਰ ਵਾਇਸਰਾਏ ਦੇ ਸਾਮ੍ਹਣੇ ਪ੍ਰਗਟਾਏ।

ਸਭ ਨੇਤਾਵਾਂ ਨੂੰ ਮਿਲਣ ਤੋਂ ਬਾਅਦ ਵਾਇਸਰਾਏ ਨੇ ਇਕ ਬਿਆਨ ਜਾਰੀ ਕੀਤਾ।

ਉਨ੍ਹਾ ਨੇ ਸਪਸ਼ਟ ਕੀਤਾ ਕਿ ਲੜਾਈ ਖ਼ਤਮ ਹੋਣ ਤੋਂ ਬਾਅਦ ਸਾਰੇ ਪ੍ਰਮੁਖ ਦਲਾਂ ਦੇ ਨੇਤਾਵਾਂ ਦੀ ਸਹਿਮਤੀ ਨਾਲ ਭਾਰਤ ਸਰਕਾਰ ਦੇ ਕਾਨੂੰਨ ਵਿਚ ਸੁਧਾਰ ਕੀਤਾ ਜਾਵੇਗਾ ਅਤੇ ਨਾਲ ਹੀ ਕੋਈ ਵੀ ਮਹੱਤਵਪੂਰਣ ਸੁਧਾਰ ਘੱਟ ਗਿਣਤੀਆਂ ਦੀ ਮਰਜ਼ੀ ਤੋਂ ਬਿਨਾਂ ਨਹੀਂ ਕੀਤਾ ਜਾਵੇਗਾ।

ਕਾਂਗਰਸ ਕਾਰਜਕਾਰਿਣੀ ਸਮਿਤੀ ਨੇਂ ਇਹ ਤੈਅ ਕਰ ਲਿਆ ਕਿ ਵਾਇਸਰਾਏ ਦਾ ਐਲਾਨ ਸੰਤੋਖਜਨਕ ਨਹੀਂ ਹੈ, ਅਤੇ ਸਾਰੇ ਕਾਂਗਰਸ ਮੰਤਰੀ ਮੰਡਲਾਂ ਨੂੰ ਤਿਆਗ ਪੱਤਰ ਦੇਣ ਦਾ ਆਦੇਸ਼ ਦਿੱਤਾ। ਇਸ ਉਤੇ ਆਪਣੀ ਪ੍ਰਤੀਕਿਰਿਆ ਜ਼ਾਹਰ ਕਰਦੇ ਹੋਏ ਡਾ. ਅੰਬੇਡਕਰ ਨੇ ਦਿੱਲੀ ਵਿਚ ਆਪਣਾ ਬਿਆਨ ਦਿੱਤਾ। ਉਸ ਵਿਚ ਉਨ੍ਹਾਂ ਨੇ ਸਾਫ਼ ਸ਼ਬਦਾਂ ਵਿਚ ਕਿਹਾ, ''ਦੇਸ਼ ਭਗਤੀ ਸਿਰਫ਼ ਕਾਂਗਰਸ ਦੀ ਹੀ ਇਜ਼ਾਰੇਦਾਰੀ ਨਹੀਂ ਹੈ। ਹੋਰਨਾਂ ਦਲਾਂ ਦੀ ਵੀ ਆਪਣੀ ਸੁਤੰਤਰ ਵਿਚਾਰਧਾਰਾ ਹੋ ਸਕਦੀ ਹੈ।'' ਉਨ੍ਹਾਂ ਨੇ ਮੁਸਲਿਮ ਲੀਗ ਦੀਆਂ ਨੀਤੀਆਂ ਦੀ ਵੀ ਆਲੋਚਨਾ ਕਰਦੇ ਹੋਏ ਸਪਸ਼ਟ ਕਿਹਾ, ''ਸਾਨੂੰ ਇਸ ਬਿਆਨ ਉਤੇ ਬਿਲਕੁਲ ਯਕੀਨ ਨਹੀਂ ਹੈ ਕਿ ਕਾਂਗਰਸ ਹਕੂਮਤ ਵਿਚ ਮੁਸਲਮਾਨਾਂ ਉੱਤੇ ਜ਼ੁਲਮ ਹੋਇਆ ਹੈ।''

ਪੰਡਤ ਜਵਾਹਰ ਲਾਲ ਨਹਿਰੂ ਨੇ ਅਕਤੂਬਰ 1939 ਵਿਚ ਡਾ. ਅੰਬੇਡਕਰ ਤੋਂ ਅਛੂਤਾਂ ਦੀਆਂ ਮੰਗਾਂ ਨੂੰ ਸਮਝਣ ਲਈ ਦੋ ਦਿਨਾਂ ਤਕ ਚਰਚਾ ਕੀਤੀ। ਫੇਰ ਜਲਦੀ ਹੀ ਬੰਬਈ ਪ੍ਰਦੇਸ਼ ਕਾਂਗਰਸ ਕਮੇਟੀ ਦੇ ਨੇਤਾਵਾਂ ਨਾਲ ਵੀ ਉਨ੍ਹਾਂ ਦੀ ਤਿੰਨ-ਚਾਰ ਦਿਨਾਂ ਤਕ ਚਰਚਾ ਹੁੰਦੀ ਰਹੀ, ਪਰ ਨਤੀਜਾ ਕੁਝ ਨਾ ਨਿਕਲਿਆ।

15 ਜਨਵਰੀ 1940 ਨੂੰ ਇੰਟਰਨੈਸ਼ਨਲ ਫੈਲੋਸ਼ਿਪ ਦੇ ਸਾਮ੍ਹਣੇ ਭਾਸ਼ਣ ਦਿੰਦੇ ਹੋਏ ਡਾ. ਅੰਬੇਡਕਰ ਨੇ ਕਿਹਾ, "ਪੇਸ਼ਵਾਵਾਂ ਦੇ ਰਾਜ ਕਾਲ ਵਿਚ ਦੁਕਾਨ ਤੋਂ ਕਪੜਾ ਖਰੀਦਦੇ ਸਮੇਂ ਵੀ ਕਪੜਾ ਥਾਨ ਨਾਲੋਂ ਕੱਟਣ ਤੋਂ ਬਾਅਦ ਵੀ ਪਾੜ ਕੇ ਦਿੱਤਾ ਜਾਂਦਾ ਸੀ, ਜਿਸ ਨਾਲ ਇਹ ਜਾਣਿਆ ਜਾ ਸਕੇ ਕਿ ਖਰੀਦਦਾਰ ਅਛੂਤ ਹੈ।"[1]

1940 ਦੇ ਫਰਵਰੀ ਮਹੀਨੇ ਵਿਚ ਡਾ. ਅੰਬੇਡਕਰ ਨੇ ਮੁੰਬਈ ਦੇ ਇਕ ਪੱਤਰਕਾਰ ਨੂੰ ਮੁਲਾਕਾਤ ਦਿੱਤੀ।[2] ਇਸ ਮੁਲਾਕਾਤ ਵਿਚ ਉਨ੍ਹਾਂ ਨੇ ਕਿਹਾ, "ਜਿਹੜੇ ਬੁੱਧ ਧਰਮੀ ਆਪਣਾ ਧਰਮ ਤਿਆਗ ਕੇ ਹਿੰਦੂ ਧਰਮ ਦੇ ਪੈਰੋਕਾਰ ਨਹੀਂ ਬਣੇ, ਪੂਰਵ ਪ੍ਰਦੇਸ਼ਕ ਬ੍ਰਾਹਮਣਾਂ ਨੇ ਉਨ੍ਹਾਂ ਨੂੰ ਇਹ ਸਜ਼ਾ ਦਿੱਤੀ ਸੀ।" ਆਪਣੇ ਇਸ ਸਿਧਾਂਤ ਨੂੰ ਉਨ੍ਹਾਂ ਨੇ ਅੱਗੇ ਚਲ ਕੇ 1948 ਵਿਚ ਆਪਣੇ ਗ੍ਰੰਥ "ਅਛੂਤ ਪਹਿਲੇ ਕੌਣ ਸਨ" ਵਿਚ ਵਿਸਤਾਰ ਨਾਲ ਸਮਝਾਇਆ ਹੈ।

ਇਨੀ ਦਿਨੀਂ ਉਨ੍ਹਾਂ ਨੇ ਹ. ਵਿ. ਦੇਸਾਈ ਨੂੰ ਦਿੱਤੀ ਗਈ ਮੁਲਾਕਾਤ ਦੀ ਗੱਲਬਾਤ ਵਿਚ ਵੀ ਬੋਧ ਧਰਮ ਬਾਰੇ ਆਪਣੇ ਵਿਚਾਰ ਸਪਸ਼ਟਤਾ ਨਾਲ ਪ੍ਰਗਟ ਕੀਤੇ ਹਨ।[3] ਬੋਧ ਧਰਮ ਵਿਚ ਸਮਾਨਤਾ ਅਤੇ ਸਵਾਧੀਨਤਾ ਦੋਨਾਂ ਤੱਤਾਂ ਦੀ ਸ਼ਮੂਲੀਅਤ ਹੈ। ਇਹ ਤੱਤ ਬ੍ਰਾਹਮਣ ਵਰਣ ਨੂੰ ਬਿਲਕੁਲ ਪਸੰਦ ਨਹੀਂ ਸੀ। ਜੇ ਬੋਧ ਧਰਮ ਦੀ ਜਿੱਤ ਹੋ ਜਾਂਦੀ ਤਾਂ ਸਮਾਜ ਵਿਚ ਜਾਤੀ ਭੇਦ ਰਹਿ ਹੀ ਨਾ ਸਕਦਾ ਅਤੇ ਨਾਲ ਹੀ ਬ੍ਰਾਹਮਣਾਂ ਦੀ ਥਾਂ ਵੀ ਡਾਵਾਂਡੋਲ ਹੋ ਜਾਂਦੀ। ਰਾਜਨੀਤਕ ਸ਼ਾਸਨ ਅਤੇ ਸੈਨਾ ਦੀ ਤਾਕਤ, ਦੋਨਾਂ ਦੀ ਮਦਦ ਨਾਲ ਪ੍ਰਭਾਵੀ ਧਰਮ ਬ੍ਰਾਹਮਣਾਂ ਨੇ ਹਥਿਆਇਆ ਅਤੇ ਇਸ ਲਈ ਉਨ੍ਹਾਂ ਨੂੰ ਬੋਧ ਧਰਮ ਦੀ ਬਰਬਾਦੀ ਕਰਨੀ ਸੰਭਵ ਹੋ ਸਕੀ। ਬੁੱਧ ਧਰਮ ਵਿਚ ਅਹਿੰਸਾ ਦੇ ਤੱਤ ਗਿਆਨ ਦਾ ਵਿਸ਼ਲੇਸ਼ਣ ਕਰਦੇ ਹੋਏ ਉਨ੍ਹਾਂ ਨੇ ਕਿਹਾ, "ਇਹ ਭਗਵਾਨ ਬੁੱਧ ਦਾ ਪਿਆਰਾ ਤੱਤ ਗਿਆਨ ਸੀ। ਸ਼ਸਤਰ-ਸ਼ਕਤੀ ਕੋਲ ਹੋਣੀ ਚਾਹੀਦੀ ਹੈ ਪਰ ਉਸਦੀ ਵਰਤੋਂ ਵਿਨਾਸ਼ਕਾਰੀ ਨਹੀਂ ਹੋਣੀ ਚਾਹੀਦੀ ਅਤੇ ਨਾ ਹੀ ਕੀਤੀ ਜਾਣੀ ਚਾਹੀਦੀ ਹੈ। ਜਿਹੜਾ ਸਮਰਥਾਵਾਨ ਹੈ, ਉਸਨੂੰ ਅਤਿਆਚਾਰ ਨਾ ਕਰਨ ਦਾ ਵਰਤ ਪਾਲਨ ਕਰਨਾ ਚਾਹੀਦਾ ਹੈ। ਇਹ ਵਰਤ ਕਮਜ਼ੋਰਾਂ ਲਈ ਨਹੀਂ ਹੈ। ਇਹ ਬੁੱਧ ਦੇ ਤੱਤ ਗਿਆਨ ਦਾ ਸਹੀ ਅਰਥ ਹੈ।"

---

1. ਸੰਜਾਨਾ, ਜੇ. ਈ. ਕਾਸਟ ਐਂਡ ਆਊਟਕਾਸਟ, ਪੰਨਾ 146.
2. ਸੰਘਰਕਸ਼ਿਤ, ਅੰਬੇਡਕਰ ਐਂਡ ਬੁਧਇਜ਼ਮ, ਪੰਨਾ 69.
3. ਦੇਸਾਈ ਹ. ਵਿ. ਮੋਠਯਾਂਚਾ ਮੁਲਾਕਾਤੀ, ਹਿਰਣੀ ਮੋਹਨ ਜੀ ਪ੍ਰਕਾਸ਼ਨ ਮੁੰਬਈ ਨੰਬਰ 2, ਪੰਨੇ 20-28.

'ਮਨੁੱਖ ਦੇ ਜੀਵਨ ਉੱਤੇ ਕਾਬੂ ਰੱਖਣ ਦੇ ਲਈ ਕੋਈ ਧਰਮ ਚਾਹੀਦਾ ਹੀ ਹੈ। ਮਾਰਕਸ ਦਾ ਤੱਤ ਗਿਆਨ ਸ਼ੋਸ਼ਿਤਾਂ ਲਈ ਲਾਭਕਾਰੀ ਹੈ।" ਉਨ੍ਹਾਂ ਨੇ ਰੂਸ ਬਾਰੇ ਬੋਲਦੇ ਹੋਏ ਕਿਹਾ, ਕਲਮ ਦੀ ਇਕ ਜ਼ੋਰਦਾਰ ਘਸੀਟ ਨਾਲ ਆਦਰਸ਼ ਸਮਾਜ ਦੀ ਸਥਾਪਨਾ ਨਹੀਂ ਕੀਤੀ ਜਾ ਸਕਦੀ। ਇਹ ਧਿਆਨ ਰਖੋ।" ਸਾਡੇ ਇਥੋਂ ਦੇ ਅਮੀਰ ਲੋਕਾਂ ਨੂੰ ਚਿੱਤਰਕਲਾ ਨਾਲ ਖਾਸ ਰੁਚੀ ਨਹੀਂ ਹੈ। ਚਾਰ ਵਰਣਾਂ ਦੇ ਚੱਕਰ ਵਿਚ ਉਨ੍ਹਾਂ ਦੀ ਰਸਿਕਤਾ ਰਫੂਚੱਕਰ ਹੋ ਗਈ ਹੈ।" ਇਹ ਇਸ਼ਾਰਾ ਕਰਦੇ ਹੋਏ ਉਨ੍ਹਾਂ ਨੇ ਸੰਗੀਤ ਅਤੇ ਹਾਸਰਸ ਪ੍ਰਤੀ ਹਰ ਵਿਅਕਤੀ ਦੇ ਮਨ ਵਿਚ ਰੁਚੀ ਹੋਣ ਦੀ ਜ਼ਰੂਰਤ ਸਮਝਾਈ। ਉਨ੍ਹਾਂ ਨੇ ਕਿਹਾ, "ਹਾਸਰਸ ਇੱਕ ਪ੍ਰਭਾਵਕਾਰੀ ਸ਼ਸਤਰ ਹੈ। ਮਖੌਲ ਹਾਸੇ ਨਾਲ ਦੁਸ਼ਮਣ ਦੀਆਂ ਧੱਜੀਆਂ ਉਡਾਈਆਂ ਜਾ ਸਕਦੀਆਂ ਹਨ। ਵਿਅੰਗ ਵਿਚ ਇਹ ਤਾਕਤ ਹੈ।"

ਮਹਾੜ ਦੇ ਸੰਗਰਾਮ ਦਾ 'ਸੁਤੰਤਰਤਾ ਦਿਵਸ' ਹਰ ਸਾਲ ਮਾਰਚ ਵਿਚ ਮਨਾਇਆ ਜਾਂਦਾ ਸੀ। 1940 ਵਿਚ ਵੀ ਡਾ. ਅੰਬੇਡਕਰ ਇਸ ਨੂੰ ਮਨਾਉਣ ਮਹਾੜ ਪਹੁੰਚੇ। ਲਗਭਗ ਦਸ ਹਜ਼ਾਰ ਲੋਕਾਂ ਦੀ ਭੀੜ ਦੇ ਸਾਮ੍ਹਣੇ ਭਾਸ਼ਣ ਦੇਂਦੇ ਹੋਏ ਉਨ੍ਹਾਂ ਨੇ ਕਿਹਾ, "ਆਪਣੀ ਸ਼ਕਤੀ ਨੂੰ ਸਿਰਫ਼ ਰਾਜਨੀਤਕ ਅਤੇ ਸਮਾਜਿਕ ਸਵਾਲਾਂ ਨੂੰ ਹੱਲ ਕਰਨ ਵਿਚ ਹੀ ਨਾ ਲਗਾਓ। ਆਰਥਿਕ ਪ੍ਰਸ਼ਨਾਂ ਵਲ ਧਿਆਨ ਨਾ ਦੇਣ ਨਾਲ ਗੱਲ ਨਹੀਂ ਬਣੇਗੀ।"

26 ਮਾਰਚ 1940 ਦੇ ਦਿਨ ਮੁਸਲਿਮ ਲੀਗ ਨੇ ਆਪਣੀ ਲਾਹੌਰ ਬੈਠਕ ਵਿਚ 'ਪਾਕਿਸਤਾਨ' ਬਣਾਉਣ ਦਾ ਆਪਣਾ ਪ੍ਰਸਤਾਵ ਪਾਸ ਕਰ ਦਿੱਤਾ।

ਲੜਾਈ ਦੀ ਅੱਗ ਚਾਰੇ ਪਾਸੇ ਫੈਲ ਰਹੀ ਸੀ। ਬ੍ਰਿਟਿਸ਼ ਸਾਮਰਾਜਵਾਦ ਨੂੰ ਉਸਦਾ ਲਾਂਬੂ ਲਗ ਰਿਹਾ ਸੀ। ਭਾਰਤ ਨੂੰ ਵੀ ਉਸਦਾ ਸੇਕ ਲੱਗ ਰਿਹਾ ਸੀ। ਇਸੇ ਸਮੇਂ ਵਾਇਸਰਾਏ ਨੇ ਕੇਂਦਰੀ ਮੰਤਰੀ ਮੰਡਲ ਦਾ ਵਿਸਤਾਰ ਕਰਨ ਅਤੇ ਇਕ ਯੁਧ ਸਮਿਤੀ ਮੁੱਕਰਰ ਕਰਨ ਦਾ ਐਲਾਨ ਕੀਤਾ। ਕਾਂਗਰਸ ਨੇ ਇਸ ਯੋਜਨਾ ਦਾ ਵਿਰੋਧ ਕੀਤਾ।

22 ਜੂਨ 1940 ਨੂੰ ਸੁਭਾਸ਼ ਚੰਦਰ ਬੋਸ ਨੇ ਡਾ. ਅੰਬੇਡਕਰ ਨਾਲ ਭੇਂਟ ਕੀਤੀ। ਅੰਗਰੇਜ਼ੀ ਹਕੂਮਤ ਦੇ ਖ਼ਿਲਾਫ਼ ਸਾਰੇ ਲੋਕਮਤ ਨੂੰ ਇਕੱਤਰ ਕਰਨ ਦਾ ਉਨ੍ਹਾਂ ਦਾ ਇਹ ਜਤਨ ਸੀ। ਇਸ ਮੁਲਾਕਾਤ ਵਿਚ ਡਾਕਟਰ ਅੰਬੇਡਕਰ ਨੇ ਸੁਭਾਸ਼ ਬਾਬੂ ਨੂੰ ਸਿੱਧੇ ਦੋ ਸੁਆਲ ਪੁੱਛੇ ਕਿ ਕੀ ਤੁਸੀਂ ਚੋਣਾਂ ਵਿਚ ਕਾਂਗਰਸ ਦੇ ਵਿਰੋਧ ਵਿਚ ਉਮੀਦਵਾਰ ਖੜ੍ਹੇ ਕਰੋਗੇ? ਅਤੇ ਅਛੂਤਾਂ ਦੇ ਸੁਆਲ ਉੱਤੇ ਆਪਦੀ ਨਿਸ਼ਚਿਤ ਕਾਰਜ ਪ੍ਰਣਾਲੀ ਕੀ ਹੋਵੇਗੀ? ਪਹਿਲੇ ਸੁਆਲ ਦਾ ਉਨ੍ਹਾਂ ਦਾ ਜੁਆਬ ਤਾਂ ਨਾਂਹ ਪੱਖੀ ਸੀ ਅਤੇ ਦੂਜੇ ਸੁਆਲ ਦਾ ਉਨ੍ਹਾਂ ਕੋਲ ਕੋਈ ਸਪਸ਼ਟ ਉੱਤਰ ਹੀ ਨਹੀਂ ਸੀ।

"ਦੂਜੀ ਸੰਸਾਰ ਜੰਗ ਵਿਚ ਭਾਰਤ ਬਿਲਕੁਲ ਹਿੱਸਾ ਨਾ ਲਵੇ", ਗਾਂਧੀ ਜੀ ਦੇ ਇਸ ਪ੍ਰਚਾਰ ਪ੍ਰਤੀ ਆਪਣਾ ਦ੍ਰਿਸ਼ਟੀਕੋਣ ਸਪਸ਼ਟ ਕਰਦੇ ਹੋਏ ਡਾ. ਅੰਬੇਡਕਰ ਨੇ ਕਿਹਾ, "ਇਹ ਤਾਂ ਭਾਰਤ ਦੀ ਹਿਫ਼ਾਜ਼ਤ ਦੇ ਕਾਨੂੰਨ ਨੂੰ ਭੰਗ ਕਰਨ ਵਾਂਗ ਹੈ। ਸਾਰੇ ਵਿਚਾਰਵਾਨ ਲੋਕਾਂ ਨੂੰ ਹਿੰਸਾ ਦੇ ਰਸਤੇ ਦੀ ਨਿੰਦਾ ਜ਼ਰੂਰ ਕਰਨੀ ਚਾਹੀਦੀ ਹੈ, ਪਰ ਹਿੰਸਾ ਨੂੰ ਹਰਾਉਣ ਲਈ ਸ਼ਕਤੀ ਦੀ ਵਰਤੋਂ ਕਰਨਾ ਪਾਪ ਨਹੀਂ ਹੈ।"

ਪਾਕਿਸਤਾਨ ਬਣਾਉਣ ਦੀ ਮੰਗ ਸਾਰੇ ਭਾਰਤ ਵਿਚ ਜ਼ੋਰ ਫੜ ਰਹੀ ਸੀ। ਅਜੇ ਤਕ ਕਿਸੇ ਨੇ ਵੀ ਇਸ ਵਿਸ਼ੇ ਉਤੇ ਸਰਵਪੱਖੀ ਵਿਚਾਰ ਪ੍ਰਗਟ ਕਰਨ ਵਾਲਾ ਪ੍ਰਭਾਵਸ਼ਾਲੀ ਗ੍ਰੰਥ

ਨਹੀਂ ਲਿਖਿਆ ਸੀ। 1940 ਦੇ ਅੰਤ ਵਿਚ ਡਾ. ਅੰਬੇਡਕਰ ਦਾ 'ਥਾਟਸ ਆਨ ਪਾਕਿਸਤਾਨ' ਨਾਂ ਦਾ ਗ੍ਰੰਥ ਪ੍ਰਕਾਸ਼ਿਤ ਹੋਇਆ। ਇਸ ਗ੍ਰੰਥ ਨੇ ਭਾਰਤ ਦੇ ਰਾਜਨੀਤਕ ਜੀਵਨ ਵਿਚ ਜ਼ੋਰਦਾਰ ਧਮਾਕਾ ਕਰ ਦਿੱਤਾ। ਭਾਰਤ ਦੇ ਹਿੰਦੂਆਂ ਨੂੰ ਸ਼ਾਂਤੀ ਨਾਲ ਜੀਉਣ ਲਈ ਹਿੰਦੁਸਤਾਨ ਅਤੇ ਪਾਕਿਸਤਾਨ ਦੋ ਭਾਗ ਕਰ ਦੇਣੇ ਚਾਹੀਦੇ ਹਨ - ਇਹ ਸਿਧਾਂਤ ਉਨ੍ਹਾਂ ਨੇ ਆਪਣੇ ਗ੍ਰੰਥ ਵਿਚ ਪੇਸ਼ ਕੀਤਾ ਹੈ।'' ਹਿੰਦੂਆਂ ਨੂੰ ਮਨ ਵਿਚ ਇਹ ਡਰ ਨਹੀਂ ਰੱਖਣਾ ਚਾਹੀਦਾ ਕਿ ਗੁਆਂਢ ਦੇ ਮੁਸਲਿਮ ਰਾਸ਼ਟਰ ਸਾਡੇ 'ਤੇ ਹੱਲਾ ਬੋਲ ਦੇਣਗੇ, ਕਿਉਂਕਿ ਵਰਤਮਾਨ ਯੁੱਧ ਪ੍ਰਣਾਲੀ ਕਾਰਣ ਦੇਸ਼ ਦੀ ਭੂਗੋਲਿਕ ਹੱਦ ਦਾ ਅੱਜ ਦੇ ਸਮੇਂ ਵਿਚ ਕੋਈ ਮਹੱਤਵ ਨਹੀਂ ਹੈ। ਸੁਰੱਖਿਅਤ ਹੱਦ ਦੀ ਬਜਾਇ ਭਾਰਤ ਪ੍ਰਤੀ ਵਫ਼ਾਦਾਰੀ ਰੱਖਣ ਵਾਲੀ ਗ਼ੈਰ-ਮੁਸਲਮਾਨਾਂ ਦੀ ਫ਼ੌਜ ਹਿਫ਼ਾਜ਼ਤ ਦੇ ਲਿਹਾਜ਼ ਨਾਲ ਜ਼ਿਆਦਾ ਜ਼ਰੂਰੀ ਹੈ।'' ਉਨ੍ਹਾਂ ਨੇ ਸੁਝਾਇਆ ਕਿ ਪਾਕਿਸਤਾਨ ਬਣਾਉਣ ਤੋਂ ਪਹਿਲੇ ਪਾਕਿਸਤਾਨੀ ਹਿੱਸੇ ਦੇ ਹਿੰਦੂ ਅਤੇ ਹਿੰਦੁਸਤਾਨ ਦੇ ਮੁਸਲਮਾਨਾਂ ਦੀ ਅਦਲਾ-ਬਦਲੀ ਹੋ ਜਾਣੀ ਚਾਹੀਦੀ ਹੈ। ਮੁਸਲਮਾਨ ਸਮਾਜ ਮੂਲ ਤੋਂ ਹੀ ਧਾਰਮਿਕ ਬਿਰਤੀ ਰੱਖਣ ਵਾਲਾ ਹੈ ਅਤੇ ਉਹ ਸਮਾਜ-ਸੁਧਾਰ ਦਾ ਵਿਰੋਧੀ ਹੈ। ਮੁਸਲਮਾਨਾਂ ਦੁਆਰਾ ਇਸਲਾਮ ਨੂੰ ਹਮੇਸ਼ਾ ਤੋਂ ਉਪਯੋਗੀ ਅਤੇ ਸੰਸਾਰ ਭਰ ਵਿਚ ਫੈਲਿਆ ਹੋਇਆ ਧਰਮ ਮੰਨਿਆ ਜਾਂਦਾ ਹੈ। ਉਨ੍ਹਾਂ ਦੀ ਰੀਤ ਅਤੇ ਉਨ੍ਹਾਂ ਦਾ ਭਾਈਚਾਰਾ ਮੁਸਲਮਾਨਾਂ ਤਕ ਹੀ ਸੀਮਿਤ ਹੈ। ਡਾ. ਅੰਬੇਡਕਰ ਨੇ ਆਪਣੇ ਇਨ੍ਹਾਂ ਵਿਚਾਰਾਂ ਨੂੰ ਗ੍ਰੰਥ ਵਿਚ ਸਪਸ਼ਟਤਾ ਨਾਲ ਪ੍ਰਗਟ ਕੀਤਾ ਹੈ।

ਉਨ੍ਹਾਂ ਨੇ ਤੁਰਕਿਸਤਾਨ, ਮਿਸਰ ਆਦਿ ਦੇਸ਼ਾਂ ਦੇ ਉਦਾਹਰਣ ਦਿੰਦੇ ਹੋਏ ਇਹ ਸਾਫ਼ ਸਾਫ਼ ਸਮਝਾਇਆ ਹੈ ਕਿ ਮੁਸਲਮਾਨਾਂ ਨੂੰ ਪਾਕਿਸਤਾਨ ਬਣਾਉਣ ਦੇਣਾ ਕਿਸ ਤਰ੍ਹਾਂ ਨਾਲ ਹਿੰਦੂਆਂ ਲਈ ਲਾਭਕਾਰੀ ਹੋਵੇਗਾ। ਕੇਂਦਰੀ ਰਾਜ ਮਜ਼ਬੂਤ ਕਰਨ ਲਈ ਭਾਰਤ ਦੀ ਵੰਡ ਜ਼ਰੂਰੀ ਹੈ, ਨਹੀਂ ਤਾਂ ''ਭਾਰਤ ਦੀ ਸੁਤੰਤਰਤਾ ਸਦਾ ਹੀ ਖਤਰੇ ਵਿਚ ਰਹੇਗੀ।'' ਵਿਚਾਰ, ਆਸ਼ਾ, ਵਿਦਵਤਾ, ਗਿਆਨ ਅਤੇ ਜਾਣਕਾਰੀ ਨਾਲ ਭਰਿਆ ਹੋਇਆ ਇਹ ਗ੍ਰੰਥ ਆਧੁਨਿਕ ਭਾਰਤ ਦੀਆਂ ਰਾਜਨੀਤਕ ਘਟਨਾਵਾਂ ਨੂੰ ਸਹੀ ਹਾਲਤਾਂ ਵਿਚ ਪੇਸ਼ ਕਰਨ ਵਾਲਾ ਇਤਿਹਾਸ ਹੈ। ਡਾ. ਅੰਬੇਡਕਰ ਦੀ ਸੂਝ-ਬੂਝ, ਦੇਸ਼ ਭਗਤੀ ਅਤੇ ਹਿੰਦੂ ਸਮਾਜ ਲਈ ਚਿੰਤਾ - ਇਨ੍ਹਾਂ ਸਾਰੀਆਂ ਵਿਸ਼ੇਸ਼ਤਾਵਾਂ ਦਾ ਸੁੰਦਰ ਮੇਲ ਇਸ ਗ੍ਰੰਥ ਵਿਚ ਨਜ਼ਰ ਆਉਂਦਾ ਹੈ। 'ਪਾਕਿਸਤਾਨ' ਵਿਸ਼ੇ ਉੱਤੇ ਇਹ ਇਕ ਪ੍ਰਮਾਣਿਕ ਗ੍ਰੰਥ ਹੈ, ਇਸ ਨੂੰ ਮਹਾਤਮਾ ਗਾਂਧੀ ਅਤੇ ਜਿਨਾਹ ਸਾਹਿਬ ਨੇ ਵੀ ਮਾਨਤਾ ਦਿੱਤੀ ਹੈ।[1] ਇਸ ਗ੍ਰੰਥ ਦਾ ਦੂਜਾ ਸੰਸਕਰਣ 'ਪਾਕਿਸਤਾਨ ਆਰ ਦਿ ਪਾਰਟੀਸ਼ਨ ਆਫ ਇੰਡੀਆ' ਨਾਂ ਨਾਲ 1945 ਵਿਚ ਪ੍ਰਕਾਸ਼ਿਤ ਹੋਇਆ ਸੀ। ਭਾਵੇਂ ਭਾਰਤ ਦੇ ਰਾਜਨੀਤਕ ਖੇਤਰ 'ਤੇ ਪਾਕਿਸਤਾਨ ਦੀ ਮੰਗ ਕਾਰਣ ਲੱਗਾ ਹੋਇਆ ਗ੍ਰਹਿਣ ਸਮਝਦਾਰੀ ਨਾਲ ਹਟੇ, ਇਸ ਇਰਾਦੇ ਨਾਲ ਅੰਬੇਡਕਰ ਨੇ ਇਸ ਗ੍ਰੰਥ ਦੀ ਰਚਨਾ ਕੀਤੀ ਸੀ, ਫੇਰ ਵੀ ਸਰਕਾਰ, ਕਾਂਗਰਸ ਅਤੇ ਮੁਸਲਿਮ ਲੀਗ - ਸਭ ਨੇ ਉਨ੍ਹਾਂ ਦੇ ਸੁਝਾਵਾਂ ਵੱਲ ਧਿਆਨ ਨਹੀਂ ਦਿੱਤਾ। ਇਸੇ ਕਾਰਣ ਪਾਕਿਸਤਾਨ ਤਾਂ ਬਣਿਆ ਪਰ ਲੱਖਾਂ ਹਿੰਦੂ-ਮੁਸਲਮਾਨਾਂ ਨੂੰ ਆਪਸੀ ਦੰਗਿਆਂ ਵਿਚ ਆਪਣੀਆਂ ਜਾਨਾਂ ਗਵਾਉਣੀਆਂ ਪਈਆਂ। ਨਾਲ ਹੀ, ਦੋਨਾਂ ਦੇਸ਼ਾਂ ਵਿਚ ਲੋਕਾਂ ਦੀ ਅਦਲਾ-ਬਦਲੀ ਆਪਣੇ ਢੰਗ ਨਾਲ ਹੋਈ।

1. ਡਾ. ਅੰਬੇਡਕਰ : ਪਾਕਿਸਤਾਨ ਆਰ ਦਿ ਪਾਰਟੀਸ਼ਨ ਆਫ ਇੰਡੀਆ।

# 39

ਮਹਾਰ ਜਾਤੀ ਦੇ ਜਵਾਨਾਂ ਨੂੰ ਫੌਜ ਵਿਚ ਭਰਤੀ ਕੀਤਾ ਜਾ ਸਕੇ, ਇਸਦੇ ਲਈ ਡਾ. ਅੰਬੇਡਕਰ ਬਹੁਤ ਪਹਿਲੇ ਤੋਂ ਹੀ ਜਤਨਸ਼ੀਲ ਸਨ। 1941 ਦੇ ਆਰੰਭ ਵਿਚ ਉਨ੍ਹਾਂ ਨੇ ਇਸ ਪਾਸੇ ਫੇਰ ਹਲਚਲ ਸ਼ੁਰੂ ਕਰ ਦਿੱਤੀ। ਮਹਾਰ ਜਾਤੀ ਰਣ-ਜੋਧਿਆਂ ਦੀ ਕੌਮ ਹੈ। ਪਰ ਉਨ੍ਹਾਂ ਨੂੰ 'ਮਾਰਸ਼ਲ ਰੇਸ' ਮੰਨਣ ਤੋਂ ਇਨਕਾਰ ਕਰਕੇ 1892 ਤੋਂ ਬਾਅਦ ਉਨ੍ਹਾਂ ਨੂੰ ਫੌਜ ਵਿਚ ਭਰਤੀ ਕਰਨਾ ਬੰਦ ਕਰ ਦਿੱਤਾ ਸੀ। ਪਰ ਲੜਾਈ ਵਿਚ ਹਰ ਵਾਰ ਉਨ੍ਹਾਂ ਦੀ ਵਰਤੋਂ ਕੀਤੀ ਗਈ ਸੀ। ਇਸ ਲਈ ਡਾ. ਅੰਬੇਡਕਰ ਨੇ ਉਨ੍ਹਾਂ ਦੀ ਰਜਮੰਟ ਦੁਬਾਰਾ ਤਿਆਰ ਕਰਨ ਲਈ ਗਵਰਨਰ ਸਾਹਿਬ ਨੂੰ ਬੇਨਤੀ ਕੀਤੀ। ਸਰਕਾਰ ਨੇ ਮਹਾਰਾਂ ਦੀ ਫੌਜ ਤਿਆਰ ਕਰਨ ਦਾ ਨਿਸ਼ਚਾ ਕੀਤਾ। ਡਾ. ਅੰਬੇਡਕਰ ਨੇ ਮਹਾਰ ਲੋਕਾਂ ਨੂੰ ਇਹ ਸੱਦਾ ਦਿੱਤਾ ਕਿ ਆਪਣੇ ਦੇਸ਼ ਦੀ ਰੱਖਿਆ ਕਰਨ ਅਤੇ ਆਪਣੇ ਹਿੱਤ ਦੇ ਲਈ ਇਸ ਮੌਕੇ ਦਾ ਲਾਭ ਲੈ ਕੇ ਮਹਾਰ ਨੌਜਵਾਨ ਫੌਜ ਵਿਚ ਭਰਤੀ ਹੋਣ। ਉਨ੍ਹਾਂ ਦੇ ਇਸ ਸੱਦੇ ਉੱਤੇ ਅਨੇਕ ਨੌਜਵਾਨ ਫੌਜ ਵਿਚ ਭਰਤੀ ਹੋਏ।

ਜੁਲਾਈ 1941 ਵਿਚ ਵਾਇਸਰਾਏ ਨੇ ਇਕ ਸੁਰੱਖਿਆ ਸਲਾਹਕਾਰ ਸਮਿਤੀ ਬਣਾਈ। ਜਮਨਾਦਾਸ ਮਹਿਤਾ, ਰਾਮਰਾਵ ਦੇਸ਼ਮੁਖ ਦੇ ਨਾਲ ਹੀ ਬਾਬਾ ਸਾਹਿਬ ਅੰਬੇਡਕਰ ਨੂੰ ਵੀ ਇਸ ਸਮਿਤੀ ਲਈ ਚੁਣਿਆ ਗਿਆ। ਪਰ ਕੇਂਦਰੀ ਸਰਕਾਰ ਨੇ ਕਾਰਜਕਾਰੀ ਮੰਡਲ ਵਿਚ ਮੈਂਬਰਾਂ ਦੀ ਗਿਣਤੀ ਵਧਾ ਕੇ ਵੀ ਦਲਿਤਾਂ ਦੇ ਪ੍ਰਤੀਨਿਧੀਆਂ ਨੂੰ ਉਸ ਵਿਚ ਥਾਂ ਨਹੀਂ ਦਿੱਤੀ ਗਈ ਸੀ, ਇਸ ਲਈ ਡਾ. ਅੰਬੇਡਕਰ ਨੇ ਭਾਰਤ ਮੰਤਰੀ ਲਾਰਡ ਐਮਰੀ ਨੂੰ ਤਾਰ ਭੇਜ ਕੇ ਆਪਣਾ ਵਿਰੋਧ ਪ੍ਰਗਟ ਕੀਤਾ।

ਅਗਸਤ 1941 ਨੂੰ ਸਿੰਨਰ ਸ਼ਹਿਰ ਵਿਚ ਵਤਨਦਾਰ ਮਹਾਰਾਂ ਦਾ ਇਕ ਸੰਮੇਲਨ ਹੋਇਆ। ਬਾਬਾ ਸਾਹਿਬ ਇਸ ਸੰਮੇਲਨ ਵਿਚ ਹਾਜ਼ਰ ਸਨ। ਇਸ ਬੈਠਕ ਵਿਚ ਆਪਣੇ ਭਾਸ਼ਣ ਵਿਚ ਉਨ੍ਹਾਂ ਨੇ ਕਿਹਾ ਕਿ ਕਿਸ ਤਰ੍ਹਾਂ ਇਹ 'ਵਤਨਦਾਰੀ' ਖ਼ਤਮ ਕੀਤੀ ਜਾ ਸਕਦੀ ਹੈ, ਇਸ ਬਾਰੇ ਸਾਨੂੰ ਕੀ ਕਰਨਾ ਚਾਹੀਦਾ ਹੈ, ਇਸਨੂੰ ਸਪਸ਼ਟ ਕੀਤਾ। ਮਹਾਰ 'ਵਤਨਦਾਰਾਂ' ਉੱਤੇ ਲਗਾਇਆ ਗਿਆ ਕਰ ਜੇ ਵਾਪਸ ਨਾ ਲਿਆ ਗਿਆ ਤਾਂ ਫਿਰ ਕਰ-ਬੰਦੀ ਲਈ ਅੰਦੋਲਨ ਕੀਤਾ ਜਾਵੇਗਾ। ਇਹ ਚਿਤਾਵਨੀ ਉਨ੍ਹਾਂ ਨੇ ਦੂਜੀ ਵਾਰ ਦਿੱਤੀ ਸੀ।

ਸਿੰਨਰ ਤੋਂ ਪਰਤਣ ਤੋਂ ਬਾਅਦ ਉਨ੍ਹਾਂ ਨੇ ਮੁੰਬਈ ਦੇ ਗਵਰਨਰ ਰਾਜਰ ਲੁਮਲੇ ਨਾਲ ਮੁਲਾਕਾਤ ਲੈ ਕੇ ਮਹਾਰ ਮਾਂਗ 'ਵਤਨਦਾਰਾਂ' ਦੇ ਸੁਆਲ ਉਤੇ ਇਕ ਛਪਿਆ ਹੋਇਆ ਮੰਗ ਪੱਤਰ ਉਨ੍ਹਾਂ ਨੂੰ ਦਿੱਤਾ। ਇਸ ਮੰਗ ਪੱਤਰ ਵਿਚ ਉਨ੍ਹਾਂ ਨੇ ਇਸ਼ਾਰਾ ਕੀਤਾ ਸੀ ਕਿ ਮਹਾਰ ਵਤਨਦਾਰ ਆਪਣੀਆਂ ਮੰਗਾਂ ਲਈ ਫ਼ਰਿਆਦ ਕਰ ਰਹੇ ਹਨ। ਜੇ ਉਨ੍ਹਾਂ ਦੇ ਇਸ

ਦੁੱਖ ਨੂੰ ਦੂਰ ਨਾ ਕੀਤਾ ਗਿਆ ਤਾਂ ਉਹ ਹੜਤਾਲ ਕਰਨਗੇ। ਇਸ ਸਾਰੇ ਅੰਦੋਲਨ ਦਾ ਬਹੁਤ ਜਲਦੀ ਅਸਰ ਹੋਇਆ ਅਤੇ ਥੋੜ੍ਹੇ ਹੀ ਦਿਨਾਂ ਵਿਚ ਵਤਨਦਾਰਾਂ ਉਤੇ ਲੱਦਿਆ ਗਿਆ ਅਨਿਆਈਂ ਟੈਕਸ-ਹੁਕਮ ਸਰਕਾਰ ਨੇ ਵਾਪਸ ਲੈ ਲਿਆ। ਇਸ ਤਰ੍ਹਾਂ ਡਾ. ਅੰਬੇਡਕਰ ਨੇ ਇਸ ਸੁਆਲ 'ਤੇ ਜਿੱਤ ਪ੍ਰਾਪਤ ਕੀਤੀ।

ਇਸ ਤੋਂ ਬਾਅਦ ਫੌਜ ਵਿਚ ਭਰਤੀ ਆਰੰਭ ਕਰਵਾਉਣ ਬਾਰੇ ਡਾ. ਅੰਬੇਡਕਰ ਦੇ ਜੋਸ਼ ਭਰੇ ਭਾਸ਼ਣ ਜਗ੍ਹਾ-ਜਗ੍ਹਾ ਹੋਣ ਲੱਗੇ। ਮੁੰਬਈ ਦੀ ਇਕ ਸਭਾ ਵਿਚ ਉਨ੍ਹਾਂ ਨੇ ਐਲਾਨ ਕੀਤਾ, "ਜੇ ਕਿਤੇ ਨਾਜ਼ੀਆਂ ਨੇ ਇਸ ਦੇਸ਼ ਉਤੇ ਕਬਜ਼ਾ ਕਰ ਲਿਆ ਤਾਂ ਫੇਰ ਦੇਸ਼ ਵਿਚ ਨਾ ਕਾਰਜਕਾਰੀ ਸਮਿਤੀ ਰਹੇਗੀ, ਨਾ ਲੋਕਰਾਜ।" ਉਨ੍ਹਾਂ ਦੇ ਭਾਸ਼ਣਾਂ ਦਾ ਰੁਖ ਇਸੇ ਗੱਲ ਵਲ ਇਸ਼ਾਰਾ ਕਰ ਰਿਹਾ ਸੀ ਕਿ ਕਾਂਗਰਸ ਨੂੰ ਸਰਕਾਰ ਦੇ ਨਾਲ ਸਹਿਯੋਗ ਕਰਨਾ ਚਾਹੀਦਾ ਹੈ। ਉਨ੍ਹਾਂ ਨੇ ਇਹ ਸਲਾਹ ਵੀ ਜ਼ਾਹਿਰ ਕੀਤੀ ਕਿ ਮਹਾਰ ਨੌਜਵਾਨਾਂ ਨੂੰ ਫੌਜ ਦੇ ਅਧਿਕਾਰੀਆਂ ਦੀਆਂ ਪ੍ਰੀਖਿਆਵਾਂ ਪਾਸ ਕਰਨੀਆਂ ਚਾਹੀਦੀਆਂ ਹਨ।

1941 ਦੇ ਦਸੰਬਰ ਮਹੀਨੇ ਵਿਚ ਰਾਸ਼ਟਰੀ ਸੁਰੱਖਿਆ ਸਮਿਤੀ ਦੀ ਦੂਜੀ ਬੈਠਕ ਲਈ ਉਹ ਦਿੱਲੀ ਪਹੁੰਚੇ। ਇਸ ਸਮਿਤੀ ਦੀ ਤੀਜੀ ਬੈਠਕ 1942 ਦੇ ਫਰਵਰੀ ਮਹੀਨੇ ਵਿਚ ਹੋਈ। ਇਸ ਵਿਚ ਵੀ ਡਾ. ਅੰਬੇਡਕਰ ਨੇ ਹਿੱਸਾ ਲਿਆ ਸੀ। ਇੰਝ ਲਗਦਾ ਸੀ ਕਿ ਇਨ੍ਹੀਂ ਦਿਨੀਂ ਉਨ੍ਹਾਂ ਨੇ ਆਪਣਾ ਗ੍ਰੰਥ 'ਵੱਟ ਹਿੰਦੂਜ਼ ਹੈਵ ਡਨ ਟੂ ਅੱਸ' ਲਿਖਣਾ ਆਰੰਭ ਕਰ ਦਿੱਤਾ ਸੀ।[1]

1942 ਦੀ 18 ਅਤੇ 20 ਤਰੀਕ ਨੂੰ ਮੁੰਬਈ ਦੇ ਵਾਗਲੇ ਹਾਲ ਵਿਚ ਬਸੰਤ ਵਿਖਿਆਨ ਮਾਲਾ ਦੇ ਅੰਤਰਗਤ ਡਾ. ਅੰਬੇਡਕਰ ਦੇ ਗ੍ਰੰਥ, 'ਪਾਕਿਸਤਾਨ ਬਾਰੇ ਵਿਚਾਰ' ਉਤੇ ਤਿੰਨ ਦਿਨਾਂ ਤਕ ਚਰਚਾ ਚਲਦੀ ਰਹੀ। ਪ੍ਰੋ. ਮੋ. ਵਾ. ਦੋਦੇ ਮੁਖੀ ਸਨ। ਚਰਚਾ ਦਾ ਉੱਤਰ ਦੇਂਦੇ ਹੋਏ ਡਾ. ਅੰਬੇਡਕਰ ਨੇ ਕਿਹਾ, "ਲੋਕਾਂ ਨੂੰ ਇਤਿਹਾਸ ਭੁਲਣ ਦੀ ਬੇਨਤੀ ਕਰਨਾ ਗਲਤ ਗੱਲ ਹੈ। ਜਿਹੜੇ ਲੋਕ ਇਤਿਹਾਸ ਭੁੱਲ ਜਾਂਦੇ ਹਨ, ਉਹ ਨਵੇਂ ਇਤਿਹਾਸ ਦੀ ਰਚਨਾ ਨਹੀਂ ਕਰ ਸਕਦੇ। ਭਾਰਤੀ ਫੌਜ ਵਿਚ ਮੁਸਲਮਾਨਾਂ ਦੀ ਪ੍ਰਮੁਖਤਾ ਘੱਟ ਕਰਕੇ ਇਸ ਫੌਜ ਵਿਚ ਇਕਰੂਪਤਾ ਲਿਆਉਣੀ ਜ਼ਰੂਰੀ ਹੈ। ਉਨ੍ਹਾਂ ਨੇ ਇਹ ਪ੍ਰਣ ਕੀਤਾ ਕਿ ਭਾਵੇਂ ਸਵਰਨ ਹਿੰਦੂਆਂ ਨਾਲ ਮੇਰੀ ਲੜਾਈ ਹੈ, ਫੇਰ ਵੀ ਆਪਣੇ ਦੇਸ਼ ਦੀ ਸੁਤੰਤਰਤਾ ਦੀ ਰੱਖਿਆ ਕਰਨ ਲਈ ਮੈਂ ਆਪਣੇ ਪ੍ਰਾਣ ਵਾਰ ਦੇਵਾਂਗਾ।"

ਭਾਰਤ ਦੀਆਂ ਰਾਜਨੀਤਕ ਉਲਝਣਾਂ ਨੂੰ ਸੁਲਝਾਉਣ ਦੇ ਲਈ ਬ੍ਰਿਟਿਸ਼ ਸਰਕਾਰ ਨੇ ਸਰ ਸਟੇਫਰਡ ਕ੍ਰਿਪਸ ਦੀ ਨਿਯੁਕਤੀ ਕੀਤੀ। ਉਨ੍ਹਾਂ ਦੇ ਭਾਰਤ ਆਉਣ ਉਤੇ ਡਾ. ਅੰਬੇਡਕਰ ਨੇ ਆਪਣੀ ਯੋਜਨਾ ਉਨ੍ਹਾਂ ਨੂੰ ਅਦਬ ਨਾਲ ਦਿੱਤੀ। ਆਪਣੀ ਯੋਜਨਾ ਵਿਚ ਉਨ੍ਹਾਂ ਨੇ ਜਿਨਾਹ ਦੀ ਤਜ਼ਵੀਜ਼ ਦਾ ਵਿਰੋਧ ਕਰਦੇ ਹੋਏ ਲਿਖਿਆ ਸੀ ਕਿ ਕਾਰਜਕਾਰਣੀ, ਵਿਧਾਨ-ਮੰਡਲ ਅਤੇ ਅਦਾਲਤ ਵਿਚ ਅਤੇ ਸਰਕਾਰੀ ਨੌਕਰੀਆਂ ਅੰਦਰ ਮੁਸਲਮਾਨਾਂ ਨੂੰ

1. ਕੀਰ (ਮਰਾਠੀ : ਪੰਨਾ 351, ਇਸੇ ਗ੍ਰੰਥ ਨੂੰ 'ਵਟ ਕਾਂਗਰਸ ਐਂਡ ਗਾਂਧੀ ਹੈਵ ਡਨ ਟੂ ਦਿ ਅਨਟਚੇਬਲਜ਼'; ਦੇ ਨਾਂ ਨਾਲ ਦੁਬਾਰਾ ਪ੍ਰਕਾਸ਼ਿਤ ਕੀਤਾ ਗਿਆ। ਕੀਰ ਦਾ ਇਹ ਕਹਿਣਾ ਠੀਕ ਨਹੀਂ ਲਗਦਾ ਹੈ। ਇਸ ਬਾਰੇ ਕੁਝ ਅਣਜਾਣੇ ਪ੍ਰਸੰਗ ਪੰਜਵੇਂ ਖੰਡ ਵਿਚ ਸ਼ਾਮਲ ਕੀਤੇ ਗਏ ਹਨ। ਉਨ੍ਹਾਂ ਦਾ ਵਿਸ਼ਾ ਸਮਾਜਕ ਅਤੇ ਧਾਰਮਿਕ ਹੈ, ਰਾਜਨੀਤਕ ਨਹੀਂ ਹੈ।

ਪੰਜਾਹ ਪ੍ਰਤੀਸ਼ਤ ਥਾਂ ਦਿੱਤੇ ਜਾਣ, ਜਿਨਾਹ ਦੀ ਇਹ ਮੰਗ ਬੜੀ ਅਨਿਆਂ ਪੂਰਣ ਹੈ। ਇਸ ਤਜਵੀਜ਼ ਨੂੰ ਰੱਦ ਕਰਨ ਲਈ ਉਨ੍ਹਾਂ ਨੇ ਵੱਡੇ ਲਾਟ ਸਾਹਿਬ ਦਾ ਸਨਮਾਨ ਕੀਤਾ।

ਸਟੇਫਰਡ ਕ੍ਰਿਪਸ ਮਿਸ਼ਨ ਮਾਰਚ 1942 ਵਿਚ ਭਾਰਤ ਆਇਆ ਸੀ। ਇਸ ਉਚੇ ਮੰਡਲਾਂ ਨੇ ਕਾਂਗਰਸ, ਹਿੰਦੂ ਮਹਾਂਸਭਾ, ਮੁਸਲਿਮ ਲੀਗ ਦੇ ਪ੍ਰਤੀਨਿਧੀਆਂ ਨਾਲ ਚਰਚਾ ਕੀਤੀ। ਐੱਮ. ਸੀ. ਰਾਜਾ ਦੇ ਨਾਲ ਡਾ. ਅੰਬੇਡਕਰ ਨੇ 30 ਮਾਰਚ ਨੂੰ ਮੰਡਲ ਨਾਲ ਭੇਂਟ ਕੀਤੀ। ਕ੍ਰਿਪਸ ਮਿਸ਼ਨ ਦੀ ਯੋਜਨਾ ਅਨੁਸਾਰ ਦੂਜੀ ਮਹਾਂਜੰਗ ਖ਼ਤਮ ਹੁੰਦੇ ਹੀ ਸੰਵਿਧਾਨ ਸਮਿਤੀ ਬਣਨ ਵਾਲੀ ਸੀ। ਪਰ ਕਾਂਗਰਸ, ਮੁਸਲਿਮ ਲੀਗ, ਹਿੰਦੂ ਮਹਾਂਸਭਾ ਤਿੰਨਾਂ ਸੰਸਥਾਵਾਂ ਨੇ ਇਸ ਕ੍ਰਿਪਸ ਯੋਜਨਾ ਨੂੰ ਨਾਮਨਜ਼ੂਰ ਕਰ ਦਿੱਤਾ। ਅੰਬੇਡਕਰ ਅਤੇ ਉਨ੍ਹਾਂ ਦੇ ਸਹਿਯੋਗੀਆਂ ਨੇ ਆਪਸ ਵਿਚ ਚਰਚਾ ਕਰ ਕੇ ਆਪਣੇ ਵਿਚਾਰ ਕ੍ਰਿਪਸ ਨੂੰ ਸੂਚਿਤ ਕੀਤੇ। ਉਨ੍ਹਾਂ ਨੇ ਆਪਣੀ ਬੇਨਤੀ ਵਿਚ ਸਪਸ਼ਟ ਕੀਤਾ ਕਿ ਇਹ ਯੋਜਨਾ ਅਛੂਤ ਸਮਾਜ ਦੇ ਹੱਥ-ਪੈਰ ਬੰਨ੍ਹ ਕੇ ਉਸ ਨੂੰ ਹਿੰਦੂ ਸ਼ਾਸਕਾਂ ਨੂੰ ਦੇਣ ਦਾ ਜਤਨ ਹੈ। ਜੇ ਉਨ੍ਹਾਂ ਦੀ ਸਹਿਮਤੀ ਲਏ ਬਿਨਾਂ ਉਨ੍ਹਾਂ ਉਤੇ ਕੋਈ ਯੋਜਨਾ ਲਾਗੂ ਕੀਤੀ ਗਈ ਤਾਂ ਇਹ ਉਨ੍ਹਾਂ ਨਾਲ ਸਰਾਸਰ ਵਿਸਾਹਘਾਤ ਹੋਵੇਗਾ। ਉਨ੍ਹਾਂ ਦੀ ਇਹ ਨਿਸ਼ਚਿਤ ਧਾਰਣਾ ਬ੍ਰਿਟਿਸ਼ ਸਰਕਾਰ ਤਕ ਪਹੁੰਚਾ ਦਿੱਤੀ ਜਾਵੇ।

14 ਅਪ੍ਰੈਲ 1942 ਨੂੰ ਡਾ. ਅੰਬੇਡਕਰ ਦੇ ਜਨਮ ਦਿਨ ਦਾ ਜਸ਼ਨ ਹਰ ਸਾਲ ਵਾਂਗ ਇਸ ਵਾਰ ਵੀ ਬੜੇ ਜ਼ੋਰਸ਼ੋਰ ਨਾਲ ਮਨਾਇਆ ਗਿਆ। ਮੁੰਬਈ ਵਿਚ ਸੁਤੰਤਰ ਮਜ਼ਦੂਰ ਦਲ ਅਤੇ ਹੋਰਨਾਂ 45 ਸੰਸਥਾਵਾਂ ਨੇ ਮਿਲ ਕੇ ਇਹ ਜਨਮ ਦਿਨ ਦਾ ਜਸ਼ਨ ਦਸ ਦਿਨਾਂ ਤਕ ਮਨਾਇਆ। ਜਗ੍ਹਾ-ਜਗ੍ਹਾ ਸਭ-ਸੰਮੇਲਨਾਂ ਵਿਚ ਉਨ੍ਹਾਂ ਦੀ ਲੰਮੀ ਉਮਰ ਹੋਣ ਦੀਆਂ ਹਾਰਦਿਕ ਸ਼ੁਭ ਕਾਮਨਾਵਾਂ ਕੀਤੀਆਂ। 19 ਅਪ੍ਰੈਲ 1942 ਦੇ ਦਿਨ 'ਰੋਹਿਦਾਸ ਨੌਜਵਾਨ ਸੁਧਾਰਕ ਸੰਘ' ਦੇ ਮਹਿਲਾ ਮੰਡਲ ਦਾ ਬਾਬਾ ਸਾਹਿਬ ਨੇ ਉਦਘਾਟਨ ਕੀਤਾ। ਆਪਣੇ ਭਾਸ਼ਣ ਵਿਚ ਉਨ੍ਹਾਂ ਨੇ ਕਿਹਾ, ''ਦੂਜਿਆਂ ਦੀ ਮਦਦ ਉੱਤੇ ਜੀਊਣਾ ਨਾ ਸਿੱਖੋ। ਆਪਣਾ ਸਹਾਰਾ ਆਪ ਬਣੋ।'' ਆਪਣੇ ਉਪਦੇਸ਼ਾਤਮਕ ਭਾਸ਼ਣ ਵਿਚ ਉਨ੍ਹਾਂ ਨੇ ਮਹਾਂਭਾਰਤ ਤੋਂ ਕਚ ਦਾ ਉਦਾਹਰਣ ਦੇਂਦੇ ਹੋਏ ਸਮਝਾਇਆ, ''ਜਿਸ ਤਰ੍ਹਾਂ ਦੇਵਯਾਨੀ ਦਾ ਲੋਭ ਤਿਆਗ ਕੇ ਕਚ ਨੇ ਸੰਜੀਵਨੀ ਵਿਦਿਆ ਪ੍ਰਾਪਤ ਕੀਤੀ ਅਤੇ ਅਖ਼ੀਰ ਉਹ ਆਪਣੇ ਦਲ ਨਾਲ ਜਾ ਮਿਲਿਆ, ਉਸੇ ਤਰ੍ਹਾਂ ਨੌਜਵਾਨਾਂ ਨੂੰ ਚਾਹੀਦਾ ਹੈ ਕਿ ਆਪਣੇ ਸਮਾਜ ਨੂੰ ਕਦੀ ਨਾ ਭੁੱਲਣ।''

ਅੰਬੇਡਕਰ ਜਨਮ ਦਿਨ ਦਾ ਪ੍ਰਮੁਖ ਸਮਾਰੋਹ 19 ਅਪ੍ਰੈਲ ਦੇ ਦਿਨ ਚੌਪਾਟੀ ਵਿਚ ਸਮਾਪਤ ਹੋਇਆ। ਕਾਮਗਾਰ ਮੈਦਾਨ ਵਿਚ ਅੰਬੇਡਕਰ ਨੂੰ ਉਨ੍ਹਾਂ ਦੇ ਜਨਮ ਦਿਨ ਦੇ ਮੌਕੇ 'ਤੇ ਥੈਲੀ ਭੇਟਾ ਕੀਤੀ ਗਈ। ਆਪਣੇ ਸਪਸ਼ਟਵਾਦੀ ਭਾਸ਼ਣ ਵਿਚ ਉਨ੍ਹਾਂ ਨੇ ਵਿਸ਼ਾਲ ਲੋਕਾਂ ਦੀ ਭੀੜ ਨੂੰ ਚੇਤਾਵਨੀ ਦਿੰਦੇ ਹੋਏ ਕਿਹਾ, ''ਜੇ ਆਪਣੀ ਸ਼ਰਧਾ ਅਤੇ ਭਗਤੀ ਦੇ ਬਲ 'ਤੇ ਅਸੀਂ ਕਿਸੇ ਨੂੰ ਦੇਵਤਾਵਾਂ ਦੇ ਸਿੰਘਾਸਨਾਂ 'ਤੇ ਬਿਰਾਜਮਾਨ ਕਰਦੇ ਹਾਂ ਤਾਂ ਉਸ ਨਾਲ ਸਮਾਜ ਦਾ ਪਤਨ ਹੀ ਹੁੰਦਾ ਹੈ। ਦੁਨੀਆਂ ਵਿਚ ਕੋਈ ਵੀ ਦੈਵੀ ਗੁਣ ਲੈ ਕੇ ਪੈਦਾ ਨਹੀਂ ਹੁੰਦਾ। ਉਸਦੇ ਆਪਣੇ ਜਤਨਾਂ ਨਾਲ ਉਸਦੀ ਉੱਨਤੀ ਹੁੰਦੀ ਹੈ ਜਾਂ ਉਹ ਹੇਠਾਂ ਡਿਗਦਾ

ਹੈ।'' ਅਛੂਤਾਂ ਦੀ ਉੱਨਤੀ ਦੀ ਗੱਲ ਕਰਦੇ ਹੋਏ ਉਨ੍ਹਾਂ ਨੇ ਕਿਹਾ, ''ਜੇ ਅੰਗਰੇਜ਼ੀ ਰਾਜ ਨੇ ਆਪਣੀ ਕਿਸੇ ਵੀ ਯੋਜਨਾ ਦੁਆਰਾ ਅਛੂਤਾਂ ਦੇ ਯੋਗ ਹੱਕਾਂ ਦੀ ਅਣਗਹਿਲੀ ਕੀਤੀ ਤਾਂ ਅਸੀਂ ਉਸ ਯੋਜਨਾ ਦਾ ਸਖਤ ਵਿਰੋਧ ਕਰਾਂਗੇ। ਜੇ ਹਿੰਦੂਆਂ ਨੇ ਸਾਡੀ ਮਦਦ ਚਾਹੀ ਤਾਂ ਅਸੀਂ ਉਨ੍ਹਾਂ ਦੇ ਮੋਢੇ ਨਾਲ ਮੋਢਾ ਜੋੜ ਕੇ ਲੜਾਂਗੇ।''

# 40

5 ਜੁਲਾਈ 1942 ਨੂੰ ਦਿੱਲੀ ਵਿਚ ਡਿਫੈਂਸ ਕੌਂਸਿਲ ਦੀ ਮੀਟਿੰਗ ਵਿਚ ਉਹ ਹਾਜ਼ਰ ਸਨ ਅਤੇ 11 ਜੁਲਾਈ ਨੂੰ ਉਹ ਵਾਪਸ ਪਰਤੇ। ਉਸੇ ਰਾਤ ਉਨ੍ਹਾਂ ਨੂੰ ਮੁੰਬਈ ਦੇ ਰੇਡੀਓ ਕਲੱਬ ਵਲੋਂ ਦਾਅਵਤ ਦਿੱਤੀ ਗਈ। ਇਸ ਮੌਕੇ ਉੱਤੇ ਭਾਸ਼ਣ ਦੇਂਦੇ ਹੋਏ ਉਨ੍ਹਾਂ ਨੇ ਕਿਹਾ, ''ਮੈਂ ਗਰੀਬਾਂ ਵਿਚ ਹੀ ਪੈਦਾ ਹੋਇਆ, ਪਲਿਆ ਅਤੇ ਘੁੰਮਿਆ-ਫਿਰਿਆ ਹਾਂ। ਮੈਂ ਗਿੱਲੀ ਜ਼ਮੀਨ 'ਤੇ ਫੱਟਾ ਰਖ ਕੇ ਵੀ ਸੁੱਤਾ ਹਾਂ। ਮੈਂ ਉਨ੍ਹਾਂ ਦੇ ਦੁੱਖਾਂ ਨੂੰ ਚੰਗੀ ਤਰ੍ਹਾਂ ਸਮਝਦਾ ਹਾਂ। ਮੈਂ ਆਪਣੇ ਮਿੱਤਰਾਂ ਅਤੇ ਸਾਰੇ ਲੋਕਾਂ ਲਈ ਹਮੇਸ਼ਾ ਓਦਾਂ ਦਾ ਹੀ ਰਹਾਂਗਾ, ਜਿਵੇਂ ਪਹਿਲਾਂ ਸਾਂ ਅਤੇ ਮੇਰੇ ਦਿੱਲੀ ਦੇ ਬੰਗਲੇ ਦੇ ਦਰਵਾਜ਼ੇ ਸਭ ਲਈ ਖੁਲ੍ਹੇ ਰਹਿਣਗੇ। ਜੋਕਿਮ ਅਲਵਾ ਦੇ ਸ਼ਬਦਾਂ ਵਿਚ, ''ਉਹ ਜੱਸ ਦੇ ਉੱਚੇ ਸਿਖਰ ਤੇ ਕਿਉਂ ਨਾ ਪਹੁੰਚ ਜਾਣ, ਆਪਣੇ ਪੁਰਾਣੇ ਦੋਸਤਾਂ ਅਤੇ ਪੁਰਾਣੀਆਂ ਥਾਵਾਂ ਦੀ ਯਾਦ ਉਨ੍ਹਾਂ ਦੇ ਦਿਲ ਵਿਚ ਸਦਾ ਤਾਜ਼ਾ ਰਹੇਗੀ।''[1]

ਦੂਜੇ ਹੀ ਦਿਨ ਮੁੰਬਈ ਨਗਰਪਾਲਿਕਾ ਮਜ਼ਦੂਰ ਯੂਨੀਅਨ ਅਤੇ ਸੁਤੰਤਰ ਮਜ਼ਦੂਰ ਦਲ ਵਲੋਂ ਡਾ. ਅੰਬੇਡਕਰ ਦਾ ਸਨਮਾਨ ਕੀਤਾ ਗਿਆ। ਉਨ੍ਹਾਂ ਦੇ ਬੋਲ ਸਨ ''ਮੇਰਾ ਜਸ, ਮੇਰੇ ਸਹਿਯੋਗੀਆਂ ਦੇ ਸਹਿਯੋਗ ਉੱਤੇ ਹੀ ਟਿਕਿਆ ਰਹੇਗਾ।'' ਭਟ ਹਾਈ ਸਕੂਲ ਵਿਚ ਕੌਂਕਣ ਜ਼ਿਲ੍ਹੇ ਦੇ ਕਿਸਾਨਾਂ ਨੂੰ ਸੰਬੋਧਿਤ ਕਰਦੇ ਹੋਏ ਉਨ੍ਹਾਂ ਨੇ ਜ਼ੋਰਦਾਰ ਸ਼ਬਦਾਂ ਵਿਚ ਕਿਹਾ, ''ਭਾਰਤੀ ਕਿਸਾਨਾਂ ਦੀ ਭਲਾਈ ਲਈ ਚਲਾਏ ਜਾਣ ਵਾਲੇ ਅੰਦੋਲਨ ਵਿਚ, ਮੁਸ਼ਕਲ ਤੋਂ ਮੁਸ਼ਕਲ ਮੌਕੇ ਉੱਤੇ ਵੀ ਕਦਮ ਪਿੱਛੇ ਨਾ ਹਟਾਉਣ ਦੀ ਮੇਰੀ ਨੀਤੀ ਨਿਸ਼ਚਿਤ ਹੈ।'' ਮਜ਼ਦੂਰ ਸੰਗਠਨ ਨੂੰ ਛੱਡ ਕੇ ਬਾਕੀ ਕੰਮਾਂ ਲਈ ਦਲਿਤਾਂ ਨੂੰ ਆਪਣਾ ਅਲਗ ਸੰਗਠਨ ਖੜ੍ਹਾ ਕਰਨਾ ਬਹੁਤ ਜ਼ਰੂਰੀ ਹੈ - ਇਸਦੇ ਮਹੱਤਵ ਨੂੰ ਸਮਝਾਉਂਦੇ ਹੋਏ ਉਨ੍ਹਾਂ ਨੇ ਕਿਹਾ, ''ਜੇ ਕਿਸੇ ਵੀ ਇਮਾਰਤ ਦੀ ਨੀਂਹ ਕਮਜ਼ੋਰ ਹੋਵੇ ਤਾਂ ਉਸ ਇਮਾਰਤ ਦੀ ਸ਼ਾਨਦਾਰ ਉਸਾਰੀ ਢਹਿ ਜਾਣ ਦੀ ਜ਼ਿਆਦਾ ਸੰਭਾਵਨਾ ਹੈ। ਅਜੇ ਵੀ ਭਾਰਤੀ ਮਜ਼ਦੂਰ ਜਾਤੀਵਾਦੀ ਹੈ। ਇਸ ਲਈ ਇਸ ਤਰ੍ਹਾਂ ਦਾ ਅਲਗ ਸੰਗਠਨ ਬਣਾਉਣਾ ਜ਼ਰੂਰੀ ਹੋ ਗਿਆ ਹੈ।''

ਸਰ ਕ੍ਰਿਪਸ ਨੂੰ ਜਦੋਂ ਡਾ. ਅੰਬੇਡਕਰ ਮਿਲੇ ਤਾਂ ਉਨ੍ਹਾਂ ਨੇ ਇਹ ਪ੍ਰਸ਼ਨ ਕੀਤਾ, ''ਤੁਸੀਂ ਮਜ਼ਦੂਰਾਂ ਦੇ ਨੇਤਾ ਹੋ ਕਿ ਦਲਿਤ ਸਮਾਜ ਦੇ?'' ਭਾਵੇਂ ਡਾ. ਅੰਬੇਡਕਰ ਅਛੂਤਾਂ ਦੀਆਂ ਸਮੱਸਿਆਵਾਂ ਸੁਲਝਾਉਣ ਲਈ ਜਤਨਸ਼ੀਲ ਸਨ ਫੇਰ ਵੀ ਉਨ੍ਹਾਂ ਦੇ ਦਲ ਦਾ ਨਾਂ 'ਸੁਤੰਤਰ ਮਜ਼ਦੂਰ ਦਲ'; ਸੀ। ਉਸ ਦਲ ਦਾ ਕਾਰਜ ਖੇਤਰ ਸਿਰਫ਼ ਮੱਧ-ਪ੍ਰਦੇਸ਼, ਬਿਹਾਰ ਅਤੇ ਮੁੰਬਈ ਦਾ ਇਲਾਕਾ ਹੀ ਸੀ, ਇਸ ਲਈ ਇਕ ਸਾਂਝਾ ਭਾਰਤੀ ਸਰੂਪ ਦਾ ਅਛੂਤ ਸੰਗਠਨ

---

1. ਜੋਕਿਮ ਅਲਵਾ, ਪੰਨਾ 26.

ਖੜ੍ਹਾ ਕਰਨਾ ਜ਼ਰੂਰੀ ਹੋ ਗਿਆ ਸੀ। ਅੰਬੇਡਕਰ ਨੇ ਸਾਰੇ ਭਾਰਤ ਦੇ ਅਛੂਤ ਨੇਤਾਵਾਂ ਨੂੰ 30-31 ਮਾਰਚ 1942 ਨੂੰ ਦਿੱਲੀ ਬੁਲਾਇਆ। ਇਸ ਬੈਠਕ ਵਿਚ ਇਹ ਨਿਸ਼ਚਿਤ ਕੀਤਾ ਗਿਆ ਕਿ ਸਰਵ ਭਾਰਤੀ ਦਲਿਤ ਸਮਾਜ ਦੀ ਪਹਿਲੀ ਬੈਠਕ 19-20 ਜੁਲਾਈ 1942 ਨੂੰ ਨਾਗਪੁਰ ਵਿਚ ਕੀਤੀ ਜਾਏ। 'ਭਾਰਤੀ ਸੁਤੰਤਰਤਾ ਦੇ ਇਤਿਹਾਸ ਵਿਚ 1942 ਦਾ ਸਾਲ ਇਕ ਮਹੱਤਵਸਮਾਪਤ ਵਰ੍ਹਾ ਮੰਨਿਆ ਜਾਂਦਾ ਹੈ। ਇਸ ਸਾਲ ਵਿਚ ਹੀ ਮਹਾਤਮਾ ਗਾਂਧੀ ਨੇ ਭਾਰਤਵਾਸੀਆਂ ਨੂੰ ਇਕ ਨਾਹਰਾ ਦਿੱਤਾ - ਅੰਗ੍ਰੇਜ਼ੋ! ਭਾਰਤ ਛੱਡੋ।'' ਇਸ ਨਾਅਰੇ ਦੀ ਗੂੰਜ ਸਾਰੇ ਭਾਰਤ ਵਿਚ ਫੈਲ ਗਈ ਸੀ। ਉਸਦੀ ਪ੍ਰਤੀਕਿਰਿਆ ਸਭ ਪਾਸੇ ਹੋਈ। ਅਛੂਤ ਸਮਾਜ ਦੀ ਦ੍ਰਿਸ਼ਟੀ ਤੋਂ ਇਹ ਸਾਲ ਸੁਨਹਿਰੀ ਅੱਖਰਾਂ ਵਿਚ ਲਿਖਿਆ ਜਾਵੇਗਾ। ਹਜ਼ਾਰਾਂ ਸਾਲਾਂ ਦੀ ਗੁਲਾਮੀ ਤੋਂ ਬਾਅਦ ਪਹਿਲੀ ਵਾਰ ਇਕ ਅਛੂਤ ਵਿਅਕਤੀ ਨੂੰ ਭਾਰਤ ਦੀ ਰਾਜਧਾਨੀ ਵਿਚ ਮੰਤਰੀ-ਪਦ ਲਈ ਚੁਣਿਆ ਗਿਆ। ਵਾਇਸਰਾਏ ਦੀ ਕੌਂਸਿਲ ਵਿਚ ਡਾ. ਅੰਬੇਡਕਰ ਨੂੰ ਮਿਤੀ 2 ਜੁਲਾਈ, 1942 ਦੇ ਦਿਨ ਮੈਂਬਰ ਦੇ ਰੂਪ ਵਿਚ ਚੁਣਨ ਦੀ ਲਾਰਡ ਲਿਨਲਿਥਗੋ ਨੇ ਘੋਸ਼ਣਾ ਕੀਤੀ।

ਮਜ਼ਦੂਰਾਂ ਦੀਆਂ ਸਮੱਸਿਆਵਾਂ ਅਤੇ ਔਕੜਾਂ ਨੂੰ ਡਾ. ਅੰਬੇਡਕਰ ਨੇ ਬਹੁਤ ਨੇੜਿਓਂ ਦੇਖਿਆ ਸੀ। ਉਹ ਮਜ਼ਦੂਰਾਂ ਦੇ ਨੇਤਾ ਸਨ। ਰਾਜ ਵਿਵਸਥਾ ਵਿਚ ਕਿਸ ਤਰ੍ਹਾਂ ਅਰਥ-ਸ਼ਾਸਤਰ ਦੀ ਵਰਤੋਂ ਕੀਤੀ ਜਾ ਸਕਦੀ ਹੈ - ਇਸਦਾ ਗਿਆਨ ਉਨ੍ਹਾਂ ਨੂੰ ਆਰੰਭ ਤੋਂ ਹੀ ਸੀ। ਉਨ੍ਹਾਂ ਨੂੰ ਯੂਰੋਪ, ਅਮਰੀਕਾ ਅਤੇ ਭਾਰਤ ਦੀਆਂ ਵਿਧਾਨ ਸਭਾਵਾਂ ਦੀ ਕਾਰਜ ਪ੍ਰਣਾਲੀ ਦਾ ਵੀ ਗਿਆਨ ਸੀ। ਇਸ ਲਈ ਭਾਰਤੀ ਮਜ਼ਦੂਰਾਂ ਦੀ ਭਲਾਈ ਲਈ ਕਾਨੂੰਨ ਬਣਾਉਣ ਦਾ ਉਨ੍ਹਾਂ ਨੇ ਮਨ ਨਾਲ ਨਿਸ਼ਚਾ ਕਰਕੇ ਆਪਣੇ ਕੰਮ ਦੀ ਸ਼ੁਰੂਆਤ ਕੀਤੀ।

ਨਾਗਪੁਰ ਜਲਸੇ ਦੀ ਸਭਾ ਦੀ ਜ਼ਿੰਮੇਵਾਰੀ ਸੁਤੰਤਰ ਮਜ਼ਦੂਰ ਦਲ ਦੇ ਪ੍ਰਾਂਤ ਮੁਖੀ ਸ੍ਰੀ ਦਸ਼ਰਥ ਪਾਟਿਲ ਦੇ ਜ਼ਿੰਮੇ ਲਾਈ ਗਈ। ਸ੍ਰੀ ਟੀ. ਜੀ. ਮੇਸ਼ਰਾਮ ਸਭਾ ਦੇ ਸੁਆਗਤ ਮੁਖੀ ਸਨ।

ਇਸ ਸਭਾ ਵਿਚ ਸਾਰੇ ਭਾਰਤ ਤੋਂ ਪ੍ਰਤੀਨਿਧੀ ਪਹੁੰਚੇ ਸਨ। ਡਾ. ਅੰਬੇਡਕਰ ਐੱਨ. ਸ਼ਿਵਰਾਜ ਦੇ ਨਾਲ 18 ਜੁਲਾਈ ਦੀ ਸਵੇਰ ਦੀ ਗੱਡੀ 'ਤੇ ਨਾਗਪੁਰ ਪਹੁੰਚੇ। ਹਜ਼ਾਰਾਂ ਲੋਕਾਂ ਨੇ ਨਾਗਪੁਰ ਸਟੇਸ਼ਨ 'ਤੇ ਉਨ੍ਹਾਂ ਦਾ ਬੜੇ ਉਤਸਾਹ ਨਾਲ ਸੁਆਗਤ ਕੀਤਾ। 'ਸਮਤਾ ਸੈਨਿਕ ਦਲ' ਦੇ ਪੰਜ ਹਜ਼ਾਰ ਸੇਵਕਾਂ ਨੇ ਉਨ੍ਹਾਂ ਨੂੰ ਬੈਂਡ-ਵਾਜੇ ਨਾਲ ਗਾਰਡ ਆਫ ਆਨਰ ਦਿੱਤਾ। ਇਹ ਮਾਣ ਦੇਣ ਤੋਂ ਬਾਅਦ ਉਨ੍ਹਾਂ ਦਾ ਸ਼ਾਨਦਾਰ ਜਲੂਸ ਕੱਢਿਆ ਗਿਆ। ਇਹ ਸ਼ੋਭਾ-ਯਾਤਰਾ ਸਭਾ ਦੇ ਸਭਾ-ਮੰਡਪ ਤਕ ਪਹੁੰਚੀ। ਕਿਉਂਕਿ ਡਾ. ਅੰਬੇਡਕਰ ਨੂੰ ਵਾਇਸਰਾਏ ਕੌਂਸਿਲ ਵਿਚ ਸ਼ਾਮਲ ਕੀਤਾ ਗਿਆ ਸੀ, ਇਸ ਲਈ ਉਨ੍ਹਾਂ ਦੀ ਥਾਂ 'ਤੇ ਐੱਨ, ਸ਼ਿਵਰਾਜ ਨੂੰ ਸਭਾ ਦਾ ਮੁਖੀ ਬਣਾਇਆ ਗਿਆ।

19-20 ਜੁਲਾਈ 1942 ਨੂੰ ਨਾਗਪੁਰ ਵਿਚ ਸਰਵ ਭਾਰਤੀ ਦਲਿਤ ਫੈਡਰੈਸ਼ਨ ਦੀ ਬੈਠਕ ਚਲ ਰਹੀ ਸੀ। ਬਾਬਾ ਸਾਹਿਬ ਨੇ ਇਥੋਂ ਹੀ ਉਨ੍ਹਾਂ ਨੂੰ ਮੰਤਰੀ ਮੰਡਲ ਵਿਚ ਚੁਣਨ ਲਈ ਵਾਇਸਰਾਏ ਸਾਹਿਬ ਨੂੰ ਧੰਨਵਾਦ ਦਿੰਦੇ ਹੋਏ ਆਪਣੀ ਮਨਜ਼ੂਰੀ ਭੇਜੀ ਸੀ।

ਇਸ ਸਭਾ ਵਿਚ ਲਗਭਗ 75 ਹਜ਼ਾਰ ਲੋਕ ਹਾਜ਼ਰ ਸਨ। ਉਨ੍ਹਾਂ ਦੇ ਸਾਮ੍ਹਣੇ ਭਾਸ਼ਣ ਦੇਂਦੇ ਹੋਏ ਡਾ. ਅੰਬੇਡਕਰ ਨੇ ਗੋਲਮੇਜ਼ ਸਭਾ ਤੋਂ ਲੈ ਕੇ ਇਸ ਬੈਠਕ ਤਕ ਅਛੂਤਾਂ ਨੂੰ

ਇਕ ਸੁਤੰਤਰ ਸਮਾਜ ਦੇ ਰੂਪ ਵਿਚ ਮਾਨਤਾ ਦਿਵਾਉਣ ਲਈ ਜਿਹੜੇ ਜਤਨ ਕੀਤੇ ਸਨ, ਉਨ੍ਹਾਂ ਦਾ ਵਿਸਤਾਰਪੂਰਵਕ ਇਤਿਹਾਸ ਪੇਸ਼ ਕੀਤਾ। ਮੁਸਲਿਮ ਲੀਗ ਨੇ ਘੱਟ ਗਿਣਤੀਆਂ ਤੋਂ ਵੱਖ ਆਪਣਾ ਇਕ ਸੁਤੰਤਰ ਅੰਦੋਲਨ ਆਰੰਭ ਕਰ ਦਿੱਤਾ ਸੀ, ਇਸ ਲਈ ਉਨ੍ਹਾਂ ਨੇ ਕਿਹਾ ਕਿ ਅਛੂਤਾਂ ਨੂੰ ਵੀ ਆਪਣਾ ਸੁਤੰਤਰ ਸੰਗਠਨ ਬਣਾਉਣਾ ਚਾਹੀਦਾ ਹੈ। ਅਛੂਤ ਸਮਾਜ ਲਈ ਸੁਤੰਤਰ ਬਸਤੀਆਂ ਅਤੇ ਸਿੱਖਿਆ ਸੰਸਥਾਵਾਂ ਬਣਾਉਣ ਲਈ ਖਜ਼ਾਨੇ ਦੀ ਯੋਗ ਵਿਵਸਥਾ, ਸਰਕਾਰੀ ਨੌਕਰੀਆਂ, ਕਾਨੂੰਨ ਮਹਿਕਮਾ ਪੁਲਿਸ ਵਿਭਾਗ ਆਦਿ ਖੇਤਰਾਂ ਵਿਚ ਨਿਸ਼ਚਿਤ ਅਨੁਪਾਤ ਵਿਚ ਸੁਰੱਖਿਅਤ ਥਾਂ ਆਦਿ ਮੰਗਾਂ ਨੂੰ ਉਨ੍ਹਾਂ ਨੇ ਇਸ ਬੈਠਕ ਵਿਚ ਰੱਖਿਆ। ਲਗਾਤਾਰ ਡੇਢ ਘੰਟੇ ਤਕ ਆਪਣੇ ਮਰਾਠੀ ਭਾਸ਼ਣ ਨਾਲ ਉਨ੍ਹਾਂ ਨੇ ਸਰੋਤਿਆਂ ਨੂੰ ਮੰਤਰ ਮੁਗਧ ਕਰ ਦਿੱਤਾ।

ਇਸ ਬੈਠਕ ਦੀ ਸੁਆਗਤ ਸਭਾ ਵਲੋਂ ਡਾ. ਅੰਬੇਡਕਰ ਨੂੰ ਮਾਣ ਪੱਤਰ ਭੇਟਾ ਕੀਤਾ ਗਿਆ। ਆਪਣੇ ਸਨਮਾਨ ਦਾ ਉੱਤਰ ਦੇਂਦੇ ਹੋਏ ਉਨ੍ਹਾਂ ਨੇ ਆਪਣੇ ਭਾਸ਼ਣ ਵਿਚ ਪਹਿਲੇ ਇਹ ਦੱਸਿਆ ਕਿ ਇੰਗਲੈਂਡ ਵਿਚ ਮਾਨਪੱਤਰ ਦੇਣ ਦੀ ਰਵਾਇਤ ਕਿਸ ਤਰ੍ਹਾਂ ਰਾਜ ਭਗਤੀ ਨਾਲ ਪੈਦਾ ਹੋਈ। ਉਸਦਾ ਮਨੋਰੰਜਕ ਇਤਿਹਾਸ ਸੁਣਾਉਣ ਤੋਂ ਬਾਅਦ ਆਪਣੇ ਭਾਸ਼ਣ ਦੇ ਅੰਤ ਵਿਚ ਉਨ੍ਹਾਂ ਨੇ ਕਿਹਾ, "ਇਹ ਗੱਲ ਨਹੀਂ ਹੈ ਕਿ ਤੁਹਾਨੂੰ ਮੇਰੇ ਤੋਂ ਇਸ ਭਰੋਸੇ ਦੀ ਜ਼ਰੂਰਤ ਹੈ ਕਿ ਮੈਂ ਆਪਦੇ ਉਦੇਸ਼ ਦੀ ਸਿੱਧੀ ਲਈ ਪੂਰੇ ਜਤਨ ਕਰਾਂਗਾ, ਫੇਰ ਵੀ ਤੁਹਾਨੂੰ ਮੈਨੂੰ ਵਚਨ ਦੇਣਾ ਹੋਵੇਗਾ ਕਿ ਤੁਸੀਂ ਹਮੇਸ਼ਾ ਏਕਤਾ ਅਤੇ ਆਪਣੇ ਹੱਕਾਂ ਦੇ ਪੱਖ ਵਿਚ ਖੜ੍ਹੇ ਰਹਿਣ, ਉਨ੍ਹਾਂ ਨੂੰ ਪ੍ਰਾਪਤ ਕਰਨ ਦੇ ਲਈ ਸੰਘਰਸ਼ ਕਰਨ ਅਤੇ ਜਿੱਤ ਪ੍ਰਾਪਤ ਕਰਨ ਲਈ ਕਦੀ ਵੀ ਕਦਮ ਪਿੱਛੇ ਨਾ ਕਰਨ ਦਾ ਨਿਸ਼ਚਾ ਕਰ ਚੁੱਕੇ ਹੋ। ਸੰਘਰਸ਼ ਮੈਨੂੰ ਜੀਵਨ ਵਿਚ ਆਨੰਦ ਦਿੰਦਾ ਹੈ; ਇਹ ਵਿਚਾਰਧਾਰਾ ਹੀ ਸਹੀ ਸ਼ਕਤੀ ਹੈ। ਸਾਡਾ ਇਹ ਸੰਘਰਸ਼ ਨਾ ਸੁਰੱਖਿਆ ਪ੍ਰਾਪਤ ਕਰਨ ਲਈ ਹੈ, ਨਾ ਜਾਇਦਾਦ ਲਈ ਹੈ ਅਤੇ ਨਾ ਹੀ ਸੁਤੰਤਰਤਾ ਪ੍ਰਾਪਤ ਕਰਨ ਲਈ ਹੈ।" ਇਹ ਕਹਿ ਕੇ ਉਨ੍ਹਾਂ ਨੇ ਆਪਣਾ ਤਿੰਨ ਸੂਤਰੀ ਸੰਦੇਸ਼ ਦਿੱਤਾ, "ਸਿੱਖਿਅਤ ਬਣੋ, ਅੰਦੋਲਨ ਚਲਾਓ, ਸੰਗਠਿਤ ਰਹੋ।"

ਇਸੇ ਪੰਡਾਲ ਵਿਚ ਦਲਿਤ ਸਮਾਜ ਦੀ ਇਸਤਰੀ ਸਭਾ ਸ੍ਰੀ. ਸੁਲੋਚਨਬਾਈ ਡੋਂਗਰੇ ਦੀ ਸਰਪ੍ਰਸਤੀ ਵਿਚ ਸਮਾਪਤ ਹੋਈ। 75 ਹਜ਼ਾਰ ਦੇ ਇਕੱਠ ਵਿਚ ਪੰਝੀ ਹਜ਼ਾਰ ਤੋਂ ਜ਼ਿਆਦਾ ਇਸਤਰੀਆਂ ਹਾਜ਼ਰ ਸਨ। ਜਨਰਲ ਸੈਕਟਰੀ ਸ੍ਰੀ. ਇੰਦਰਾਬਾਈ ਪਾਟਿਲ ਅਤੇ ਸੁਆਗਤ ਮੁਖੀ ਸ੍ਰੀ. ਕੀਰਤੀਬਾਈ ਪਾਟਿਲ ਨੇ ਬਿਓਰਾ ਪੜ੍ਹ ਕੇ ਸੁਣਾਇਆ। ਇਸ ਤੋਂ ਬਾਅਦ ਡਾ. ਅੰਬੇਡਕਰ ਨੇ ਆਪਣੇ ਸਿੱਖਿਆਦਾਇਕ ਭਾਸ਼ਣ ਵਿਚ ਕਿਹਾ, "ਮੈਂ ਇਸਤਰੀ ਸਮਾਜ ਦੀ ਤਰੱਕੀ 'ਤੇ ਹੀ ਦਲਿਤ ਸਮਾਜ ਦੀ ਤਰੱਕੀ ਦਾ ਮਾਪਦੰਡ ਰਖਦਾ ਹਾਂ। ਇਸਤਰੀਆਂ ਦਾ ਸੰਗਠਨ ਜ਼ਰੂਰੀ ਹੈ। ਇਸਤਰੀਓ! ਸਾਫ਼ ਰਹੋ, ਆਪਣੇ ਆਪ ਨੂੰ ਔਗੁਣਾਂ ਤੋਂ ਦੂਰ ਰਖੋ। ਧੀਆਂ ਨੂੰ ਲਿਖਾਓ-ਪੜ੍ਹਾਓ, ਉਨ੍ਹਾਂ ਦੇ ਮਨ ਵਿਚ ਵੱਡੀਆਂ ਇੱਛਾਵਾਂ ਪੈਦਾ ਹੋਣ ਦਿਓ, ਉਨ੍ਹਾਂ ਦਾ ਵਿਆਹ ਜਲਦੀ ਕਰਨ ਦੀ ਕੋਸ਼ਿਸ਼ ਨਾ ਕਰੋ।"

'ਸਮਤਾ ਸੈਨਿਕ ਦਲ' ਦੀ ਬੈਠਕ ਵੀ 20 ਜੁਲਾਈ ਨੂੰ ਇਸੇ ਪੰਡਾਲ ਵਿਚ ਸਮਾਪਤ ਹੋਈ। ਡਾ. ਅੰਬੇਡਕਰ ਨੇ ਫੌਜੀਆਂ ਦੀ ਅਗਵਾਈ ਕੀਤੀ। ਉਨ੍ਹਾਂ ਨੇ ਅਹਿੰਸਾ ਦੇ ਤੱਤ ਦੀ ਚਰਚਾ ਕਰਦੇ ਹੋਏ ਕਿਹਾ, "ਸਾਨੂੰ ਤੁਕਾਰਾਮ ਦੇ ਪ੍ਰਸਿੱਧ ਮਹਾਂਵਾਕ ਦਾ ਆਧਾਰ ਲੈਣਾ

ਚਾਹੀਦਾ ਹੈ। ਭੂਤ, ਦਇਆ ਅਤੇ ਦੁਸ਼ਟਾਂ ਦਾ ਖਾਤਮਾ, ਇਨ੍ਹਾਂ ਵਿਚੋਂ ਪਹਿਲਾਂ ਦੁਸ਼ਟਾਂ ਦਾ ਖਾਤਮਾ ਕਰਨਾ ਜ਼ਿਆਦਾ ਜ਼ਰੂਰੀ ਹੈ। ਚਰਿਤਰ ਦੁਆਰਾ ਕਾਬੂ ਕੀਤੀ ਸ਼ਕਤੀ ਹੀ ਸਾਡਾ ਆਦਰਸ਼ ਹੈ। ਤੁਸੀਂ ਫੌਜੀਆਂ ਨੂੰ ਇਸਤਰੀਆਂ ਅਤੇ ਦਲਿਤ ਵਰਗਾਂ ਉੱਤੇ ਹੋਣ ਵਾਲੇ ਅਤਿਆਚਾਰਾਂ ਅਤੇ ਅਜਿਹੇ ਮਾਮਲਿਆਂ ਉਤੇ ਧਿਆਨ ਦੇਣਾ ਚਾਹੀਦਾ ਹੈ।"[1] ਨਾਗਪੁਰ ਪ੍ਰਵਾਸ ਸਮੇਂ ਉਹ ਕਾਮਠੀ ਵਿਚ ਮਹਾਰ ਰਜਮੰਟ ਵਿਚ ਵੀ ਗਏ ਅਤੇ ਉਥੋਂ ਦੇ ਅਧਿਕਾਰੀਆਂ ਨਾਲ ਗੱਲਬਾਤ ਕੀਤੀ।

ਦਿੱਲੀ ਵਾਪਸ ਆਉਣ ਤੇ ਉਨ੍ਹਾਂ ਨੇ ਸ੍ਰੀ ਜੀ.ਟੀ. ਮੇਸ਼੍ਰਾਮ ਨੂੰ ਲਿਖੇ ਗਏ ਪੱਤਰ ਵਿਚ ਸਾਰੇ ਕਾਰਜਕਰਤਿਆਂ ਦੇ ਅਹਿਸਾਨ ਮੰਨੇ। "ਇਹ ਸੰਮੇਲਨ ਆਪਣੀਆਂ ਵਿਸ਼ੇਸ਼ਤਾਵਾਂ ਕਾਰਣ ਇਤਿਹਾਸਕ ਮੰਨਿਆ ਜਾਵੇਗਾ ਅਤੇ ਇਸਦੇ ਲਈ ਮੈਨੂੰ ਮਾਣ ਹੈ। ਸਮਤਾ ਦਲ ਦੀ ਤਰੱਕੀ ਵੇਖ ਕੇ ਮੈਨੂੰ ਬੜੀ ਖੁਸ਼ੀ ਹੋਈ ਹੈ। ਸਭ ਤੋਂ ਮਹੱਤਵਸਮਾਪਤ ਗੱਲ ਇਹ ਹੈ ਕਿ ਇਸ ਸਭਾ ਵਿਚ ਹਜ਼ਾਰਾਂ ਇਸਤਰੀਆਂ ਨੇ ਹਿੱਸਾ ਲਿਆ। ਇਹ ਦ੍ਰਿਸ਼ ਤਾਂ ਦੇਵੀ-ਦੇਵਤਿਆਂ ਦੇ ਵੇਖਣ ਯੋਗ ਸੀ। ਉਨ੍ਹਾਂ ਦਾ ਪਹਿਰਾਵਾ, ਅਨੁਸ਼ਾਸਨ, ਸਾਫ਼ ਸੁਥਰਾਪਨ, ਸ੍ਵੈ-ਵਿਸ਼ਵਾਸ ਵੇਖ ਕੇ ਮੈਂ ਗੱਦ-ਗੱਦ ਹੋ ਗਿਆ।" ਉਨ੍ਹਾਂ ਦਾ ਪੱਤਰ ਇਸ ਤਰ੍ਹਾਂ ਦੀਆਂ ਭਾਵਨਾਵਾਂ ਨਾਲ ਭਰਿਆ ਹੋਇਆ ਸੀ।[2]

ਦਿੱਲੀ ਵਿਚ ਮਹਾਰਾਸ਼ਟਰ ਕਲੱਬ ਵਿਚ ਮਹਾਰਾਸ਼ਟਰ ਸਮਾਜ, ਬ੍ਰਾਹਮਣ ਮਹਾਰਾਸ਼ਟਰ ਮੰਡਲ, ਆਦਿ ਸੰਸਥਾਵਾਂ ਵਲੋਂ 9 ਅਗਸਤ 1942 ਨੂੰ ਡਾ. ਅੰਬੇਡਕਰ ਦਾ ਸਤਿਕਾਰ ਕੀਤਾ ਗਿਆ। ਬਾਬਾ ਸਾਹਿਬ ਨੇ ਇਸ ਮੌਕੇ ਉੱਤੇ ਕਿਹਾ, "ਮਹਾਰਾਸ਼ਟਰ ਵਾਸੀ ਉੱਚੇ ਚਰਿਤਰ ਅਤੇ ਸੁਤੰਤਰ ਸ਼ਾਨ ਵਾਲੇ, ਪੱਕੇ ਸੰਕਲਪ ਵਾਲੇ ਅਤੇ ਆਪਣੇ ਨਿਪੁੰਨ ਵਿਹਾਰ ਗਿਆਨ ਲਈ ਪ੍ਰਸਿੱਧ ਹਨ। ਭਾਵੇਂ ਅੱਜ ਅਸੀਂ ਪੱਛੜ ਗਏ ਹਾਂ, ਸਾਨੂੰ ਹਿੰਮਤ ਨਾਲ ਅੱਗੇ ਵਧਣਾ ਚਾਹੀਦਾ ਹੈ। ਮੈਨੂੰ ਆਪਣੇ ਆਪ ਨੂੰ ਮਹਾਰਾਸ਼ਟਰੀ ਕਹਾਉਣ ਦਾ ਮਾਣ ਹੈ।"[3]

ਅਪ੍ਰੈਲ ਮਹੀਨੇ ਵਿਚ ਬਾਬਾ ਸਾਹਿਬ ਮੁੰਬਈ ਆਏ। ਮੰਬਈ ਖੇਤਰ ਦੀ ਲੇਬਰ ਫੇਡਰੇਸ਼ਨ ਵਲੋਂ ਮਿਤੀ 11 ਅਪ੍ਰੈਲ, 1943 ਨੂੰ ਉਨ੍ਹਾਂ ਦਾ ਸਤਿਕਾਰ ਕੀਤਾ ਗਿਆ। ਸਤਿਕਾਰ ਦਾ ਉੱਤਰ ਦਿੰਦੇ ਹੋਏ ਉਨ੍ਹਾਂ ਨੇ ਕਿਹਾ, "ਭਾਰਤ ਵਿਚ ਇਕ ਸਰਵ ਵਿਆਪੀ ਲੇਬਰ ਪਾਰਟੀ ਬਣਾ ਕੇ ਸਾਨੂੰ ਲੇਬਰ ਦਲ ਦੀ ਸਰਕਾਰ ਦਾ ਭਾਰਤ ਵਿਚ ਰਾਜ ਕਾਇਮ ਕਰਨਾ ਚਾਹੀਦਾ ਹੈ। ਇਹ ਜਿੰਨੀ ਜਲਦੀ ਹੋ ਸਕੇਗਾ, ਓਨੀ ਹੀ ਜਲਦੀ ਮਜ਼ਦੂਰਾਂ ਦੀ ਜ਼ਿਆਦਾ ਭਲਾਈ ਹੋਵੇਗੀ।"

ਦਿੱਲੀ ਲਈ ਰਵਾਨਾ ਹੋਣ ਤੋਂ ਪਹਿਲਾਂ ਡਾ. ਅੰਬੇਡਕਰ ਨੇ 'ਟਾਈਮਜ਼ ਆਫ ਇੰਡੀਆ' ਦੇ ਪੱਤਰਕਾਰ ਨੂੰ ਕਿਹਾ, "ਜਿਸ ਸਮੇਂ ਜ਼ਾਲਮ ਲੋਕ ਭਾਰਤ ਦੀ ਹੱਦ 'ਤੇ ਆਪਣਾ ਡੇਰਾ ਲਾ ਕੇ ਬੈਠੇ ਹੋਏ ਹਨ, ਅਜਿਹੇ ਸਮੇਂ ਦੇਸ਼ ਦੇ ਕਾਇਦੇ-ਕਾਨੂੰਨ ਦੀਆਂ ਧੱਜੀਆਂ ਉਡਾਉਣਾ ਜਾਂ ਉਸਦੀ ਚੰਗੀ ਵਿਵਸਥਾ ਨੂੰ ਕਮਜ਼ੋਰ ਕਰਨਾ ਨਿਰਾ ਪਾਗਲਪਨ ਹੈ। ਜੇ ਬ੍ਰਿਟਿਸ਼

---

1. ਕੋਸਾਰੇ : ਪੰਨੇ 418-19.
2. ਉਹੀ, ਪੰਨੇ 477-78, ਪੱਤਰ 3.8.1942.
3. ਗਿਆਨ ਪ੍ਰਕਾਸ਼, 20.8.1942.

ਲੋਕਰਾਜ ਜਿੱਤਿਆ ਤਾਂ ਭਾਰਤੀ ਸੁਤੰਤਰਤਾ 'ਚ ਕੋਈ ਰੁਕਾਵਟ ਨਹੀਂ ਹੋਵੇਗੀ।'' ਗਾਂਧੀ ਜੀ ਦੀ ਕੀਤੀ ਗਈ ਇਹ ਆਲੋਚਨਾ ਅੰਗ੍ਰੇਜ਼ੀ ਹਕੂਮਤ ਦੀ ਤਰਫ਼ਦਾਰੀ ਕਰਨ ਵਾਲੀ ਹੈ। ਪੱਤਰਕਾਰਾਂ ਦੁਆਰਾ ਕੀਤੀ ਗਈ ਇਹ ਟਿੱਪਣੀ ਹੈਰਾਨੀਜਨਕ ਨਹੀਂ ਸੀ।

ਡਾ. ਅੰਬੇਡਕਰ ਹਮੇਸ਼ਾ ਇਹ ਮੰਨਦੇ ਆਏ ਸਨ ਕਿ ਸੁਤੰਤਰਤਾ ਲੈਣ ਦੇ ਸੰਵਿਧਾਨਕ ਮਾਰਗ ਵਿਚ ਕਾਨੂੰਨ ਭੰਗ ਕਰਨਾ ਨਹੀਂ ਆਉਂਦਾ।

8 ਅਗਸਤ 1942 ਦੀ ਰਾਤ ਨੂੰ ਕਾਂਗਰਸ ਨੇ ਆਪਣੇ ਨਾਮਿਲਵਰਤਨ ਅੰਦੋਲਨ ਦਾ ਐਲਾਨ ਕੀਤਾ। ਲਾਰਡ ਲਿਨਲਿਥਗੋ ਦੇ ਮੰਤਰੀ ਮੰਡਲ ਦੀ ਬੈਠਕ ਵਿਚ ਜਦੋਂ ਇਹ ਪ੍ਰਸਤਾਵ ਰਖਿਆ ਗਿਆ ਕਿ ਸਾਰੇ ਕਾਂਗਰਸੀ ਨੇਤਾਵਾਂ ਨੂੰ ਅੰਡੇਮਾਨ ਵਿਚ ਕੈਦ ਕਰਕੇ ਰਖਿਆ ਜਾਵੇ ਤਾਂ ਅੰਬੇਡਕਰ ਨੇ ਚਿਤਾਵਨੀ ਦਿੰਦੇ ਹੋਏ ਕਿਹਾ, ''ਉਨ੍ਹਾਂ ਨੂੰ ਕੈਦ ਕਰਕੇ ਅੰਡੇਮਾਨ ਰਵਾਨਾ ਕਰਨ ਨਾਲ ਅੰਗ੍ਰੇਜ਼ੀ ਹਕੂਮਤ ਉੱਤੇ ਬਹੁਤ ਵੱਡਾ ਕਲੰਕ ਲੱਗੇਗਾ। ਰਾਜ ਨੂੰ ਲੋਕਰਾਜ ਦੇ ਉਲਟ ਕਾਰਜ ਨਹੀਂ ਕਰਨਾ ਚਾਹੀਦਾ।''[1]

1. ਸ਼ੰਕਰਾਨੰਦ ਸ਼ਾਸਤਰੀ, ਪ੍ਰਬੁੱਧ ਭਾਰਤ, 14.4.1957.

## 41

"ਕਾਂਗਰਸ ਦਾ ਪ੍ਰਸਤਾਵ ਸਾਰੇ ਦੇਸ਼ ਨੂੰ ਡਾਵਾਂਡੋਲ ਕਰਕੇ ਅਸ਼ਾਂਤੀ ਪੈਦਾ ਕਰੇਗਾ। ਇਸ ਲਈ ਇਹ ਦੇਸ਼ ਦੀ ਵਿਵਸਥਾ ਲਈ ਇੱਕ ਚੁਣੌਤੀ ਹੈ।" ਇਹ ਪ੍ਰਸਤਾਵ ਵਾਇਸਰਾਏ ਦੀ ਕੌਂਸਿਲ ਨੇ ਪਾਸ ਕੀਤਾ। ਸਾਰੇ ਦੇਸ਼ ਵਿਚ ਫ਼ੌਰਨ ਕਾਂਗਰਸੀ ਨੇਤਾਵਾਂ ਦੀਆਂ ਗ੍ਰਿਫਤਾਰੀਆਂ ਸ਼ੁਰੂ ਹੋ ਗਈਆਂ। ਕਾਰਜਕਰਤਾ ਜੇਲ੍ਹ ਵਿਚ ਭਰੇ ਜਾਣ ਲੱਗੇ। ਦੇਸ਼ ਭਰ ਵਿਚ ਸਰਕਾਰ ਦਾ ਦਮਨ ਚੱਕਰ ਸ਼ੁਰੂ ਹੋ ਗਿਆ।

ਕਿਰਤ ਮੰਤਰੀ ਬਣਨ ਤੋਂ ਬਾਅਦ ਡਾ. ਅੰਬੇਡਕਰ ਦਾ ਪਹਿਲਾ ਸਤਿਕਾਰ ਸਮਾਰੋਹ ਦਿੱਲੀ ਵਿਚ ਮਿਤੀ 23 ਅਗਸਤ, 1943 ਨੂੰ 'ਦਲਿਤ-ਵਰਗ ਹਿਤਕਾਰਿਣੀ' ਸੰਸਥਾ ਵਲੋਂ ਕੀਤਾ ਗਿਆ।[1] ਮੰਤਰੀ ਸਭਾ ਵਿਚ ਸ਼ਾਮਿਲ ਹੋਣ ਦੇ ਆਪਣੇ ਉਦੇਸ਼ ਨੂੰ ਸਮਝਾਉਂਦੇ ਹੋਏ ਉਨ੍ਹਾਂ ਨੇ ਕਿਹਾ, "ਅਛੂਤ ਸਮਾਜ ਨੂੰ ਬਰਾਬਰੀ ਦਾ ਦਰਜਾ ਦਿਵਾਉਣ ਵਿਚ ਸਫਲਤਾ ਪ੍ਰਾਪਤੀ ਹੀ ਮੇਰੀ ਪ੍ਰਾਪਤੀ ਹੈ। ਤੁਸੀਂ ਲੋਕ ਦੂਜਿਆਂ ਦੇ ਗੁਲਾਮ ਨਾ ਰਹੋ, ਇਸਦੇ ਲਈ ਰਾਜ ਦੀ ਵਾਗਡੋਰ ਤੁਹਾਨੂੰ ਆਪਣੇ ਹੱਥਾਂ ਵਿਚ ਲੈਣੀ ਹੋਵੇਗੀ। ਜੇ ਸਾਡੇ ਸਮਾਜ ਦਾ ਭਵਿੱਖ ਸੁਧਾਰਨ ਦੇ ਮੇਰੇ ਜਤਨ ਸਫਲ ਨਾ ਹੋ ਸਕਣ ਦਾ ਮੈਨੂੰ ਜ਼ਰਾ ਵੀ ਅੰਦੇਸ਼ਾ ਹੋਇਆ ਤਾਂ ਮੈਂ ਇਸ ਅਧਿਕਾਰੀ ਪਦ ਨਾਲ ਜੁੜਿਆ ਨਹੀਂ ਰਹਾਂਗਾ, ਸਗੋਂ ਫ਼ੌਰਨ ਅਸਤੀਫ਼ਾ ਦੇ ਕੇ ਬਾਹਰ ਆ ਜਾਵਾਂਗਾ।"

ਉਨ੍ਹਾਂ ਨੇ ਨਾਗਪੁਰ ਦੇ ਸ੍ਰੀ ਐੱਸ.ਐੱਨ. ਕੋਸਾਰੇ ਨੂੰ ਪੱਤਰ ਲਿਖ ਕੇ ਉਨ੍ਹਾਂ ਨੂੰ ਇਹ ਸਲਾਹ ਦਿੱਤੀ ਕਿ ਉਹ ਕਾਂਗਰਸ ਦੁਆਰਾ ਪ੍ਰੇਰਿਤ ਮਜ਼ਦੂਰ ਸੰਗਠਨ ਦੀ ਬੈਠਕ ਵਿਚ ਹਿੱਸਾ ਨਾ ਲੈਣ।

ਡਾ. ਅੰਬੇਡਕਰ ਨੇ 13 ਨਵੰਬਰ 1942 ਨੂੰ ਆਲ ਇੰਡੀਆ ਰੇਡੀਓ ਦੇ ਮੁੰਬਈ ਕੇਂਦਰ ਤੋਂ "ਭਾਰਤੀ ਮਜ਼ਦੂਰ ਅਤੇ ਦੂਜੀ ਮਹਾਂ ਜੰਗ" ਵਿਸ਼ੇ ਉੱਤੇ ਇਕ ਗੱਲਬਾਤ ਪ੍ਰਸਾਰਤ ਕੀਤੀ।" ਇਹ ਮਹਾਂ ਜੰਗ ਇਨਸਾਨ ਦਾ ਇਨਸਾਨ ਦੇ ਨਾਲ ਅਤੇ ਇਕ ਦੇਸ਼ ਦਾ ਦੂਜੇ ਦੇਸ਼ ਦੇ ਨਾਲ ਕਿਹੋ ਜਿਹਾ ਰਿਸ਼ਤਾ ਹੋਣਾ ਚਾਹੀਦਾ ਹੈ, ਇਸਨੂੰ ਦਰਸਾਉਂਦੀ ਹੈ। ਜੇ ਨਾਜ਼ੀਆਂ ਦੀ ਜਿੱਤ ਹੋਈ ਤਾਂ ਸੁਤੰਤਰਤਾ ਦਾ ਗਲਾ ਘੁੱਟ ਹੋ ਜਾਵੇਗਾ। ਬਰਾਬਰੀ ਨਾ ਮਨਜ਼ੂਰ ਕਰ ਦਿੱਤੀ ਜਾਵੇਗੀ। ਸਵਰਾਜ ਲੈ ਕੇ ਵੀ ਉਸਦੀ ਵਰਤੋਂ ਨਹੀਂ ਹੋ ਸਕੇਗੀ। ਮਜ਼ਦੂਰ ਵਰਗ ਨੂੰ "ਭਾਰਤ ਛੱਡੋ" ਨਾਅਰੇ ਦੀ ਜਗ੍ਹਾ 'ਨਵੇਂ ਭਾਰਤ ਦੀ ਉਸਾਰੀ ਕਰੋ' ਦੀ ਮੰਗ ਕਰਨੀ ਚਾਹੀਦੀ ਹੈ। ਹਿੰਸਾ ਦੇ ਅੱਗੇ ਸੀਸ ਝੁਕਾ ਕੇ ਲਈ ਹੋਈ ਸ਼ਾਂਤੀ ਕਦੀ

---

1. ਮਾਨੇ : ਪੰਨਾ 4.

ਵੀ ਸੱਚੀ ਸ਼ਾਂਤੀ ਨਹੀਂ ਹੋ ਸਕਦੀ। ਜੇ ਜੰਗ ਨੂੰ ਸਦਾ ਲਈ ਖਤਮ ਕਰਨਾ ਹੈ ਤਾਂ ਜੰਗ ਜਿੱਤ ਕੇ ਸਹੀ ਸ਼ਾਂਤੀ ਸੰਧੀ ਕਾਇਮ ਕਰਨੀ ਹੋਵੇਗੀ।'' ਉਨ੍ਹਾਂ ਨੇ ਆਪਣਾ ਇਹ ਮੱਤ ਸਮਝਾਇਆ ਸੀ।

ਕੈਨੇਡਾ ਦੇ ਕਿਊਬੇਕ ਸ਼ਹਿਰ ਵਿਚ 'ਇੰਸਟੀਚਿਊਟ ਆਫ ਪੈਸੇਫਿਕ ਰਿਲੇਸ਼ਨਜ਼' ਨਾਂ ਦੀ ਸੰਸਥਾ ਨੇ ਦਸੰਬਰ 1942 ਵਿਚ ਆਪਣੀ ਅੱਠਵੀਂ ਬੈਠਕ ਆਯੋਜਿਤ ਕੀਤੀ ਸੀ। ਇਸ ਸਭਾ ਲਈ ਡਾ. ਅੰਬੇਡਕਰ ਨੇ ਇਕ ਨਿਬੰਧ, 'ਅਨਟਚੇਬਲਜ਼ ਐਂਡ ਦਾ ਇੰਡੀਅਨ ਕਾਂਸਟੀਟਿਊਸ਼ਨ'' ਭਿਜਵਾਇਆ ਸੀ। ਆਪਣੇ ਇਸ ਨਿਬੰਧ ਵਿਚ ਉਨ੍ਹਾਂ ਨੇ ਸਮਝਾਇਆ ਸੀ ਕਿ ਕਿਸ ਤਰ੍ਹਾਂ ਇਹ ਅਛੂਤਾਂ ਦਾ ਪ੍ਰਸ਼ਨ ਇਕ ਕੌਮੀ ਮਸਲਾ ਹੈ। ਉਨ੍ਹਾਂ ਦੀ ਵਰਤਮਾਨ ਹਾਲਤ ਦੂਜੇ ਦੇਸ਼ਾਂ ਦੀ ਗੁਲਾਮੀ ਦੀ ਹਾਲਤ ਤੋਂ ਵੀ ਗਈ ਗੁਜ਼ਰੀ ਹੈ। ਉਨ੍ਹਾਂ ਦੀਆਂ ਸਮੱਸਿਆਵਾਂ ਵੱਲ ਕੋਈ ਵੀ ਧਿਆਨ ਨਹੀਂ ਦੇ ਰਿਹਾ। ਉਨ੍ਹਾਂ ਨੇ ਏਦਾਂ ਦੇ ਹੀ ਹੋਰਨਾਂ ਸੁਆਲਾਂ ਨੂੰ ਵੀ ਸਮਝਾਉਣ ਦਾ ਜਤਨ ਕੀਤਾ। ਉਨ੍ਹਾਂ ਨੇ ਆਪਣੇ ਇਸ ਨਿਬੰਧ ਵਿਚ, ਭਾਰਤ ਦੀ ਪੇਂਡੂ-ਵਿਵਸਥਾ ਵਿਚ ਵੀ ਮੁੱਢਲਾ ਬਦਲਾਅ ਕਰਨਾ ਕਿੰਨਾ ਜ਼ਰੂਰੀ ਹੈ, ਅਛੂਤਾਂ ਨੂੰ ਵਿਧਾਨ ਸਭਾਵਾਂ, ਕਾਰਜਕਾਰਨੀ ਅਤੇ ਕਾਨੂੰਨ ਸੰਸਥਾਵਾਂ ਵਿਚ ਪ੍ਰਤੀਨਿੱਧਤਾ ਮਿਲਣੀ ਜ਼ਰੂਰੀ ਹੈ, ਅਛੂਤਾਂ ਲਈ ਸੁਤੰਤਰ ਰਿਹਾਇਸ਼ ਵਿਵਸਥਾ ਹੋਣੀ ਚਾਹੀਦੀ ਹੈ, ਆਦਿ ਗੱਲਾਂ ਨੂੰ ਸਪਸ਼ਟ ਕਰਦੇ ਹੋਏ ਸਮਝਾਇਆ ਕਿ ਮਹਾਤਮਾ ਗਾਂਧੀ, ਨਹਿਰੂ ਆਦਿ ਦੀ ਅਛੂਤਾਂ ਪ੍ਰਤੀ ਅਪਣਾਈ ਨੀਤੀ ਅਛੂਤਾਂ ਦੀ ਭਲਾਈ ਕਰਨ ਵਾਲੀ ਨਹੀਂ ਹੈ।[1] ਆਪਣੇ ਇਸੇ ਨਿਬੰਧ ਨੂੰ ਉਨ੍ਹਾਂ ਨੇ ਅੱਗੇ ਚਲ ਕੇ 'ਮਿਸਟਰ ਗਾਂਧੀ ਐਂਡ ਦ ਇਮੈਂਸੀਪੇਸ਼ਨ ਆਫ ਅਨਟਚੇਬਲਜ਼' ਨਾਂ ਦੀ ਪੁਸਤਕ ਦੇ ਰੂਪ ਵਿਚ ਪ੍ਰਕਾਸ਼ਿਤ ਕੀਤਾ ਸੀ।

16 ਜਨਵਰੀ 1943 ਨੂੰ ਸੂਰਤ ਸ਼ਹਿਰ ਵਿਚ ਦਲਿਤ ਸਮਾਜ ਵਲੋਂ ਡਾ. ਅੰਬੇਡਕਰ ਨੂੰ ਮਾਨ ਪੱਤਰ ਦਿੱਤਾ ਗਿਆ। ਦੁਪਹਿਰ ਨੂੰ ਨਾਗਰਿਕਾਂ ਦੇ ਦਲ ਸਾਮ੍ਹਣੇ ਦਿੱਤੇ ਗਏ ਆਪਣੇ ਭਾਸ਼ਣ ਵਿਚ ਉਨ੍ਹਾਂ ਨੇ ਫੌਜੀ ਸਿੱਖਿਆ ਦੇ ਮਹੱਤਵ ਨੂੰ ਸਮਝਾਇਆ।

18 ਜਨਵਰੀ ਸੰਨ 1943 ਨੂੰ ਪੁਣੇ ਜ਼ਿਲ੍ਹਾ ਲੋਕਲ ਬੋਰਡ ਦੁਆਰਾ ਉਨ੍ਹਾਂ ਨੂੰ ਮਾਨਪੱਤਰ ਦਿੱਤਾ ਗਿਆ। ਇਸੇ ਦਿਨ ਸ਼ਾਮ ਨੂੰ ਚਾਰ ਵਜੇ ਅਹਿਲਿਆ ਆਸ਼ਰਮ ਵਿਚ ਪੁਣੇ ਦੇ ਕਾਲਜਾਂ ਵਿਚ ਪੜ੍ਹਨ ਵਾਲੇ ਅਛੂਤ ਵਿਦਿਆਰਥੀਆਂ ਵਲੋਂ ਉਨ੍ਹਾਂ ਦਾ ਸੁਆਗਤ ਕੀਤਾ ਗਿਆ।

19 ਜਨਵਰੀ 1943 ਦੇ ਦਿਨ 'ਗੋਖਲੇ ਇੰਸਟੀਟਿਊਟ ਆਫ ਇਕਨਾਮਿਕਸ' ਸੰਸਥਾ ਵਲੋਂ ਨਿਆਂਕਾਰ ਰਾਨਾਡੇ ਦੇ 101ਵੇਂ ਜਨਮ ਦਿਨ ਦੇ ਮੌਕੇ ਉੱਤੇ ਡਾ. ਅੰਬੇਡਕਰ ਦਾ ਭਾਸ਼ਣ ਹੋਇਆ। ਆਪਣੇ ਭਾਸ਼ਣ ਵਿਚ ਉਨ੍ਹਾਂ ਨੇ 'ਮਹਾਂਪੁਰਖ ਕਿਸ ਨੂੰ ਕਿਹਾ ਜਾਏ' - ਵਿਸ਼ੇ ਉੱਤੇ ਚਰਚਾ ਕੀਤੀ। ਕਾਰਲਾਇਲ ਨੇ ਆਪਣੇ ਗ੍ਰੰਥ 'ਹੀਰੋ ਐਂਡ ਹੀਰੋ-ਵਰਸ਼ਿਪ' ਵਿਚ ਕਿਸਨੂੰ ਮਹਾਂਪੁਰਖ ਕਿਹਾ ਜਾਏ, ਇਸ ਬਾਰੇ ਵਿਚ ਜਿਹੜੀਆਂ ਕਸਵੱਟੀਆਂ ਦੱਸੀਆਂ ਹਨ, ਉਨ੍ਹਾਂ ਦਾ ਵਿਸ਼ਲੇਸ਼ਣ ਕਰਕੇ ਡਾ. ਅੰਬੇਡਕਰ ਨੇ ਇਹ ਸਮਝਾਇਆ ਕਿ ਇਹ ਕਸਵੱਟੀਆਂ ਕਿਸ ਤਰ੍ਹਾਂ ਅਧੂਰੀਆਂ ਹਨ। ''ਜਿਹੜਾ ਨੇਤਾ ਸਮਾਜ ਦੇ ਔਗੁਣਾਂ ਨੂੰ ਦੂਰ ਕਰਨ ਲਈ ਦਿਨ-ਰਾਤ ਪੂਰੀ ਲਗਨ ਨਾਲ ਜੁਟਿਆ ਰਹਿੰਦਾ ਹੈ ਉਸਨੂੰ ਮਹਾਂਪੁਰਖ ਕਹਿਣਾ

1. ਡਾ. ਅੰਬੇਡਕਰ, ਅਨਟਚੇਬਲਜ਼ ਐਂਡ ਦਿ ਇੰਡੀਅਨ ਕਾਂਸਟੀਚਿਊਸ਼ਨ, ਨਿਊਯਾਰਕ, 1962.

ਚਾਹੀਦਾ ਹੈ।'' ਇਹ ਕਹਿ ਕੇ ਉਨ੍ਹਾਂ ਨੇ ਜੱਜ ਰਾਨਾਡੇ ਕਿਸ ਤਰ੍ਹਾਂ ਇਕ ਮਹਾਂਪੁਰਖ ਸਿੱਧ ਹੁੰਦੇ ਹਨ, ਇਸ ਦਾ ਵਿਸ਼ਲੇਸ਼ਣ ਕੀਤਾ।(ਉਨ੍ਹਾਂ ਨੇ ਅੱਗੇ ਕਿਹਾ, ''ਮਹਾਤਮਾ ਗਾਂਧੀ ਅਤੇ ਜਿਨਾਹ ਦੋ ਅਜਿਹੇ ਨੇਤਾ ਹਨ, ਜਿਨ੍ਹਾਂ ਨੇ ਰਾਜਨੀਤੀ ਨੂੰ ਆਪਣਾ ਨਿੱਜੀ ਮਾਮਲਾ ਬਣਾ ਲਿਆ ਹੈ। ਦੋਹਾਂ ਵਿੱਚ ਆਪਣੇ-ਆਪ ਨੂੰ ਕਿਸ ਤਰ੍ਹਾਂ ਵਡਿਆਈ ਮਿਲੇ, ਇਸਦੀ ਦੌੜ ਲੱਗੀ ਹੋਈ ਹੈ। ਇਨ੍ਹਾਂ ਦੇ ਅਲੌਕਿਕ ਅਤੇ ਮਹਾਤਮਾਪਨ ਦਾ ਝੰਡਾ ਲਹਿਰਾਉਣ ਲਈ ਦੇਸ਼ ਦੀ ਬਲੀ ਦਿੱਤੀ ਜਾ ਰਹੀ ਹੈ।'' ਅੰਤ ਵਿਚ ਉਨ੍ਹਾਂ ਨੇ ਕਿਹਾ ਕਿ ਜਿਸ ਪੀੜ੍ਹੀ ਨੇ ਰਾਨਾਡੇ ਨੂੰ ਆਪਣਾ ਗੁਰੂ ਮੰਨਿਆ, ਉਹ ਜ਼ਿਆਦਾ ਸਮਝਦਾਰ ਸੀ, ਇਸਨੂੰ ਸਵੀਕਾਰ ਕਰਨਾ ਹੋਵੇਗਾ।

ਅਗਸਤ ਦੀ ਕ੍ਰਾਂਤੀ ਨਾਲ ਸਾਰੇ ਦੇਸ਼ ਵਿਚ ਲੁੱਟਮਾਰ, ਸਾੜ-ਫੂਕ ਦਾ ਮਾਹੌਲ ਜ਼ੋਰ ਫੜ ਚੁੱਕਿਆ ਸੀ। ਪਰ ਇਹ ਅਸ਼ਾਂਤੀ ਛੇਤੀ ਹੀ ਖਤਮ ਹੋ ਗਈ। ਗਾਂਧੀ ਜੀ ਨੂੰ ਆਗ਼ਾਖ਼ਾਨ ਪੈਲੇਸ ਵਿਚ ਨਜ਼ਰਬੰਦ ਕਰ ਰਖਿਆ ਸੀ। ਉਨ੍ਹਾਂ ਨੇ ਉਥੇ 20 ਫਰਵਰੀ ਤੋਂ ਆਪਣਾ ਮਰਨ ਵਰਤ ਸ਼ੁਰੂ ਕੀਤਾ। ਉਨ੍ਹਾਂ ਦੇ ਮਰਨ ਵਰਤ ਨਾਲ ਵਾਇਸਰਾਏ ਦੇ ਮੰਤਰੀ ਮੰਡਲ ਦੇ ਭਾਰਤੀ ਮੈਂਬਰਾਂ ਉਤੇ ਦਬਾਅ ਪੈਣ ਲੱਗਾ ਅਤੇ ਕੁਝ ਮੈਂਬਰਾਂ ਨੇ ਆਪਣਾ ਅਸਤੀਫ਼ਾ ਦੇ ਦਿੱਤਾ। ਡਾ. ਅੰਬੇਡਕਰ ਉਤੇ ਇਸ ਦਬਾਅ ਦਾ ਕੋਈ ਅਸਰ ਨਹੀਂ ਹੋਇਆ। ਉਨ੍ਹਾਂ ਨੂੰ ਵਿਸ਼ਵਾਸ ਸੀ ਕਿ ਰਾਜ ਵਿਚ ਰਹਿ ਕੇ ਉਹ ਭਾਰਤੀਆਂ ਲਈ ਕੁਝ ਜ਼ਰੂਰ ਕਰ ਸਕਣਗੇ।

ਮੁੰਬਈ ਦੀ 'ਮਹਾਰਾਸ਼ਟਰ ਚੈਂਬਰ ਆਫ ਕਾਮਰਸ' ਸੰਸਥਾ ਵਿਚ 10 ਮਈ, 1943 ਨੂੰ ਡਾ. ਅੰਬੇਡਕਰ ਦਾ ਭਾਸ਼ਣ ਹੋਇਆ। ਉਨ੍ਹਾਂ ਨੇ ਕਿਹਾ, 'ਸਾਰੀ ਦੁਨੀਆਂ ਸਾਮਰਾਜ ਦੇ ਵਿਸਤਾਰ, ਜਾਤੀ-ਭੇਦ ਦੀ ਘਿਰਣਾ ਅਤੇ ਗਰੀਬੀ - ਇਨ੍ਹਾਂ ਤਿੰਨ ਬਿਮਾਰੀਆਂ ਨਾਲ ਗ੍ਰਸਤ ਹੈ। ਜਦੋਂ ਭਾਰਤ ਦੀ ਉਦਯੋਗਿਕ ਅਤੇ ਆਰਥਿਕ ਸ਼ਕਤੀ ਦਾ ਵਿਕਾਸ ਹੋਵੇਗਾ ਤਦ ਸਾਮਰਾਜਵਾਦ ਅਤੇ ਕਾਲੇ-ਗੋਰੇ ਦਾ ਭੇਦ ਖ਼ਤਮ ਹੋਵੇਗਾ।''[1] ਉਨ੍ਹਾਂ ਨੇ ਇਸ ਮੌਕੇ ਉਤੇ ਯੂਰਪ ਵਾਸੀਆਂ ਦੇ ਉਦਾਹਰਣ ਦਿੱਤੇ ਕਿ ਇਹ ਲੋਕ ਪੇਸ਼ਵਾਵਾਂ ਦੇ ਸਾਮ੍ਹਣੇ ਉਨ੍ਹੀਂ ਦਿਨੀਂ ਕਿਸ ਤਰ੍ਹਾਂ ਗੋਡੇ ਟੇਕਦੇ ਸਨ। ਉਹ ਸਦਾ ਸੁਤੰਤਰ ਅਤੇ ਸਮਰਥਾਵਾਨ ਭਾਰਤ ਦਾ ਸੁਪਨਾ ਵੇਖਿਆ ਕਰਦੇ ਸਨ।

ਮੁੰਬਈ ਠਹਿਰਨ ਸਮੇਂ ਇਕ ਆਮ ਸਭਾ ਵਿਚ ਭਾਸ਼ਣ ਦਿੰਦੇ ਹੋਏ ਡਾ. ਅੰਬੇਡਕਰ ਨੇ ਕਿਹਾ ਸੀ, ''ਗਾਂਧੀ ਜੀ ਦੇ ਕੋਲ ਬਹੁਤ ਧਨ ਹੁੰਦੇ ਹੋਏ ਵੀ ਉਨ੍ਹਾਂ ਨੇ ਇਕ ਤੋਂ ਬਾਅਦ ਇਕ ਗਲਤੀ ਕਰਕੇ ਅੱਜ ਇਹ ਹਾਲਤ ਪੈਦਾ ਕਰ ਦਿੱਤੇ ਹਨ। ਦੇਸ਼ ਵੰਡ ਦੇ ਕਿਨਾਰੇ ਉੱਤੇ ਹੈ।'' ਉਨ੍ਹਾਂ ਨੇ ਇਹ ਗੱਲ 1943 ਵਿਚ ਕਹੀ ਸੀ।[2] ਚਾਰ ਸਾਲਾਂ ਬਾਅਦ ਉਨ੍ਹਾਂ ਦਾ ਕਹਿਣਾ ਰਾਜਨੀਤਕ ਘਟਨਾਵਾਂ ਦੀ ਭਵਿੱਖ ਬਾਣੀ ਸਿੱਧ ਹੋਇਆ।

ਇਸੇ ਵਿਸ਼ੇ ਉੱਤੇ ਉਨ੍ਹਾਂ ਨੇ 12 ਮਈ 1943 ਦੇ ਦਿਨ ਆਪਣੀ ਇਕ ਮੁਲਾਕਾਤ ਵਿਚੋਂ ਆਪਣੀ ਸਲਾਹ ਦੱਸੀ, ''ਪਾਕਿਸਤਾਨ ਦਾ ਸੁਆਲ ਉਨ੍ਹਾਂ ਦੇ ਆਪਣੇ ਫ਼ੈਸਲੇ ਦਾ ਸੁਆਲ ਹੈ, ਇਸ ਲਈ ਇਸਨੂੰ ਉਨ੍ਹਾਂ ਦੇ ਮੱਤ ਅਨੁਸਾਰ ਹੀ ਹੱਲ ਕਰਨਾ ਹੋਵੇਗਾ, ਜਿਨਾਹ ਨੂੰ ਇਸਦੇ ਨਤੀਜੇ ਭੋਗਣੇ ਪੈਣੇ ਹਨ। ਇਸੇ ਵਜ੍ਹਾ ਨਾਲ (1) ਪਾਕਿਸਤਾਨ ਵਿਚ ਵਸਣ

1. ਕੀਰ (ਮ) : ਪੰਨਾ 372.

2. ਮਾਨੇ : ਪੰਨਾ 80.

ਵਾਲੇ ਲੋਕਾਂ ਦੀ ਮਰਜ਼ੀ ਦਾ ਪਤਾਂ ਲਗਾਉਣਾ ਹੋਵੇਗਾ। (2) ਜਿਸ ਪ੍ਰਦੇਸ਼ ਵਿਚ ਮੁਸਲਮਾਨਾਂ ਦੀ ਗਿਣਤੀ ਜ਼ਿਆਦਾ ਹੈ, ਉਥੋਂ ਦੇ ਗੈਰ-ਮੁਸਲਿਮਾਂ ਦੀ ਰਾਇ ਪਤਾ ਕਰਕੇ ਜੇ ਉਨ੍ਹਾਂ ਨੂੰ ਪਾਕਿਸਤਾਨ ਜਾਣਾ ਮਨਜ਼ੂਰ ਨਾ ਹੋਵੇ ਤਾਂ ਉਨ੍ਹਾਂ ਨੂੰ ਉਨ੍ਹਾਂ ਦੀ ਮਰਜ਼ੀ ਦਰਜ ਕਰਕੇ ਅਜਿਹੇ ਜ਼ਿਲ੍ਹਿਆਂ ਦੀਆਂ ਹੱਦਾਂ, ਹੱਦ ਸਮਿਤੀ ਕਾਇਮ ਕਰਕੇ ਉਸ ਤੋਂ ਨਿਸ਼ਚਿਤ ਕਰਵਾਉਣੀਆਂ ਹੋਣਗੀਆਂ ਅਤੇ ਇਨ੍ਹਾਂ ਇਲਾਕਿਆਂ ਦੇ ਮੁਸਲਮਾਨਾਂ ਨੂੰ ਜਾਂ ਤਾਂ ਦਸ ਸਾਲਾਂ ਲਈ ਭਾਰਤ ਵਿਚ ਹੀ ਰਖ ਕੇ, ਉਨ੍ਹਾਂ ਨੂੰ ਫੇਰ ਕਿੱਥੇ ਵਸਾਇਆ ਜਾਏ, ਇਸਦਾ ਨਿਰਣਾ ਕਰਨਾ ਹੋਵੇਗਾ, ਜਾਂ (3) ਪਾਕਿਸਤਾਨ ਦੀ ਫ਼ੌਰਨ ਸਥਾਪਨਾ ਕਰਕੇ ਦਸ ਸਾਲ ਬਾਅਦ ਲੋਕ ਰਾਇ ਇਕੱਠੀ ਕਰ ਕੇ ਉਹ ਲੋਕ ਕਿੱਥੇ ਰਹਿਣਾ ਚਾਹੁਣਗੇ, ਇਸਦਾ ਫ਼ੈਸਲਾ ਕਰਨਾ ਹੋਵੇਗਾ।'' ਬਾਬਾ ਸਾਹਿਬ ਨੇ ਇਸ ਤਰ੍ਹਾਂ ਦੇਸ਼ ਦੇ ਸਾਹਮਣੇ ਇਹ ਤਿੰਨ ਰਾਹ ਰਖੇ।

ਆਸਟਰੇਲੀਆ ਦੇ ਕੂਟ ਰਾਜਨੀਤਕ ਮਿਸਟਰ ਕਰਟਿਨ ਨੇ ਇਹ ਸੁਝਾਓ ਦਿੱਤਾ ਸੀ ਕਿ ਬ੍ਰਿਟਿਸ਼ ਸਾਮਰਾਜ ਦੇ ਵਿਚਾਰ-ਵਟਾਂਦਰਾ ਮੰਡਲ ਦੀ ਸਥਾਪਨਾ ਕੀਤੀ ਜਾਏ। ਇਸ ਬਾਰੇ ਆਪਣੇ ਵਿਚਾਰ ਦੱਸਦੇ ਹੋਏ ਅੰਬੇਡਕਰ ਨੇ ਕਿਹਾ ਸੀ, ''ਹਿੰਦੁਸਤਾਨ ਨੂੰ ਸਾਮਰਾਜ ਵਿਚ ਰੱਤੀ ਭਰ ਵੀ ਦਿਲਚਸਪੀ ਨਹੀਂ ਹੈ, ਕਿਉਂਕਿ ਇਥੋਂ ਦੀ ਪਰਜਾ ਨੂੰ ਆਪਣੇ ਬਰਾਬਰ ਦੇ ਦਰਜ਼ੇ ਦਾ ਨਾਗਰਿਕ ਸਮਝਣ ਲਈ ਸਾਮਰਾਜਵਾਦੀ ਕਦੀ ਤਿਆਰ ਨਹੀਂ ਹੋਣਗੇ।''[1]

ਡਾ. ਅੰਬੇਡਕਰ ਨੂੰ ਕਿਰਤ ਮੰਤਰੀ ਬਣੇ ਲਗਭਗ ਪੰਦਰਾਂ ਮਹੀਨੇ ਬੀਤ ਚੁੱਕੇ ਸਨ। ਇਨ੍ਹਾਂ ਚੌਦ੍ਹਾਂ-ਪੰਦਰਾਂ ਮਹੀਨਿਆਂ ਵਿਚ ਉਨ੍ਹਾਂ ਨੇ ਕਿਰਤ ਮੰਤਰੀ ਦੀ ਹੈਸੀਅਤ ਵਲੋਂ ਅਛੂਤਾਂ ਲਈ ਜਿਹੜਾ ਕਾਰਜ ਕੀਤਾ ਸੀ, ਉਸਦੀ ਅਛੂਤ ਸਮਾਜ ਨੂੰ ਜਾਣਕਾਰੀ ਦੇਣੀ ਜ਼ਰੂਰੀ ਸੀ। ਉਨ੍ਹਾਂ ਨੇ ਲਾਰਡ ਲਿਨਲਿਥਗੋ ਨੂੰ 72 ਸਫ਼ਿਆਂ ਦਾ ਬਿਆਨ ਪੇਸ਼ ਕੀਤਾ। ਉਸ ਵਿਚ ਉਨ੍ਹਾਂ ਨੇ ਹੇਠ ਲਿਖੀਆਂ ਮੰਗਾਂ ਪੇਸ਼ ਕੀਤੀਆਂ ਸਨ - (1) ਆਈ.ਸੀ.ਐੱਸ. ਨੌਕਰੀ ਵਿਚ ਅਛੂਤਾਂ ਦਾ ਹਿੱਸਾ ਵਧਾਇਆ ਜਾਵੇ, (2) ਆਬਾਦੀ ਦੇ ਅਨੁਪਾਤ ਵਿਚ ਮੁਸਲਮਾਨਾਂ ਵਾਂਗ ਅਛੂਤਾਂ ਨੂੰ ਨੌਕਰੀਆਂ ਦੇਣ ਦਾ 1934 ਵਿਚ ਜਿਹੜਾ ਨਿਰਣਾ ਲਿਆ ਗਿਆ ਸੀ, ਉਸਨੂੰ ਅਮਲ ਵਿਚ ਲਿਆਂਦਾ ਜਾਏ; (3) ਅਛੂਤਾਂ ਦੀ ਵਿੱਦਿਆ ਲਈ ਕੁਝ ਧਨ ਨਿਸ਼ਚਿਤ ਕੀਤਾ ਜਾਏ, (4) ਦਲਿਤ ਵਿਦਿਆਰਥੀਆਂ ਦੇ ਲਈ ਲੰਦਨ ਵਿਚ ਕੁਝ ਥਾਵਾਂ ਰਾਖਵੀਆਂ ਰਖੀਆਂ ਜਾਣ, (5) ਕੇਂਦਰੀ ਅਸੈਂਬਲੀ ਵਿਚ 141 ਮੈਂਬਰ ਹਨ, ਇਨ੍ਹਾਂ ਵਿਚ ਸਿਰਫ਼ ਇਕ ਹੀ ਅਛੂਤ ਮੈਂਬਰ ਹੈ, ਇਹ ਗਿਣਤੀ ਵਧਾਈ ਜਾਵੇ। (6) ਐਗਜ਼ੀਕਿਊਟਿਵ ਕੌਂਸਿਲ ਵਿਚ ਇਕ ਦੀ ਬਜਾਇ ਅਛੂਤਾਂ ਦੇ ਦੋ ਪ੍ਰਤੀਨਿਧੀ ਚੁਣੇ ਜਾਣ।

ਨਵੰਬਰ 1947 ਵਿਚ ਉਨ੍ਹਾਂ ਨੇ ਦਿੱਲੀ ਵਿਚ ਦਲਿਤ ਕਾਰਜਕਾਰਨੀ ਦੀ ਬੈਠਕ ਕੀਤੀ। ਇਸ ਬੈਠਕ ਵਿਚ ਉਨ੍ਹਾਂ ਨੇ ਕਾਰਜਕਰਤਿਆਂ ਨੂੰ ਇਹ ਜਾਣਕਾਰੀ ਦਿੱਤੀ। 8 ਦਸੰਬਰ, 1943 ਦੇ ਦਿਨ ਮੁੰਬਈ ਦੇ ਪਰੇਲ ਸਥਾਨ 'ਤੇ ਡਾ. ਅੰਬੇਡਕਰ ਦੇ ਕੰਮਾਂ ਦੀ ਸ਼ਲਾਘਾ ਲਈ ਇਕ ਵਿਸ਼ਾਲ ਸਭਾ ਆਯੋਜਿਤ ਕੀਤੀ ਗਈ। ਸ੍ਰੀ ਗਣਪਤਰਾਵ ਯਾਧਵ ਉਰਫ਼ ਮਡਕੇਬੁਆ ਇਸ ਸਭਾ ਦੇ ਸਭਾਪਤੀ ਸਨ। ਬਾਬਾ ਸਾਹਿਬ ਨੇ ਹਜ਼ਾਰਾਂ ਸਰੋਤਿਆਂ ਦੇ ਸਾਹਮਣੇ ਭਾਸ਼ਣ ਦਿੰਦੇ ਹੋਏ ਜ਼ਿਆਦਾਤਰ ਮੰਗਾਂ ਨੂੰ ਕਿਸ ਤਰ੍ਹਾਂ ਮਾਣਤਾ ਮਿਲੀ, ਇਸ

---

1. ਕੀਰ (ਮ), ਪੰਨਾ 373.

ਬਾਰੇ ਵਿਸਤਾਰਪੂਰਵਕ ਜਾਣਕਾਰੀ ਦਿੱਤੀ। ਆਪਣੀਆਂ ਸਹੂਲਤਾਂ ਪ੍ਰਤੀ ਸੁਚੇਤ ਰਹਿਣ ਦਾ ਇਸ਼ਾਰਾ ਕਰਦੇ ਹੋਏ ਉਨ੍ਹਾਂ ਨੇ ਕਿਹਾ, "ਸਿਰਫ਼ ਸਹੂਲਤਾਂ ਮਿਲਣ ਨਾਲ ਕੋਈ ਲਾਭ ਨਹੀਂ ਹੈ। ਇਹ ਸਹੂਲਤਾਂ ਸਾਡੀਆਂ ਝੋਲੀਆਂ ਵਿਚ ਪੈਂਦੀਆਂ ਵੀ ਹਨ ਜਾ ਨਹੀਂ, ਇਸ ਵੱਲ ਸਾਨੂੰ ਧਿਆਨ ਦੇਣਾ ਚਾਹੀਦਾ ਹੈ। ਜਦੋਂ ਇਸ ਦੇਸ਼ ਨੂੰ ਸਵਰਾਜ ਮਿਲੇਗਾ ਤਦ ਹਿੰਦੂ-ਮੁਸਲਮਾਨਾਂ ਦੇ ਨਾਲ ਹੀ ਅਛੂਤ ਵੀ ਉਸਦਾ ਸਾਂਝੇਦਾਰ ਹੋਵੇਗਾ। ਅਛੂਤਾਂ ਨੂੰ ਮੁਸਲਮਾਨਾਂ ਵਾਂਗ ਹੀ ਬਰਾਬਰੀ ਦਾ ਦਰਜਾ ਦਵਾਉਣ ਲਈ ਅੱਜ ਅਸੀਂ ਜੱਸ ਖੱਟਿਆ ਹੈ। ਮੇਰੀ ਸਰਕਾਰੀ ਮੰਤਰੀ ਪਦ ਲਈ ਚੋਣ ਕੰਵਲ ਦੇ ਪੱਤੇ 'ਤੇ ਪਈ ਹੋਈ ਤ੍ਰੇਲ ਦੀ ਬੂੰਦ ਵਾਂਗ ਹੈ। ਜਾਂ ਇਹ ਸਮਝੋ ਕਿ ਉਸ ਤੋਂ ਵੀ ਛੇਤੀ ਨਸ਼ਟ ਹੋਣ ਵਾਲੀ ਹੈ। ਈਸਾਈ, ਪਾਰਸੀ, ਯਹੂਦੀ ਆਦਿ ਘਟਗਿਣਤੀ ਸਮਾਜ, ਕਾਂਗਰਸ ਦਾ ਸਾਹਮਣਾ ਨਹੀਂ ਕਰ ਸਕਦੇ। ਇਹੋ ਸੱਚ ਹੀ ਸਲਾਹੁਣਯੋਗ ਹੈ ਕਿ ਅਛੂਤ ਸਮਾਜ ਨੇ ਉਨ੍ਹਾਂ ਦਾ ਮੁਕਾਬਲਾ ਕੀਤਾ ਹੈ। ਆਪਣੇ ਹੱਕ ਲਈ ਸ਼ਰਮਾਉਣ ਦੀ ਕੋਈ ਵਜ੍ਹਾ ਨਹੀਂ ਹੈ। ਹਰ ਵਿਅਕਤੀ ਨੂੰ ਆਪਣੇ ਸਿਧਾਂਤਾਂ ਅਨੁਸਾਰ ਸੰਘਰਸ਼ ਕਰਨ ਲਈ ਤਿਆਰ ਰਹਿਣਾ ਚਾਹੀਦਾ ਹੈ। ਮੇਰੀ ਤਾਂ ਇਹੀ ਇੱਛਾ ਹੈ ਕਿ ਮੈਂ ਕੁਝ ਅਜਿਹਾ ਕਰ ਸਕਾਂ ਜਿਸਦਾ ਲਾਭ ਸਭ ਪ੍ਰਦੇਸਾਂ ਵਿਚ ਵੱਸਣ ਵਾਲੇ ਅਛੂਤਾਂ ਨੂੰ ਮਿਲ ਸਕੇ।" ਆਪਣੇ ਭਾਸ਼ਣ ਦੇ ਅੰਤ ਵਿਚ ਡਾ. ਅੰਬੇਡਕਰ ਨੇ ਅਛੂਤਾਂ ਲਈ ਦਿਸ਼ਾ ਦੇਂਦੇ ਹੋਏ ਕਿਹਾ, "ਅਛੂਤ ਸਮਾਜ ਨੂੰ ਅੱਜ ਕਲ੍ਹ ਲਕਵਾ ਮਾਰ ਗਿਆ ਹੈ। ਉਸ ਅਪੰਗ ਸਮਾਜ ਨੂੰ ਆਪਣੇ ਪੈਰਾਂ 'ਤੇ ਖੜ੍ਹੇ ਹੋਣ ਦੀ ਸ਼ਕਤੀ ਪ੍ਰਾਪਤ ਕਰਨੀ ਚਾਹੀਦੀ ਹੈ। ਉਸਨੂੰ ਆਪਣੀ ਯੋਗਤਾ ਅਤੇ ਗੁਣਾਂ ਦੇ ਆਧਾਰ ਤੇ ਹੀ ਉੱਪਰ ਉਠਣ ਦੀ ਆਸ ਕਰਨੀ ਚਾਹੀਦੀ ਹੈ।"

# 42

ਹਿੰਦੂ ਮੁਸਲਿਮ ਏਕਤਾ ਕਾਇਮ ਕਰਨ ਲਈ ਕੀਤੀਆਂ ਜਾ ਰਹੀਆਂ ਮਹਾਤਮਾ ਗਾਂਧੀ ਦੀਆਂ ਸਾਰੀਆਂ ਕੋਸ਼ਿਸ਼ਾਂ ਮਿੱਟੀ ਵਿਚ ਮਿਲ ਰਹੀਆਂ ਸਨ। ਚੱਕਰਵਰਤੀ ਰਾਜਗੋਪਾਲਾਚਾਰੀਆ ਨੇ ਵੀ ਆਪਣੀ ਇਕ ਤਜਵੀਜ਼ ਪੇਸ਼ ਕੀਤੀ। ਜਦੋਂ ਪੱਤਰਕਾਰਾਂ ਨੇ ਡਾ. ਅੰਬੇਡਕਰ ਤੋਂ ਇਸ ਤਜਵੀਜ਼ ਬਾਰੇ ਪ੍ਰਸ਼ਨ ਪੁੱਛਿਆ ਤਾਂ ਉਨ੍ਹਾਂ ਨੇ ਉੱਤਰ ਦਿੱਤਾ, "ਗਾਂਧੀ ਜੀ ਨੇ ਪ੍ਰਾਂਤਕ ਸ੍ਵੈ-ਨਿਰਣੇ ਦੇ ਅਧਿਕਾਰ ਨੂੰ ਮੰਨ ਲਿਆ ਹੈ, ਉਸ ਨਾਲ ਮੈਂ ਸੰਤੁਸ਼ਟ ਹਾਂ, ਪਰ ਉਨ੍ਹਾਂ ਨੇ ਮੁਸਲਿਮ ਲੀਗ ਦੇ ਸਹਿਕਾਰਜ ਦੇ ਲਈ ਜਿਹੜੀਆਂ ਸ਼ਰਤਾਂ ਰਖੀਆਂ ਹਨ ਉਹ ਉਨ੍ਹਾਂ ਨੂੰ ਨਹੀਂ ਰੱਖਣੀਆਂ ਚਾਹੀਦੀਆਂ ਸਨ।"[1] ਇਸ ਤਜਵੀਜ਼ ਨਾਲੋਂ ਮੈਂ 1943 ਵਿਚ ਜਿਹੜੀ ਰਾਇ ਦਿੱਤੀ ਸੀ, ਉਹ ਜ਼ਿਆਦਾ ਵਧੀਆ ਸੀ। ਉਨ੍ਹਾਂ ਨੇ ਅੰਤ ਵਿਚ ਇਹ ਕਿਹਾ, "ਇਸ ਤਜਵੀਜ਼ ਕਾਰਣ ਗੱਲਬਾਤ ਲਈ ਰਸਤਾ ਖੁਲ੍ਹ ਗਿਆ ਹੈ।"[2]

ਮਹਾਰਾਸ਼ਟਰ ਵਿਚ ਕੁਝ ਲੋਕ ਜਾਣ-ਬੁੱਝ ਕੇ ਇਹ ਪ੍ਰਚਾਰ ਕਰ ਰਹੇ ਸਨ ਕਿ ਡਾ. ਅੰਬੇਡਕਰ ਮਹਾਰ ਸਮਾਜ ਦੇ ਨੇਤਾ ਹਨ, ਅਤੇ ਉਹ ਮਹਾਰਾਂ ਦੇ ਹਿੱਤ ਵਾਲੇ ਕੰਮ ਹੀ ਕਰਦੇ ਹਨ। ਦਰਅਸਲ, ਉਨ੍ਹਾਂ ਨੇ ਆਪਣੇ ਕੰਮਾਂ, ਵਿਚਾਰਾਂ ਅਤੇ ਵਿਵਹਾਰ ਵਿਚ ਕਿਸੇ ਤਰ੍ਹਾਂ ਦਾ ਭੇਦਭਾਵ ਕਦੀ ਨਹੀਂ ਕੀਤਾ। ਅਸੈਂਬਲੀ ਅਤੇ ਕੌਂਸਿਲ ਆਫ ਸਟੇਟ ਵਿਚ ਅਛੂਤ ਦਾ ਨਾਂ ਵੀ ਸੁਝਾਇਆ ਸੀ।

29 ਜਨਵਰੀ, 1944 ਦੇ ਦਿਨ ਕਾਨਪੁਰ ਵਿਚ ਦਲਿਤ ਫੈਡਰੇਸ਼ਨ ਦਾ ਦੂਜਾ ਸਾਲਾਨਾ ਜਲਸਾ ਹੋਇਆ। ਉਸ ਸਮੇਂ ਉਨ੍ਹਾਂ ਨੇ ਕਾਂਗਰਸ ਉੱਤੇ ਤਿੱਖਾ ਵਿਅੰਗ ਕੱਸਦੇ ਹੋਏ ਕਿਹਾ, "ਕਾਂਗਰਸ ਇਕ ਅੱਗ ਵਿਚ ਸੜਦਾ ਹੋਇਆ ਮਕਾਨ ਹੈ। ਉਸ ਵਿਚ ਜਾ ਕੇ ਆਪਣਾ ਅਤੇ ਆਪਣੇ ਸਮਾਜ ਦਾ ਨੁਕਸਾਨ ਨਾ ਕਰੋ।" ਉਨ੍ਹਾਂ ਨੇ ਇਹ ਸਲਾਹ ਦਿੱਤੀ ਕਿ, "ਦਲਿਤ ਨੌਜਵਾਨਾਂ ਨੂੰ ਆਪਣੀ ਸਾਰੀ ਸ਼ਕਤੀ ਫੈਡਰੇਸ਼ਨ ਨੂੰ ਸਹਾਰਾ ਦੇਣ ਵਿਚ ਲਗਾਉਣੀ ਚਾਹੀਦੀ ਹੈ। ਇਸ ਨਾਲ ਅੰਗਰੇਜ਼ੀ ਹਕੂਮਤ ਨੂੰ ਵੀ ਅਛੂਤਾਂ ਦੇ ਨਿਆਂ ਸੰਗਤ ਹੱਕਾਂ ਨੂੰ ਨਜ਼ਰ ਅੰਦਾਜ਼ ਕਰਨਾ ਸੰਭਵ ਨਹੀਂ ਹੋ ਸਕੇਗਾ। ਦਲਿਤਾਂ ਨੂੰ ਦੂਜੇ ਦਰਜ਼ੇ ਦੀ ਨਾਗਰਿਕਤਾ ਨਾਮਨਜ਼ੂਰ ਕਰ ਦੇਣੀ ਚਾਹੀਦੀ ਹੈ। ਉਨ੍ਹਾਂ ਨੂੰ ਦਾਸ ਦੀ ਤਰ੍ਹਾਂ ਜੀਊਣਾ ਅਤੇ ਵਿਵਹਾਰ ਕਰਨਾ ਛੱਡ ਦੇਣਾ ਚਾਹੀਦਾ ਹੈ। ਅਤੇ ਮਾਲਿਕ ਵਾਂਗ ਜੀਉਣਾ ਚਾਹੀਦਾ ਹੈ। ਉਨ੍ਹਾਂ ਦਾ ਭਾਸ਼ਣ ਬੜਾ ਹੀ ਪ੍ਰੇਰਣਾਦਾਇਕ ਰਿਹਾ।[3] ਉਨ੍ਹਾਂ ਦੀ ਲੈਅਬਧ ਸ਼ਾਂਤ ਅਤੇ ਗੰਭੀਰ ਬਾਣੀ

---

1. ਮਾਨੇ : ਪੰਨਾ 84.
2. ਮਾਨੇ : ਪੰਨੇ 85-86.
3. ਫ੍ਰੀ ਪ੍ਰੈਸ ਜਨਰਲ : 1.2.1944.

ਵਿਚ ਇਨਸਾਨ ਦੇ ਮਨ ਵਿਚ ਸ੍ਵੈ-ਮਾਣ ਦੀ ਜੋਤ ਜਗਾਉਣ ਦੀ ਅਨੋਖੀ ਸ਼ਕਤੀ ਸੀ। ਆਪਣੇ ਭਾਸ਼ਣ ਦੇ ਅੰਤ ਵਿਚ ਇਸਤਰੀਆਂ ਅਤੇ ਨੌਜਵਾਨਾਂ ਨੂੰ ਉਪਦੇਸ਼ ਦੇਣਾ ਵੀ ਉਹ ਨਾ ਭੁੱਲੇ - "ਕੋਈ ਵੀ ਅੰਦੋਲਨ ਇਸਤਰੀਆਂ ਦੇ ਸਹਿਯੋਗ ਤੋਂ ਬਿਨਾਂ ਸੰਭਵ ਨਹੀਂ ਹੈ। ਨੌਜਵਾਨਾਂ ਨੂੰ ਦਲਾਂ ਦਾ ਸੰਗਠਨ ਕਰਨਾ ਚਾਹੀਦਾ ਹੈ ਅਤੇ ਆਪਸੀ ਮਤਭੇਦਾਂ ਨੂੰ ਖਤਮ ਕਰਨਾ ਚਾਹੀਦਾ ਹੈ।"

ਭਾਰਤੀ ਰਾਜਨੀਤੀ ਦੇ ਮੈਦਾਨ ਵਿਚ ਅੰਗਰੇਜ਼ ਸਰਕਾਰ ਅਤੇ ਕਾਂਗਰਸ ਵਿਚਕਾਰ ਸੁਲਾਹ ਕਾਇਮ ਕਰਨ ਲਈ ਸਰ ਤੇਜ ਬਹਾਦਰ ਸਪਰੂ, ਡਾ. ਮੁਕੰਦਰਾਵ ਜੈਕਰ ਅਤੇ ਸ੍ਰੀਨਿਵਾਸ ਸ਼ਾਸਤਰੀ ਨੇ ਕਈ ਵਾਰ ਵਿਚੋਲੀਏ ਵਜੋਂ ਕੰਮ ਕੀਤਾ ਸੀ। 1944 ਵਿਚ ਨਿਰਦਲ ਸਭਾ ਦੇ ਮੁਖੀ ਦੇ ਰੂਪ ਵਿਚ ਸਪਰੂ ਨੇ ਅਗਵਾਈ ਕੀਤੀ ਅਤੇ ਇਕ ਸਮਿਤੀ ਕਾਇਮ ਕਰਨਾ ਤੈਅ ਹੋਇਆ।" ਇਸ ਸਮਿਤੀ ਵਿਚ ਤਿੰਨ ਕਾਨੂੰਨ-ਮਾਹਿਰਾਂ ਦੀ ਸ਼ਮੂਲੀਅਤ ਕੀਤੀ ਜਾਏ ਅਤੇ ਇਸ ਸਮਿਤੀ ਦੇ ਸਾਮ੍ਹਣੇ ਸਿਰਫ਼ ਜਾਤੀ ਏਕਤਾ ਦਾ ਹੀ ਉਦੇਸ਼ ਨਾ ਹੋਵੇ, ਸਗੋਂ ਘੱਟ ਗਿਣਤੀ ਸਮਾਜ ਦੇ ਸੁਆਲਾਂ ਨੂੰ ਰਾਸ਼ਟਰ ਹਿਤ ਦੀ ਦ੍ਰਿਸ਼ਟੀ ਤੋਂ ਜਾਂਚ ਕਰਨ ਦਾ ਜਤਨ ਵੀ ਕਰੇ।" ਇਹ ਸੁਝਾਅ ਡਾ. ਅੰਬੇਡਕਰ ਨੇ ਦਿੱਤਾ ਸੀ।[1] ਅੰਤ ਵਿਚ ਜਦੋਂ ਸਪਰੂ ਕਮੇਟੀ ਨੇ ਚਾਰ ਉਪ ਸਮਿਤੀਆਂ ਕਾਇਮ ਕੀਤੀਆਂ ਤਾਂ ਫੇਰ ਡਾ. ਅੰਬੇਡਕਰ ਨੇ ਉਸ ਵਿਚੋਂ ਆਪਣੇ ਆਪ ਨੂੰ ਕੱਢ ਲਿਆ। ਉਨ੍ਹਾਂ ਨੂੰ ਲੱਗ ਰਿਹਾ ਸੀ ਕਿ ਕਿਸੇ ਵੀ ਪੱਖ ਦੇ ਅਧੀਨ ਨਾ ਆਉਣ ਵਾਲੇ ਲੋਕ ਸਮੁੱਚੇ ਰਾਸ਼ਟਰ ਹਿਤ ਲਈ ਰੁਕਾਵਟ ਬਣ ਸਕਦੇ ਹਨ।

ਡਾ. ਅੰਬੇਡਕਰ ਦੀਆਂ ਤਰਕੀਬਾਂ ਦੀ ਦੇਸ਼ ਦੇ ਰਾਸ਼ਟਰੀ ਵਿਚਾਰਧਾਰਾ ਵਾਲੇ ਅਖ਼ਬਾਰਾਂ ਨੇ ਪ੍ਰਸੰਸਾ ਕੀਤੀ। 17 ਜੁਲਾਈ, 1944 ਨੂੰ ਗਾਂਧੀ-ਜਿਨਾਹ ਮੁਲਾਕਾਤ ਹੋਈ ਅਤੇ ਉਨ੍ਹਾਂ ਨੇ ਰਾਜਾ ਜੀ ਦੀ ਤਜਵੀਜ਼ ਉੱਤੇ ਵਿਚਾਰ ਕੀਤਾ। ਇਸ ਗੱਲਬਾਤ ਵਿਚ ਗਾਂਧੀ ਜੀ ਨੇ ਜਿਨਾਹ ਨੂੰ ਜਦੋਂ ਇਹ ਪ੍ਰਸ਼ਨ ਕੀਤਾ, "ਪਾਕਿਸਤਾਨ ਦਾ ਮਤਲਬ ਕੀ ਹੈ?" ਤਾਂ ਜਿਨਾਹ ਨੇ ਡਾ. ਅੰਬੇਡਕਰ ਦੀ ਕਿਤਾਬ 'ਥਾਟਸ ਆਨ ਪਾਕਿਸਤਾਨ' ਵਲ ਇਸ਼ਾਰਾ ਕਰਕੇ ਗਾਂਧੀ ਨੂੰ ਉਸਦਾ ਅਧਿਐਨ ਕਰਨ ਦੀ ਸਲਾਹ ਦਿੱਤੀ।[2] ਇਸ ਬਾਰੇ ਆਪਣੇ ਵਿਚਾਰ ਦੱਸਦੇ ਹੋਏ ਡਾ. ਅੰਬੇਡਕਰ ਨੇ ਕਿਹਾ ਸੀ, "ਰਾਜਾ ਜੀ ਦੀ ਯੋਜਨਾ ਵਿਚ ਜਾਤੀ ਪ੍ਰਸ਼ਨ ਨੂੰ ਰਾਜਸੀ ਸੁਆਲ ਨਾਲ ਜੋੜ ਦਿੱਤਾ ਗਿਆ ਹੈ। ਅਜਿਹਾ ਜਾਲ ਸੁੱਟਿਆ ਗਿਆ ਹੈ ਕਿ ਪਹਿਲੇ ਤੁਸੀਂ ਸਾਨੂੰ ਆਜ਼ਾਦੀ ਦਿਵਾਉਣ ਵਿਚ ਮਦਦ ਕਰੋ, ਫਿਰ ਅਸੀਂ ਪਾਕਿਸਤਾਨ ਉੱਤੇ ਵਿਚਾਰ ਕਰਾਂਗੇ।" ਜਿਸ ਤਰ੍ਹਾਂ ਪਹਿਲੇ ਹਿੰਦੂ ਰਾਜਾ ਲੋਕ ਪਰਾਏ ਲੋਕਾਂ ਦੇ ਹਮਲੇ ਤੋਂ ਆਪਣੇ ਰਾਜ ਨੂੰ ਬਚਾਉਣ ਲਈ ਗੁਆਂਢੀ ਦੇਸ਼ ਦੇ ਰਾਜੇ ਨਾਲ ਵਿਆਹ ਦੇ ਰਿਸ਼ਤੇ ਕਾਇਮ ਕਰਦੇ ਸਨ। ਉਸ ਵਿਚ ਚੰਗੇ ਵਰ ਦੀ ਚੋਣ ਲਈ ਪ੍ਰਸ਼ਨ ਹੀ ਨਹੀਂ ਸੀ। ਇਸ ਲਈ ਨਾ ਚੰਗਾ ਵਰ ਮਿਲਦਾ ਸੀ ਨਾ ਹੀ ਪੈਸਾ।" ਇਹ ਮਿਹਣਾ ਮਾਰਦੇ ਹੋਏ ਡਾ. ਅੰਬੇਡਕਰ ਨੇ ਇਸ ਤਜਵੀਜ਼ ਦੀਆਂ ਅਨੇਕ ਖ਼ਾਮੀਆਂ ਵੱਲ ਇਸ਼ਾਰਾ ਕੀਤਾ। ਉਨ੍ਹਾਂ ਨੇ ਅੰਤ ਵਿਚ ਕਿਹਾ ਕਿ ਪਾਕਿਸਤਾਨ ਦੀ ਰਚਨਾ ਕਰਦੇ ਸਮੇਂ ਇਹ ਧਿਆਨ ਰੱਖੋ ਕਿ

1. ਸਪਰੂ ਕਮੇਟੀ ਆਨ ਇੰਡੀਅਨ ਕਾਂਸਟੀਚਿਊਸ਼ਨਲ ਰਿਫਾਰਮਜ਼, 1945, ਅਪੈਂਡਿਕਸ XI, ਪੰਨਾ 71.
2. ਮਾਨੇ : ਪੰਨਾ 151.

ਪੰਜਾਬ ਅਤੇ ਬੰਗਾਲ ਪ੍ਰਦੇਸ਼ ਵਿਚ ਘੱਟ ਤੋਂ ਘੱਟ 15-20 ਪ੍ਰਤੀਸ਼ਤ ਅਛੂਤ ਰਹਿੰਦੇ ਹਨ। ਉਨ੍ਹਾਂ ਦੀ ਲੋਕ ਰਾਇ ਤੋਂ ਬਗੈਰ ਉਨ੍ਹਾਂ ਦੀ ਪਾਕਿਸਤਾਨ ਵਿਚ ਸਮੂਲੀਅਤ ਨਹੀਂ ਕੀਤੀ ਜਾ ਸਕੇਗੀ।

ਡਾ. ਅੰਬੇਡਕਰ ਨੇ ਜਿਨਾਹ ਤੋਂ ਕਈ ਤਰ੍ਹਾਂ ਦੇ ਸੁਆਲ ਪੁੱਛੇ ਅਤੇ ਗਾਂਧੀ ਜੀ ਉਤੇ ਇਹ ਇਲਜ਼ਾਮ ਵੀ ਲਗਾਇਆ ਕਿ, "ਉਨ੍ਹਾਂ ਨੇ ਜਿਨਾਹ ਨੂੰ ਇਹ ਸੁਆਲ ਕਿਉਂ ਨਹੀਂ ਕੀਤੇ। ਗਾਂਧੀ ਜੀ ਸਮਝਦੇ ਹਨ ਕਿ ਪਾਕਿਸਤਾਨ ਦਾ ਸੁਆਲ ਸਿਰਫ਼ ਹਿੰਦੂ-ਮੁਸਲਿਮ ਸਮੱਸਿਆ ਹੀ ਹੈ। ਪਰ ਉਹ ਭੁੱਲ ਜਾਂਦੇ ਹਨ ਕਿ ਇਸ ਵਿਚ ਅਛੂਤ ਵੀ ਇਕ ਤੀਜਾ ਮਹੱਤਵਸਮਾਪਤ ਸਮਾਜ ਹੈ। ਇਨ੍ਹਾਂ ਵਲੋਂ ਬੋਲਣ ਦਾ ਕਾਂਗਰਸ, ਮੁਸਲਿਮ ਲੀਗ ਅਤੇ ਹਿੰਦੂ ਮਹਾਂਸਭਾ ਨੂੰ ਬਿਲਕੁਲ ਹੱਕ ਨਹੀਂ ਹੈ। ਹੁਣ ਤਕ ਤਾਂ ਡਾ. ਅੰਬੇਡਕਰ ਨੇ ਅਛੂਤ ਸਮਾਜ ਨੂੰ ਰਾਸ਼ਟਰੀ ਮਹੱਤਵ ਦਾ ਥਾਂ ਦੁਆ ਦਿੱਤਾ ਸੀ। ਇਸ ਲਈ ਉਨ੍ਹਾਂ ਨੇ ਸਾਫ਼ ਤੌਰ ਤੇ ਇਹ ਚੇਤਾਵਨੀ ਦੇ ਦਿੱਤੀ ਸੀ ਕਿ ਭਾਵੀ ਪਾਕਿਸਤਾਨ ਦੇ ਇਲਾਕਿਆਂ ਵਿਚ ਬਿਨਾਂ ਲੋਕ ਰਾਇ ਦੇ ਅਛੂਤ ਸਮਾਜ ਪਾਕਿਸਤਾਨ ਦਾ ਨਾਗਰਿਕ ਨਹੀਂ ਬਣੇਗਾ।

ਜਦੋਂ ਅੰਬੇਡਕਰ ਨੂੰ ਇਹ ਲੱਗਿਆ ਕਿ ਗਾਂਧੀ ਜੀ ਪਾਕਿਸਤਾਨ ਦੀ ਮੰਗ ਉੱਤੇ ਗੰਭੀਰਤਾ ਨਾਲ ਵਿਚਾਰ ਕਰ ਰਹੇ ਹਨ ਤਦ ਉਨ੍ਹਾਂ ਸੋਚਿਆ ਕਿ ਗਾਂਧੀ ਜੀ ਅਛੂਤਾਂ ਦੀਆਂ ਮੰਗਾਂ ਉਤੇ ਵੀ ਹਮਦਰਦੀ ਸਮਾਪਤ ਵਿਚਾਰ ਕਰਨਗੇ। ਇਸ ਲਈ ਉਨ੍ਹਾਂ ਨੇ ਇਕ ਪੱਤਰ ਲਿਖਿਆ, "ਜੇ ਹਿੰਦੁਸਤਾਨ ਨੇ ਆਪਣਾ ਰਾਜਸੀ ਮਕਸਦ ਹਾਸਿਲ ਕਰਨਾ ਹੈ ਤਾਂ ਹਿੰਦੂ-ਮੁਸਲਿਮ ਸੁਆਲ ਦੇ ਨਾਲ-ਨਾਲ ਕੁਲੀਨ-ਅਛੂਤਾਂ ਦੇ ਪ੍ਰਸ਼ਨ ਦਾ ਵੀ ਹੱਲ ਲੱਭਣਾ ਚਾਹੀਦਾ ਹੈ। ਉਨ੍ਹਾਂ ਦੇ ਇਸ ਪ੍ਰਸ਼ਨ ਦਾ ਗਾਂਧੀ ਜੀ ਨੇ ਆਪਣੇ 6 ਅਗਸਤ ਦੇ ਪੱਤਰ ਵਿਚ ਉੱਤਰ ਦਿੱਤਾ, "ਅਛੂਤਾਂ ਦਾ ਪ੍ਰਸ਼ਨ ਧਾਰਮਿਕ ਅਤੇ ਸਮਾਜਿਕ ਸਰੂਪ ਦਾ ਹੈ।"[1]

1944 ਦੇ ਅੱਧ ਸਤੰਬਰ ਵਿਚ ਅਛੂਤ ਸਮਾਜ ਵਲੋਂ ਕਲਕੱਤਾ ਵਿਖੇ ਅੰਬੇਡਕਰ ਦਾ ਸਤਿਕਾਰ ਕੀਤਾ ਗਿਆ। ਉਸ ਸਮੇਂ ਡਾ. ਅੰਬੇਡਕਰ ਨੇ ਕ੍ਰਿਪਸ ਮਿਸ਼ਨ ਦੀ ਅਸਫਲਤਾ 'ਤੇ ਖੁਸ਼ੀ ਪ੍ਰਗਟ ਕੀਤੀ। ਉਨ੍ਹਾਂ ਨੇ ਨਾਲ ਹੀ ਹੈਰਾਨੀ ਪ੍ਰਗਟ ਕੀਤੀ ਕਿ ਹਿੰਦੂ ਲੋਕ ਸਮਝੌਤੇ ਲਈ ਮੁਸਲਮਾਨਾਂ ਨੂੰ ਬੇਨਤੀ ਕਰਦੇ ਹਨ, ਪਰ ਅਛੂਤਾਂ ਦੀ ਪਰਵਾਹ ਤਕ ਨਹੀਂ ਕਰਦੇ। ਉਨ੍ਹਾਂ ਨੇ ਗਾਂਧੀ ਅਤੇ ਵਾਇਸਰਾਏ ਦੇ ਵਿਚ ਹਾਲ ਵਿਚ ਹੀ ਹੋਏ ਪੱਤਰ ਵਿਹਾਰ ਵੱਲ ਧਿਆਨ ਦੁਆਇਆ। ਉਨ੍ਹਾਂ ਨੇ ਵਾਇਸਰਾਏ ਨੂੰ ਸਾਫ਼-ਸਾਫ਼ ਸੂਚਿਤ ਕੀਤਾ ਕਿ ਰਾਜ ਦੀ ਵਾਗਡੋਰ ਸੌਂਪਣ ਦੇ ਲਈ ਸਿਰਫ਼ ਹਿੰਦੂ-ਮੁਸਲਮਾਨਾਂ ਦੀ ਆਪਸੀ ਸੁਲਹ ਹੋ ਜਾਣ ਨਾਲ ਕੰਮ ਨਹੀਂ ਚਲੇਗਾ, ਦਲਿਤ ਸਮਾਜ ਨਾਲ ਵੀ ਸਮਝੌਤਾ ਕਰਨਾ ਜ਼ਰੂਰੀ ਹੈ। ਵਾਇਸਰਾਏ ਨੇ ਉਨ੍ਹਾਂ ਦੀ ਇਹ ਦਲੀਲ ਨੋਟ ਕਰ ਲਈ ਇਸ ਵਜ੍ਹਾ ਨਾਲ ਉਨ੍ਹਾਂ ਨੇ ਐਲਾਨ ਕੀਤਾ ਕਿ, "ਸਾਡੀ ਜਿੱਤ ਹੁਣ ਨੇੜੇ ਹੈ।"[2]

---

1. ਕੀਰ (ਮ) : 376.
2. ਮਾਨੇ, ਪੰਨਾ 84.

# 43

20 ਸਤੰਬਰ, 1944 ਦੇ ਦਿਨ ਹੈਦਰਾਬਾਦ ਰਿਆਸਤ ਦੇ ਸ਼ੈਡਊਲਡ ਕਾਸਟ ਫੈਡਰੇਸ਼ਨ ਦੀ ਸਭਾ ਵਿਚ ਡਾ. ਅੰਬੇਡਕਰ ਨੇ ਬਹੁਤ ਹੀ ਤਿੱਖਾ ਭਾਸ਼ਣ ਦਿੱਤਾ। ਉਨ੍ਹਾਂ ਨੇ ਕਿਹਾ, "ਦੇਸ਼ ਦੇ ਸ਼ਾਸਨ ਵਿਚ ਆਪਣੇ ਹੱਕ ਦਾ ਹਿੱਸਾ ਪ੍ਰਾਪਤ ਕਰਨਾ ਦਲਿਤ ਸਮਾਜ ਦਾ ਉਦੇਸ਼ ਹੈ।"[1]

ਹੈਦਰਾਬਾਦ ਸ਼ੈਡਊਲਡ ਕਾਸਟ ਫੈਡਰੇਸ਼ਨ ਵਲੋਂ ਡਾ. ਅੰਬੇਡਕਰ ਨੂੰ ਜਿਹੜਾ ਮਾਨ ਪੱਤਰ ਦਿੱਤਾ ਗਿਆ ਸੀ, ਉਸ ਵਿਚ ਇਹ ਲਿਖਿਆ ਗਿਆ ਸੀ ਕਿ, "ਜੇ ਗਾਂਧੀ ਜਿਨਾਹ ਵਿਚਕਾਰ ਹੋਏ ਸਮਝੌਤੇ ਲਈ ਅੰਬੇਡਕਰ ਦੀ ਸਹਿਮਤੀ ਨਾ ਹੋਈ ਤਾਂ ਉਹ ਫ਼ੈਸਲਾ ਅਛੂਤਾਂ ਲਈ ਬੰਧਨਕਾਰੀ ਨਹੀਂ ਹੋਵੇਗਾ।" ਉਸੇ ਸ਼ਾਮ ਡਾ. ਅੰਬੇਡਕਰ ਮਦਰਾਸ ਸ਼ੈਡਊਲਡ ਕਾਸਟ ਫੈਡਰੇਸ਼ਨ ਦੀ ਕਾਰਜਕਾਰਿਣੀ ਸਭਾ ਦੀ ਬੈਠਕ ਵਿਚ ਹਾਜ਼ਰ ਹੋਣ ਲਈ ਰਵਾਨਾ ਹੋ ਗਏ।

22 ਸਤੰਬਰ, 1944 ਨੂੰ ਮਦਰਾਸ ਮਹਾਨਗਰ ਪਾਲਿਕਾ ਨੇ ਮਦਰਾਸ ਦੇ ਰਿਪਨ ਭਵਨ ਵਿਚ ਡਾ. ਅੰਬੇਡਕਰ ਨੂੰ ਮਾਨ ਪੱਤਰ ਅਰਪਿਤ ਕੀਤਾ। ਆਪਣੇ ਉੱਤਰ ਵਿਚ ਉਨ੍ਹਾਂ ਨੇ ਕਿਹਾ ਕਿ ਉਹ ਖ਼ੁਦ ਸਵਰਾਜ ਜਾਂ ਸੁਤੰਤਰਤਾ ਦੇ ਵਿਰੋਧੀ ਨਹੀਂ ਹਨ। ਉਨ੍ਹਾਂ ਨੇ ਕਿਹਾ, ਲੋਕਤੰਤਰੀ ਰਾਜ ਦੀ ਬਾਗਡੋਰ ਜੋ ਪੂੰਜੀਪਤੀਆਂ ਦੇ ਹੱਥਾਂ ਵਿਚ ਜਾਂਦੀ ਹੈ ਤਾਂ ਫੇਰ ਹੋਰਨਾਂ ਲੋਕਾਂ ਨੂੰ ਗੁਲਾਮੀ ਵਿਚ ਹੀ ਜੀਊਣਾ ਮਰਨਾ ਹੋਵੇਗਾ।"

ਦੂਜੇ ਦਿਨ 23 ਸਤੰਬਰ ਨੂੰ ਮਦਰਾਸ ਸਦਰਨ ਮਰਾਠਾ ਰੇਲਵੇ ਦੇ ਕੁਲੀਨ ਅਤੇ ਦਲਿਤ ਵਰਗ ਦੇ ਮਜ਼ਦੂਰਾਂ ਨੇ ਡਾ. ਅੰਬੇਡਕਰ ਨੂੰ ਮਾਨਪੱਤਰ ਭੇਟ ਕੀਤੇ। ਉਨ੍ਹਾਂ ਨੂੰ ਸੰਬੋਧਿਤ ਕਰਦੇ ਹੋਏ ਉਨ੍ਹਾਂ ਨੇ ਉਪਦੇਸ਼ ਦਿੱਤਾ, "ਮਜ਼ਦੂਰ ਸੰਗਠਨ ਕਾਇਮ ਕਰਨ ਦੇ ਬਦਲੇ ਰਾਜਸੀ ਹੱਕ ਹਾਸਿਲ ਕਰਕੇ ਸੱਤਾ ਪ੍ਰਾਪਤ ਕਰਨਾ ਜ਼ਿਆਦਾ ਮਹੱਤਵਪੂਰਨ ਹੈ।"[2]

ਹਿੰਦੂ ਮੁਸਲਮਾਨ ਸਮਝੌਤੇ ਲਈ ਗਾਂਧੀ ਅਤੇ ਜਿਨਾਹ ਵਿਚਾਲੇ ਮੁਲਾਕਾਤ ਸ਼ੁਰੂ ਹੋਈ। ਇਨ੍ਹਾਂ ਬੈਠਕਾਂ ਵਿਚ ਅਛੂਤਾਂ ਨੂੰ ਅਣਗੌਲਿਆਂ ਕੀਤਾ ਗਿਆ ਸੀ। ਕਿਉਂਕਿ ਇਹ ਬੈਠਕਾਂ ਡਾ. ਅੰਬੇਡਕਰ ਅਤੇ ਦਲਿਤ ਸਮਾਜ ਨੂੰ ਵੱਖ ਰਖਕੇ ਕੀਤੀਆਂ ਜਾ ਰਹੀਆਂ ਸਨ, ਇਸ ਲਈ ਅਛੂਤਾਂ ਨੇ ਫ਼ੌਰਨ ਇਸਦੇ ਪ੍ਰਤੀ ਆਪਣਾ ਵਿਰੋਧ ਪ੍ਰਗਟ ਕੀਤਾ। 23 ਸਤੰਬਰ, 1944 ਦੇ ਦਿਨ ਸਰਵ ਭਾਰਤੀ ਦਲਿਤ ਫੈਡਰੇਸ਼ਨ ਦੀ ਕਾਰਜਕਾਰਿਣੀ ਸਮਿਤੀ ਦੀ ਬੈਠਕ ਮਦਰਾਸ ਵਿਚ ਹੋਈ। ਖ਼ੁਦ ਡਾ. ਅੰਬੇਡਕਰ ਨੇ ਇਸ ਸਭਾ ਦੀ ਅਗਵਾਈ ਕੀਤੀ। ਇਸ

---

1. ਮਾਨੇ, ਪੰਨਾ 86.
2. ਕੀਰ (ਮ), ਪੰਨਾ 377.

ਮੀਟਿੰਗ ਵਿਚ 11 ਪ੍ਰਸਤਾਵ ਪਾਸ ਹੋਏ।[1] ਇਨ੍ਹਾਂ ਪ੍ਰਸਤਾਵਾਂ ਵਿਚ ਹੇਠਾਂ ਦਿੱਤੀਆਂ ਗੱਲਾਂ ਨੂੰ ਸ਼ਾਮਿਲ ਕੀਤਾ ਗਿਆ ਸੀ - ਗਾਂਧੀ-ਜਿਨਾਹ ਵਿਚਕਾਰ ਹੋਣ ਵਾਲੀ ਸਮਝੌਤੇ ਦੀ ਗੱਲਬਾਤ ਦੀ ਨਿਖੇਧੀ, ਦੇਸ਼ ਦੇ ਰਾਜਨੀਤਕ ਜੀਵਨ ਵਿਚ ਅਛੂਤ ਸਮਾਜ ਨੂੰ ਇਕ ਸੁਤੰਤਰ ਵਿਚੋਲੀਏ ਦੇ ਰੂਪ ਵਿਚ ਮਾਨਤਾ, ਵੱਖ ਮਤਦਾਰ ਸੰਘ; ਜਾਤੀ ਹੱਕਾਂ ਦੀ ਰੱਖਿਆ ਦਾ ਭਰੋਸਾ, ਸਾਡੇ ਘੱਟ ਗਿਣਤੀ ਵਾਲਿਆਂ ਨਾਲ ਪ੍ਰਾਦੇਸ਼ਿਕ ਅਤੇ ਕੇਂਦਰੀ ਵਿਧਾਨ ਸਭਾਵਾਂ ਵਿਚ ਇਕੋ ਜਿਹਾ ਵਿਵਹਾਰ ਅਤੇ ਪ੍ਰਤੀਨਿਧਤਾ ਦੇਣ ਦਾ ਇਕ ਹੀ ਸਿਧਾਂਤ; ਨੌਕਰੀਆਂ ਵਿਚ ਅਛੂਤਾਂ ਲਈ ਰਾਖਵੀਆਂ ਥਾਵਾਂ, ਉੱਚੀ ਵਿਦਿਆ ਦੀ ਉਚਿਤ ਵਿਵਸਥਾ; ਅਤੇ ਅਛੂਤ ਸਮਾਜ ਲਈ ਸੁਤੰਤਰ ਬਸਤੀ ਦੀ ਵਿਵਸਥਾ ਆਦਿ।

ਵੇਦ, ਗੀਤਾ, ਸ਼ਰੁਤੀ, ਸਮ੍ਰਿਤੀ, ਪੁਰਾਣ - ਇਹ ਸਾਰੇ ਵੈਦਿਕ ਆਸਥਾ ਦੇ ਪ੍ਰਮਾਣਿਕ ਗ੍ਰੰਥ ਮੰਨੇ ਜਾਂਦੇ ਹਨ। ਡਾ. ਅੰਬੇਡਕਰ ਦੀ ਇਹ ਧਾਰਨਾ ਸੀ ਕਿ ਹਿੰਦੂ ਸਮਾਜ ਵਿਚ ਬਹੁਜਨ ਸਮਾਜ-ਇਸਤਰੀਆਂ, ਅਛੂਤ ਆਦਿ ਦੇ ਪਿਛੜੇਪਨ ਲਈ ਇਨ੍ਹਾਂ ਗ੍ਰੰਥਾਂ ਦੀ ਸਿਖਿਆ ਹੀ ਕਾਰਣ ਰਹੀ ਹੈ। ਮਹਾੜ ਦੇ ਸਤਿਆਗ੍ਰਹਿ ਵਿਚ ਉਨ੍ਹਾਂ ਨੇ 'ਮਨੂ-ਸਮ੍ਰਿਤੀ' ਨੂੰ ਸਾੜ ਕੇ ਇਸ ਗ੍ਰੰਥ ਪ੍ਰਤੀ ਆਪਣੀ ਤੀਬਰ ਪ੍ਰਤੀਕ੍ਰਿਆ ਜ਼ਾਹਰ ਕੀਤੀ ਸੀ। ਪਰੰਤੂ 24 ਸਤੰਬਰ, 1944 ਦੀ ਸਵੇਰੇ ਮਦਰਾਸ ਵਿਚ ਬੁਧੀਵਾਦੀ ਸਭਾ ਵਲੋਂ ਆਯੋਜਿਤ ਆਮ ਸਭਾ ਵਿਚ ਉਨ੍ਹਾਂ ਨੇ ਵੇਦ ਗ੍ਰੰਥਾਂ ਦੀ ਤਿੱਖੀ ਆਲਚੋਨਾ ਕੀਤੀ। 'ਭਾਰਤ ਦਾ ਬੌਧਿਕ ਸੰਸਕਰਣ' ਵਿਸ਼ੇ ਉੱਤੇ ਬੋਲਦੇ ਹੋਏ ਉਨ੍ਹਾਂ ਨੇ ਕਿਹਾ,[2] "ਹਿੰਦੂ ਧਰਮ ਅਤੇ ਸਮਾਜ ਨੂੰ ਸ਼ੁਧ ਕਰਨ ਲਈ ਅਤੇ ਉਸਦੀ ਪੁਨਰ ਰਚਨਾ ਲਈ ਵਿਚਾਰਾਂ ਵਿਚ ਤਬਦੀਲੀ ਜ਼ਰੂਰੀ ਹੈ। ਬੌਧਿਕ ਵਿਚਾਰ ਅਤੇ ਬੁੱਧੀਵਾਦ ਦਾ ਸੰਘਰਸ਼ ਧਾਰਮਿਕ ਸਰੂਪ ਦਾ ਨਾ ਹੋ ਕੇ ਸਮਾਜਿਕ ਅਤੇ ਰਾਜਨੀਤਕ ਪੱਧਰ ਦਾ ਹੈ। ਬੁੱਧ ਅਤੇ ਬ੍ਰਾਹਮਣਾਂ ਦੁਆਰਾ ਸਮਝਾਇਆ ਧਰਮ-ਦੋਨਾਂ ਦੀ ਤੁਲਨਾ ਕਰਦੇ ਹੋਏ ਉਨ੍ਹਾਂ ਨੇ ਕਿਹਾ, "ਬੁੱਧ ਨੂੰ ਸੱਚ, ਨਿਸ਼ਠਾ ਅਤੇ ਤਰਕਸ਼ੀਲਤਾ ਪਿਆਰੀ ਸੀ। ਵੇਦਾਂਤ ਜੋ ਕੁਝ ਵੀ ਹੈ, ਬਸ ਉਹੀ ਸੱਚ ਹੈ, ਇਹ ਬ੍ਰਾਹਮਣਾਂ ਦੀ ਨਿਸ਼ਚਿਤ ਧਾਰਣਾ ਹੈ। ਬੁੱਧ ਦੇ ਵਿਚਾਰ ਅਗਾਂਹਵਧੂ ਹਨ, ਵੈਦਿਕ ਵਿਚਾਰ ਪਿਛਾਂਹਖਿਚੂ ਅਤੇ ਉੱਨਤੀ ਅਤੇ ਕ੍ਰਾਂਤੀ-ਵਿਰੋਧੀ ਹਨ। ਬੁੱਧ ਧਰਮ ਦਾ ਨਾਸ਼ ਇਸ ਦੇਸ਼ ਦੀ ਬਹੁਤ ਵੱਡੀ ਘਾਟ ਹੈ। ਬੁੱਧ ਅਤੇ ਵੈਦਿਕ ਧਰਮ ਦੀ ਤੁਲਨਾ ਕਰਦੇ ਹੋਏ ਉਨ੍ਹਾਂ ਨੇ ਅੱਗੇ ਕਿਹਾ, "ਸਮੇਂ ਦੀ ਮੰਗ ਹੈ ਇਕ ਵਿਚਾਰਸ਼ੀਲ ਅਤੇ ਗਿਆਨਵਾਨ ਸਮਾਜ ਦੀ ਰਚਨਾ।"

24 ਸਤੰਬਰ 1944 ਨੂੰ ਬਾਬਾ ਸਾਹਿਬ ਨੇ ਜਸਟਿਸ ਪਾਰਟੀ ਦੇ ਕਾਰਜ-ਕਰਤਿਆਂ ਦੇ ਸਾਮ੍ਹਣੇ ਭਾਸ਼ਣ ਦਿੱਤਾ। ਮਦਰਾਸ ਦੀ ਜਸਟਿਸ ਪਾਰਟੀ ਅਤੇ ਮਹਾਰਾਸ਼ਟਰ ਦਾ ਸਤਯ ਸ਼ੋਧਕ ਸਮਾਜ ਦੋਨੋਂ ਹੀ ਗ਼ੈਰ-ਬ੍ਰਾਹਮਣੀ ਸੰਗਠਨ ਸਨ। ਦੋਨਾਂ ਹੀ ਪ੍ਰਦੇਸ਼ਾਂ ਵਿਚ ਗ਼ੈਰ ਬ੍ਰਾਹਮਣਾਂ ਦਾ ਰਾਜ ਸੀ। ਪਰ 1937 ਦੀਆਂ ਆਮ ਚੋਣਾਂ ਵਿਚ ਜਸਟਿਸ ਪਾਰਟੀ ਬੁਰੀ ਤਰ੍ਹਾਂ ਹਾਰ ਗਈ ਸੀ। ਇਸ ਹਾਰ ਦਾ ਵਿਸ਼ਲੇਸ਼ਣ ਕਰਦੇ ਹੋਏ ਡਾ. ਅੰਬੇਡਕਰ ਨੇ ਕਿਹਾ, "ਜਿਹੜੇ ਲੋਕ ਮਹੱਤਵਸਮਾਪਤ ਮਹਿਕਮਿਆਂ ਦੀਆਂ ਪ੍ਰਮੁੱਖ ਥਾਵਾਂ ਉਤੇ ਨੌਕਰੀ ਕਰ ਰਹੇ ਸਨ, ਉਨ੍ਹਾਂ ਨੇ ਆਪਣੇ ਦਲ ਵਲ ਧਿਆਨ ਨਹੀਂ ਦਿੱਤਾ। ਗ਼ੈਰ ਬ੍ਰਾਹਮਣਾਂ ਨੇ ਸਿਰਫ਼

1. ਸੰਗ੍ਰਾਮ, 24.9.1944, ਮਾਨੋ, ਪੰਨੇ 89-90.
2. ਇੰਡੀਅਨ ਐਕਸਪ੍ਰੈੱਸ; 25.9.1944.

ਬ੍ਰਾਹਮਣਾਂ ਦੀ ਆਲੋਚਨਾ ਹੀ ਕੀਤੀ। ਪਰ ਉਨ੍ਹਾਂ ਨੇ ਬ੍ਰਾਹਮਣਾਂ ਦੇ ਪ੍ਰਭਾਵ ਤੋਂ ਆਪਣੇ-ਆਪ ਨੂੰ ਮੁਕਤ ਨਹੀਂ ਕੀਤਾ। ਗ਼ੈਰ ਬ੍ਰਾਹਮਣ ਦਲ ਤੀਹ ਸਾਲਾਂ ਤਕ ਰਾਜ ਦੀ ਵਾਗਡੋਰ ਆਪਣੇ ਹੱਥ ਵਿਚ ਸੰਭਾਲ ਕੇ ਕੋਈ ਸੁਧਾਰ ਨਹੀਂ ਕਰ ਸਕਿਆ। ਸਿਰਫ਼ ਜ਼ਮੀਨ-ਸੁਧਾਰ ਦੇ ਕਾਰਜ ਨੂੰ ਛੱਡ ਕੇ ਉਨ੍ਹਾਂ ਨੇ ਕੋਈ ਹਿਤੈਸ਼ੀ ਕੰਮ ਨਹੀਂ ਕੀਤਾ। ਇਸ ਲਈ ਪਿੰਡਾਂ ਦੀ ਨੱਬੇ ਫ਼ੀਸਦੀ ਜਨਤਾ ਗਰੀਬੀ ਦੀ ਘ੍ਰਿਣਾਮਈ ਜ਼ਿੰਦਗੀ ਵਿਚ ਦਿਨ ਕੱਟ ਰਹੀ ਹੈ।

ਸ਼ਾਮ ਸਮੇਂ ਪਾਰਕ ਟਾਊਨ ਵਿਖੇ ਮੈਮੋਰੀਅਲ ਹਾਲ ਵਿਚ ਸ਼ੈਡਊਲਡ ਕਾਸਟ ਫੈਡਰੇਸ਼ਨ ਅਤੇ ਦੱਖਣੀ ਭਾਰਤ ਬੁਧਇਸਟ ਐੱਸੋਸੀਏਸ਼ਨ ਨੇ ਬਾਬਾ ਸਾਹਿਬ ਨੂੰ ਮਾਨ-ਪੱਤਰ ਅਰਪਿਤ ਕੀਤੇ। ਉਨ੍ਹੀਂ ਦਿਨੀਂ ਸ੍ਰੀਨਿਵਾਸ ਸ਼ਾਸਤ੍ਰੀ ਨੇ ਆਪਣੇ ਕਿਸੇ ਭਾਸ਼ਣ ਵਿਚ ਇਹ ਕਿਹਾ ਸੀ ਕਿ, "ਅੰਤਰਰਾਸ਼ਟਰੀ ਸਭਾ ਵਿਚ ਅੰਬੇਡਕਰ ਦੀ ਹਾਜ਼ਰੀ ਦੇਸ਼ ਲਈ ਵਿਨਾਸ਼ਕਾਰੀ ਸਿੱਧ ਹੋਵੇਗੀ।" ਉਨ੍ਹਾਂ ਉੱਤੇ ਵਿਅੰਗ ਕਰਦੇ ਹੋਏ ਡਾ. ਅੰਬੇਡਕਰ ਨੇ ਸ੍ਰੀਨਿਵਾਸ ਸ਼ਾਸਤਰੀ ਦੀ ਸਖ਼ਤ ਸ਼ਬਦਾਂ ਵਿਚ ਆਲੋਚਨਾ ਕੀਤੀ। ਉਨ੍ਹਾਂ ਦੀ ਚੰਗੀ ਖ਼ਬਰ ਲੈਂਦੇ ਹੋਏ ਉਨ੍ਹਾਂ ਨੇ ਕਿਹਾ, "ਆਪਣੇ ਜਨਤਕ ਵਿਚ ਮੇਰੇ ਵਲੋਂ ਅਜਿਹਾ ਕੋਈ ਵਿਵਹਾਰ ਨਹੀਂ ਹੋਇਆ ਹੈ, ਜਿਹੜਾ ਸ਼ਰਮਨਾਕ ਹੋਵੇ।"

ਗੋਲਮੇਜ਼ ਸਭਾ ਦੀਆਂ ਕੁਝ ਘਟਨਾਵਾਂ ਦਾ ਵਰਣਨ ਕਰਦੇ ਹੋਏ ਉਨ੍ਹਾਂ ਨੇ ਕਿਹਾ, "ਭਾਰਤ ਵਿਚ ਜੇ ਕਿਸੇ ਨੇ ਧੋਖਾ ਦਿੱਤਾ ਹੈ ਤਾਂ ਉਹ ਅਛੂਤ ਸਮਾਜ ਨੇ ਬਿਲਕੁਲ ਨਹੀਂ ਦਿੱਤਾ, ਸਗੋਂ ਸ਼ਾਸਤਰੀ ਵਰਗੇ ਲੋਕਾਂ ਨੇ ਦਿੱਤਾ ਹੈ। ਅਛੂਤਾਂ ਨੇ ਤਾਂ ਸਿਰਫ਼ ਨਿਆਂ ਦੀ ਰੱਖਿਆ ਚਾਹੀ ਸੀ ਅਤੇ ਸਵਰਾਜ ਦੀ ਮੰਗ ਦਾ ਪੂਰਾ ਸਮਰਥਨ ਕੀਤਾ ਹੈ।" 'ਸਿੰਧ ਆਬਜ਼ਰਵਰ' ਅਖ਼ਬਾਰ ਦੇ ਪ੍ਰਤੀਨਿਧੀ ਨਾਲ ਮੁਲਾਕਾਤ ਦੌਰਾਨ ਡਾ. ਅੰਬੇਡਕਰ ਨੇ ਸਾਫ਼ ਸ਼ਬਦਾਂ ਵਿਚ ਕਿਹਾ, 'ਮੇਰਾ ਦੇਸ਼ ਦੀ ਸੁਤੰਤਰਤਾ ਨਾਲ ਕੋਈ ਵਿਰੋਧ ਨਹੀਂ ਹੈ ਅਤੇ ਪਾਕਿਸਤਾਨ ਬਣਨ ਦਾ ਵੀ ਮੈਂ ਵਿਰੋਧੀ ਨਹੀਂ ਹਾਂ। ਬਸ ਮੈਂ ਤਾਂ ਇਹੀ ਚਾਹੁੰਦਾ ਹਾਂ ਕਿ ਮੇਰੇ ਅਛੂਤ ਸਮਾਜ ਨੂੰ ਉਚਿਤ ਰੱਖਿਆ ਮਿਲਣੀ ਚਾਹੀਦੀ ਹੈ।"

ਆਪਣੇ ਮਦਰਾਸ ਪ੍ਰਵਾਸ ਸਮੇਂ ਉਨ੍ਹਾਂ ਨੇ ਜਸਟਿਸ ਦਲ ਦੇ ਨੇਤਾ ਰਾਮ ਸੁਆਮੀ ਨਾਇਕਰ ਦੇ ਨਾਲ ਖੂਬ ਲੰਬੀ ਗੱਲਬਾਤ ਕੀਤੀ। ਫੇਰ ਉਹ ਏਲੋਰ ਗਏ। ਉਥੇ ਏਲੋਰ ਨਗਰ ਪਾਲਿਕਾ, ਸ਼ੈਡਊਲਡ ਕਾਸਟ ਫੈਡਰੇਸ਼ਨ, ਕ੍ਰਿਸਚਿਅਨ ਫੈਡਰੇਸ਼ਨ ਅਤੇ ਵੈਸਟ ਗੋਦਾਵਰੀ ਜ਼ਿਲ੍ਹਾ ਬੋਰਡ ਵਲੋਂ ਉਨ੍ਹਾਂ ਨੂੰ ਮਾਨਪੱਤਰ ਅਰਪਿਤ ਕੀਤੇ ਗਏ।

ਏਲੋਰ ਨਗਰਪਾਲਿਕਾ ਦੇ ਮਾਨਪੱਤਰ ਦਾ ਉੱਤਰ ਦਿੰਦੇ ਹੋਏ ਬਾਬਾ ਸਾਹਿਬ ਨੇ ਕਿਹਾ, "ਗਾਂਧੀ ਜੀ ਕੋਲ ਰਾਜਸੀ ਦ੍ਰਿਸ਼ਟੀ ਨਹੀਂ ਹੈ। ਅਬਰਾਹਿਮ ਲਿੰਕਨ ਨੇ ਚਾਹਿਆ ਸੀ ਕਿ ਨੀਗਰੋ ਲੋਕਾਂ ਦੇ ਵੋਟ ਉੱਤਰੀ ਭਾਗ ਵਿਚ ਵਸੀਆਂ ਸੰਸਥਾਵਾਂ ਨੂੰ ਪ੍ਰਾਪਤ ਹੋ ਸਕਣ। ਇਸ ਲਈ 1762 ਈਸਵੀ ਵਿਚ ਨੀਗਰੋਆਂ ਲਈ ਸੁਤੰਤਰਤਾ ਦੀ ਅਪੀਲ ਕੀਤੀ। ਇਸਦੇ ਪਿੱਛੇ ਨੀਗਰੋ ਲੋਕਾਂ ਦੀ ਸੁਤੰਤਰਤਾ ਦੀ ਬਜਾਇ ਸੰਘ-ਰਾਜ ਪ੍ਰਤੀ ਆਸਥਾ ਜ਼ਿਆਦਾ ਮਹੱਤਵ ਦੀ ਸੀ। ਗਾਂਧੀ ਜੀ ਨੂੰ ਵੀ ਸੁਤੰਤਰਤਾ ਚਾਹੀਦੀ ਹੈ, ਨਾਲ ਹੀ ਚਾਰਾਂ ਵਰਣਾਂ ਦੀ ਵੀ ਉਨ੍ਹਾਂ ਨੂੰ ਜ਼ਰੂਰਤ ਹੈ। ਇਸ ਲਈ ਉਨ੍ਹਾਂ ਦੀ ਭੂਮਿਕਾ ਅਬਰਾਹਿਮ ਲਿੰਕਨ ਵਾਂਗ ਹੈ।"

ਅਛੂਤ ਸਮਾਜ ਵਲੋਂ ਡਾ. ਅੰਬੇਡਕਰ ਨੂੰ ਗੁਡੀਵਾੜਾ ਵਿਚ ਵੀ ਮਾਨ-ਪੱਤਰ ਅਰਪਿਤ

ਕੀਤਾ ਗਿਆ। ਦਲਿਤਾਂ ਨੂੰ ਸਿੱਖਿਆ ਦਿੰਦੇ ਹੋਏ ਉਨ੍ਹਾਂ ਨੇ ਕਿਹਾ ਕਿ, "ਹਰੀਜਨ ਸੇਵਕ ਸੰਘ' ਦੁਆਰਾ ਚਲਾਏ ਹੋਸਟਲ ਨੂੰ ਛੱਡ ਕੇ ਵਿਦਿਆਰਥੀਆਂ ਨੂੰ ਬਾਹਰ ਨਿਕਲਣਾ ਚਾਹੀਦਾ ਹੈ ਅਤੇ ਆਪਣੀ ਸਿੱਖਿਆ ਲਈ ਜ਼ਿਆਦਾ ਰਕਮ ਮਨਜ਼ੂਰ ਕਰਨ ਲਈ ਸਰਕਾਰ ਉੱਤੇ ਦਬਾਅ ਪਾਉਣਾ ਚਾਹੀਦਾ ਹੈ।"[1]

ਸਰਵ ਭਾਰਤੀ ਹਰੀਜਨ ਸਮਿਤੀ ਦੇ ਪ੍ਰਤੀਨਿਧੀ ਮੰਡਲ ਨੇ 26 ਸਤੰਬਰ 1944 ਨੂੰ ਮਹਾਤਮਾ ਗਾਂਧੀ ਨਾਲ ਮੁਲਾਕਾਤ ਕੀਤੀ। ਇਨ੍ਹਾਂ ਹਰੀਜਨ ਮੈਂਬਰਾਂ ਨੇ ਡਾ. ਅੰਬੇਡਕਰ ਦਾ ਵਿਰੋਧ ਕੀਤਾ ਸੀ ਅਤੇ ਉਨ੍ਹਾਂ ਨੇ ਪੂਣੇ ਦੇ ਸਮਝੌਤੇ ਦਾ ਸਮਰਥਨ ਕੀਤਾ ਸੀ। ਉਨ੍ਹਾਂ ਨੇ ਗਾਂਧੀ ਜੀ ਤੋਂ ਇਹ ਮੰਗ ਕੀਤੀ - ਸਾਨੂੰ ਹਰੀਜਨ ਸੇਵਕ ਸੰਘ ਵਿਚ ਪੰਜਾਹ ਫ਼ੀਸਦੀ ਪ੍ਰਤੀਨਿਧਤਾ ਦੇਵੋ।" ਗਾਂਧੀ ਜੀ ਨੇ ਉਨ੍ਹਾਂ ਨੂੰ ਉੱਤਰ ਦਿੱਤਾ, "ਹਰੀਜਨ ਸੇਵਕ ਸੰਘ ਹਰੀਜਨਾਂ ਦੀ ਸੰਸਥਾ ਨਹੀਂ ਹੈ ਬਲਕਿ ਹਰੀਜਨਾਂ ਦੀ ਉੱਨਤੀ ਲਈ ਜਤਨਸ਼ੀਲ ਵਿਅਕਤੀਆਂ ਦੀ ਸੰਸਥਾ ਹੈ। ਇਸ ਲਈ ਉਸ ਵਿਚ ਤੁਹਾਡੇ ਲੋਕਾਂ ਦੀ ਪ੍ਰਤੀਨਿਧਤਾ ਦਾ ਕੋਈ ਸੁਆਲ ਹੀ ਨਹੀਂ ਉਠਦਾ।"[2]

28 ਸਤੰਬਰ, 1944 ਨੂੰ ਡਾ. ਅੰਬੇਡਕਰ ਰਾਜ ਮਹੇਂਦਰੀ ਪਹੁੰਚੇ। ਉਥੇ ਉਨ੍ਹਾਂ ਨੂੰ ਮਾਨ-ਪੱਤਰ ਅਰਪਿਤ ਕੀਤਾ ਗਿਆ। ਉਸਦਾ ਉੱਤਰ ਦਿੰਦੇ ਹੋਏ ਉਨ੍ਹਾਂ ਨੇ ਆਪਣੇ ਭਾਸ਼ਣ ਵਿਚ ਕਿਹਾ, "ਗਾਂਧੀ ਜੀ ਨੇ ਵਰਣ ਆਸ਼ਰਮ ਵਿਵਸਥਾ ਭੰਗ ਨਹੀਂ ਕਰਨੀ ਹੈ। ਉਨ੍ਹਾਂ ਵਿਚ ਦੂਰ-ਅੰਦੇਸ਼ੀ ਹੈ ਹੀ ਨਹੀਂ।" ਇਹ ਉਨ੍ਹਾਂ ਨੇ ਗਾਂਧੀ ਜੀ ਉਤੇ ਆਪਣੀ ਟਿੱਪਣੀ ਪ੍ਰਗਟਾਈ। ਉਨ੍ਹਾਂ ਨੇ ਕਿਹਾ, "ਪਿਛਲੇ ਪੰਝੀ ਸਾਲਾਂ ਤੋਂ ਉਨ੍ਹਾਂ ਨੂੰ ਕਰੋੜਾਂ ਰੁਪਏ ਮਿਲੇ ਅਤੇ ਲੱਖਾਂ ਲੋਕਾਂ ਦਾ ਤਿਆਗ ਉਨ੍ਹਾਂ ਨੂੰ ਪ੍ਰਾਪਤ ਹੋਇਆ ਫੇਰ ਵੀ ਉਨ੍ਹਾਂ ਨੂੰ ਪ੍ਰਸਿੱਧੀ ਵਾਲੀ ਰਾਜਨੀਤੀ ਖੇਡਣੀ ਨਹੀਂ ਆਈ।[3]

ਡਾ. ਅੰਬੇਡਕਰ ਉਤੇ ਵੀ ਇਨ੍ਹੀਂ ਦਿਨੀਂ ਅਜਿਹੀਆਂ ਆਲੋਚਨਾਵਾਂ ਦੀ ਭਾਰੀ ਬਰਸਾਤ ਹੋਣ ਲੱਗੀ। ਜੰਗ ਦੇ ਸਮੇਂ ਅੰਗਰੇਜ਼ੀ ਹਕੂਮਤ ਦੇ ਖ਼ਿਲਾਫ਼ ਕਾਂਗਰਸ ਨੇ ਨਾਮਿਲਵਰਤਨ ਦੀ ਨੀਤੀ ਅਪਣਾਈ ਸੀ, ਉਸ ਸਮੇਂ ਡਾ. ਅੰਬੇਡਕਰ ਨੇ ਸਰਕਾਰ ਦੇ ਮੰਤਰੀ-ਪਦ 'ਤੇ ਕੰਮ ਕੀਤਾ ਸੀ। ਇਸ ਲਈ ਭਾਰਤ ਦੇ ਅਖ਼ਬਾਰਾਂ ਨੇ ਉਨ੍ਹਾਂ ਨੂੰ ਦੇਸ਼ਧ੍ਰੋਹੀ ਤਕ ਕਹਿਣ ਵਿਚ ਕਸਰ ਨਹੀਂ ਰੱਖੀ ਸੀ।

ਡਾਕਟਰ ਅੰਬੇਡਕਰ ਦੇ ਮਦਰਾਸ ਵਿਚ ਦਿਤੇ ਗਏ ਭਾਸ਼ਣ 'ਤੇ ਤਾਂ ਸਭ ਪਾਸੇ ਸਖ਼ਤ ਆਲੋਚਨਾ ਦੇ ਤੀਰਾਂ ਦਾ ਚਲਣਾ ਸੁਭਾਵਕ ਹੀ ਸੀ। ਕੁਝ ਅਖ਼ਬਾਰਾਂ ਨੇ ਵੀ ਉਨ੍ਹਾਂ ਦੇ ਭਾਸ਼ਣ ਨੂੰ ਗਲਤ ਢੰਗ ਨਾਲ ਪੇਸ਼ ਕੀਤਾ ਅਤੇ ਕੁਝ ਨੇ ਸੰਦਰਭਹੀਣ ਖ਼ਬਰਾਂ ਦਿੱਤੀਆਂ।

ਪ੍ਰੋ. ਏ.ਆਰ. ਵਾਡੀਆ ਨੇ ਮਦਰਾਸ ਦੇ ਭਾਸ਼ਣ ਉਤੇ 'ਸੈਂਸ ਐਂਡ ਨਾਨਸੈਂਸ ਇਨ ਪਾਲਿਟਿਕਸ' ਸਿਰਲੇਖ ਹੇਠ ਇਕ ਲੇਖ 'ਰਸਤ ਰਹਿਬਰ' ਨਾਂ ਦੇ ਅਖ਼ਬਾਰ ਵਿਚ ਲਿਖਿਆ ਸੀ। ਉਸ ਵਿਚ ਸਾਤਵਲੇਕਰ ਵਾਂਗ ਹੀ ਬਿਆਨ ਦਿੱਤੇ ਗਏ ਸਨ, ਜਿਵੇਂ "ਡਾ. ਅੰਬੇਡਕਰ

---

1. ਗਿਆਨ ਪ੍ਰਕਾਸ਼, 4.10.1944.
2. ਮਾਨੇ, ਪੰਨਾ 171.
3. ਸਕਾਲ, 5.10.1945.

ਅਛੂਤ ਸਮਾਜ ਚੋਂ ਹਨ, ਇਸ ਲਈ ਉਨ੍ਹਾਂ ਨੂੰ ਇਹ ਵਡਿਆਈ ਮਿਲੀ ਹੈ। ਜੇ ਉਹ ਮੁਸਲਮਾਨ, ਈਸਾਈ ਜਾਂ ਬ੍ਰਾਹਮਣ ਹੁੰਦੇ ਤਾਂ ਕਿਸੇ ਨੇ ਵੀ ਉਨ੍ਹਾਂ ਦੀ ਪਰਵਾਹ ਨਾ ਕੀਤੀ ਹੁੰਦੀ।'' ਇਸ ਲੇਖ ਦਾ ਉੱਤਰ ਦਿੰਦੇ ਹੋਏ ਜੇ.ਈ. ਸੰਜਾਨਾ ਨੇ ਆਪਣੇ ਲੇਖ ਵਿਚ ਲਿਖਿਆ ਹੈ, ''ਕਿਸੇ ਵੀ ਸਮਾਜ ਦੇ ਕਿਸੇ ਵੀ ਮਸ਼ਹੂਰ ਨੇਤਾ ਦੀ ਤੁਲਨਾ ਵਿਚ ਡਾ. ਅੰਬੇਡਕਰ ਦੀ ਆਪਣੀ ਯੋਗਤਾ ਦੇ ਬਲ ਉਤੇ ਕਿਸੇ ਵੀ ਹੋਰ ਮਾਮਲੇ ਵਿਚ ਕਮੀ ਨਜ਼ਰ ਨਹੀਂ ਆਉਂਦੀ।''[1]

ਪਰ ਡਾ. ਅੰਬੇਡਕਰ ਆਲੋਚਨਾਵਾਂ ਦੇ ਅੰਬਾਰ ਤੋਂ ਡਰਨ ਵਾਲੇ ਵਿਅਕਤੀ ਨਹੀਂ ਸਨ। 29 ਨਵੰਬਰ, 1944 ਨੂੰ ਆਪਣੇ ਪੁਣੇ ਪ੍ਰਵਾਸ ਵਿਚ ਉਨ੍ਹਾਂ ਨੂੰ ਪੀ.ਐੱਨ ਰਾਜਭੋਜ ਦੇ ਇਥੇ ਚਾਹ 'ਤੇ ਬੁਲਾਇਆ। ਇਸ ਮੌਕੇ ਉੱਤੇ ਆਪਣੇ ਆਲੋਚਕਾਂ ਨੂੰ ਮੂੰਹ ਤੋੜ ਜੁਆਬ ਦਿੰਦੇ ਹੋਏ ਉਨ੍ਹਾਂ ਨੇ ਆਪਣੇ ਵਿਚਾਰ ਵਿਸਤਾਰ ਪੂਰਵਕ ਰੱਖੇ. ''ਗੀਤਾ ਨੂੰ ਚਾਰ ਵਾਰੀ ਲਿਖਿਆ ਗਿਆ ਹੈ। ਸ਼ੁਰੂ ਵਿਚ ਗੀਤਾ ਵਿਚ ਧਰਮ ਅਤੇ ਤੱਤ ਗਿਆਨ ਦੀਆਂ ਗੱਲਾਂ ਨਹੀਂ ਸਨ। ਕਿਹਾ ਜਾਂਦਾ ਹੈ ਕਿ ਉਸ ਵਿਚ ਸਿਰਫ਼ ਸੱਠ ਸ਼ਲੋਕ ਸਨ। ਇਹ ਯਾਧਵਾ ਦਾ ਇਕ ਗਾਥਾ-ਗੀਤ ਸੀ ਪੋਵਾੜੇ ਦੀ ਤਰ੍ਹਾਂ। ਜਦੋਂ ਕ੍ਰਿਸ਼ਨ ਨੂੰ ਈਸ਼ਵਰ ਦਾ ਅਵਤਾਰ ਮੰਨਿਆ ਗਿਆ, ਤਦ ਭਗਤੀ-ਮਾਰਗ ਦਾ ਸਹਾਰਾ ਲਿਆ ਗਿਆ। ਇਸ ਗ੍ਰੰਥ ਵਿਚ ਅਛੂਤਾ ਦੀ ਨਿੰਦਾ ਕੀਤੀ ਗਈ ਹੈ। ਮੈਂ ਹਿੰਦੂਆਂ ਦੇ ਇਸ ਧਰਮ-ਗ੍ਰੰਥ ਦਾ ਨਾਂ ਤਾਂ ਮਜ਼ਾਕ ਉਡਾ ਰਿਹਾ ਹਾਂ ਤੇ ਨਾ ਨਿੰਦਾ ਹੀ। ਮੈਂ ਸਿਰਫ਼ ਸੱਚੀ ਗੱਲ ਸਾਹਮਣੇ ਰੱਖ ਰਿਹਾ ਹਾਂ। ਵੇਦ ਸਿਰਫ਼ ਬ੍ਰਾਹਮਣ ਹੀ ਮੰਨ ਸਕਦੇ ਹਨ। ਬੁੱਧ ਦਾ ਧਰਮ ਅਛੂਤਾਂ ਦਾ ਧਰਮ ਸੀ। ਉਹ ਵੇਦ ਨੂੰ ਪ੍ਰਮਾਣਿਕ ਗ੍ਰੰਥ ਨਹੀਂ ਮੰਨਦਾ। ਗ਼ੈਰ ਬ੍ਰਾਹਮਣ ਸਮਾਜ ਨੇ ਵੇਦਾਂ ਨੂੰ ਧਰਮ-ਗ੍ਰੰਥ ਨਹੀਂ ਮੰਨਿਆ ਹੈ। ਰਿਗਵੇਦ ਅਤੇ ਅਥਰਵਵੇਦ ਵਿਚ ਨੈਤਿਕਤਾ ਵਾਲੀ ਕੋਈ ਗੱਲ ਨਹੀਂ ਹੈ। ਵਰਣਆਸ਼ਰਮ ਧਰਮ ਨੂੰ ਟਿਕਾ ਕੇ ਰੱਖਣ ਲਈ ਗੀਤਾ ਦੀ ਰਚਨਾ ਕੀਤੀ ਗਈ ਹੈ। ਗੀਤਾ ਨੇ ਚਾਰ ਵਰਣਾਂ ਨੂੰ ਆਧਾਰ ਦਿੱਤਾ ਹੈ। ਇਸ ਲਈ ਅੱਜ ਉਹ ਕਾਇਮ ਹੈ।''

ਡਾ. ਅੰਬੇਡਕਰ ਦੀ ਇਸ ਆਲੋਚਨਾ ਨਾਲ ਆਲੋਚਕਾਂ ਦੀ ਤਸੱਲੀ ਤਾਂ ਨਹੀਂ ਹੋਈ, ਪਰ ਉਨ੍ਹਾਂ ਦੀਆਂ ਆਲੋਚਨਾਵਾਂ ਵਿਚ ਤੇਜ਼ੀ ਆ ਗਈ। ਆਲੋਚਕ ਉਨ੍ਹਾਂ ਉੱਤੇ ਦੁਬਾਰਾ ਜ਼ਿਆਦਾ ਤੀਬਰਤਾ ਨਾਲ ਟੁੱਟ ਪਏ।

ਡਾ. ਅੰਬੇਡਕਰ ਨੇ ਜਿਹੜੇ ਸੁਆਲ ਉਠਾਏ ; ਉਨ੍ਹਾਂ ਦਾ ਖੰਡਨ ਕਰਨ ਲਈ ਇਕ ਵੀ ਵਿਦਵਾਨ ਸਾਮ੍ਹਣੇ ਨਾ ਆਇਆ। ਪਰ ਇਸਦਾ ਪਤਾ ਜ਼ਰੂਰ ਚਲ ਗਿਆ ਕਿ ਵਿਰੋਧੀਆਂ ਦੀਆਂ ਆਲੋਚਨਾਵਾਂ ਦਾ ਪੱਧਰ ਕਿੰਨਾ ਹੇਠਾਂ ਡਿੱਗ ਸਕਦਾ ਹੈ। ਡਾ. ਅੰਬੇਡਕਰ ਨੇ ਆਪਣੇ ਭਾਸ਼ਣਾਂ ਵਿਚ ਜਿਹੜੇ ਵਿਸ਼ੇ ਲਏ ਸਨ, ਜਿਹੜੀਆਂ ਦਲੀਲਾਂ ਪੇਸ਼ ਕੀਤੀਆਂ ਸਨ ਉਨ੍ਹਾਂ ਨੂੰ ਆਪਣੇ ਗ੍ਰੰਥ 'ਰਿਡਲਸ ਇਨ ਹਿੰਦੂਇਜ਼ਮ'[2] ਵਿਚ ਵਿਸਤਾਰਪੂਰਵਕ ਅਤੇ ਪ੍ਰਮਾਣ ਸਹਿਤ ਪ੍ਰਸਤੁਤ ਕੀਤਾ ਹੈ। ਯੁੱਧ ਤੋਂ ਬਾਅਦ ਵੈਦਿਕ ਧਰਮ-ਗ੍ਰੰਥਾਂ ਦੇ ਵਿਰੋਧ ਵਿਚ ਅਵਾਜ਼ ਬੁਲੰਦ ਕਰਕੇ ਸਾਹਮਣਾ ਕਰਨ ਵਾਲੇ ਡਾ. ਅੰਬੇਡਕਰ ਇਕੋ ਇਕ ਵਿਦਵਾਨ ਹਨ, ਇਹ

---

1. ਜੇ.ਈ. ਸੰਜਾਨਾ, ਪੰਨਾ 5.
2. ਡਾ. ਬਾਬਾ ਸਾਹਿਬ ਅੰਬੇਡਕਰ : ਰਾਇਟਿੰਗਜ਼ ਐਂਡ ਸਪੀਚਜ਼, ਵਾਲਿਊਮ-4, ਮਹਾਰਾਸ਼ਟਰ ਸ਼ਾਸਨ, ਮੁੰਬਈ

ਕਹਿਣਾ ਗਲਤ ਨਹੀਂ ਹੋਵੇਗਾ।

ਇਨ੍ਹੀ ਦਿਨ੍ਹੀਂ ਬੇਵਰਲੇ ਨਿਕੋਲਸ ਨਾਂ ਦੇ ਪੱਤਰਕਾਰ ਨੂੰ ਮੁਲਾਕਾਤ ਦਿੰਦੇ ਹੋਏ ਬਾਬਾ ਸਾਹਿਬ ਅੰਬੇਡਕਰ ਨੇ ਕਿਹਾ, ''ਮੈਂ ਪਿੰਡਾਂ, ਕਸਬਿਆਂ ਵਿਚ ਵੱਸੇ ਹੋਏ ਮੁੱਠੀ ਭਰ ਅਛੂਤਾਂ ਨੂੰ ਮਜ਼ਬੂਤ ਬਣਾਉਣਾ ਹੈ। ਇਸ ਲਈ ਮੈਂ ਉਨ੍ਹਾਂ ਲੋਕਾਂ ਨੂੰ ਪਿੰਡਾਂ ਤੋਂ ਬਾਹਰ ਕੱਢ ਕੇ ਉਨ੍ਹਾਂ ਦੀਆਂ ਵੱਡੀਆਂ ਵੱਡੀਆਂ ਬਸਤੀਆਂ ਵਸਾਉਣੀਆਂ ਹਨ ਅਤੇ ਉਨ੍ਹਾਂ ਨੂੰ ਸ੍ਵੈ-ਨਿਰਭਰ ਬਣਾਉਣਾ ਹੈ। ਅਸੀਂ ਇਹ ਕਰ ਸਕਦੇ ਹਾਂ ਪਰ ਉਹ ਸਾਨੂੰ ਇਹ ਪੂਰਾ ਕਰਨ ਦੇਣ, ਇਹੀ ਅਸੀਂ ਚਾਹੁੰਦੇ ਹਾਂ। ਅਸੀਂ ਹੋਰ ਕਿਸੇ ਵੀ ਸਮਾਜ ਵਰਗੇ ਹੀ ਰਾਸ਼ਟਰੀ ਲੋਕ ਹਾਂ।[1]

2 ਜਨਵਰੀ 1945 ਨੂੰ ਕਲਕੱਤਾ ਵਿਚ ਸਰਵ ਭਾਰਤੀ ਅਛੂਤ ਵਿਦਿਆਰਥੀ ਸਭਾ ਦੀ ਬੈਠਕ ਆਯੋਜਿਤ ਕੀਤੀ ਗਈ। ਇਸ ਬੈਠਕ ਨੂੰ ਸੰਬੋਧਿਤ ਕਰਦੇ ਹੋਏ ਡਾ. ਅੰਬੇਡਕਰ ਨੇ ਵਿਦਿਆਰਥੀਆਂ ਨੂੰ ਸਿੱਖਿਆ ਦਿੰਦੇ ਹੋਏ ਕਿਹਾ, ''ਰਾਜਨੀਤੀ ਤੋਂ ਨਿਰਲੇਪ ਰਹਿਣ ਵਿਚ ਹੀ ਵਿਦਿਆਰਥੀਆਂ ਦੀ ਭਲਾਈ ਹੈ। ਆਪਣੀ ਪੜ੍ਹਾਈ ਛੱਡ ਕੇ ਰਾਜਨੀਤੀ ਵਲ ਧਿਆਨ ਦੇਣ ਨਾਲ ਭਾਰਤੀ ਵਿਦਿਆਰਥੀਆ ਦੀ ਪੜ੍ਹਾਈ ਦਾ ਨੁਕਸਾਨ ਹੋ ਰਿਹਾ ਹੈ। ਉਨ੍ਹਾਂ ਦਾ ਵਿਦਿਅਕ-ਪੱਧਰ ਹੇਠਾ ਡਿਗ ਰਿਹਾ ਹੈ।'' ਉਥੇ 'ਪੀਪਲਜ਼ ਹੇਰਾਲਡ' ਨਾਂ ਦੇ ਸਪਤਾਹਿਕ ਅਖ਼ਬਾਰ ਦੇ ਪ੍ਰਕਾਸ਼ਨ-ਆਰੰਭ ਦੇ ਮੌਕੇ 'ਤੇ ਬੋਲਦੇ ਹੋਏ ਉਨ੍ਹਾਂ ਨੇ ਕਿਹਾ, ''ਰਾਜਨੀਤਕ ਅਤੇ ਨੈਤਿਕ ਦ੍ਰਿਸ਼ਟੀ ਤੋਂ 'ਦਲਿਤ ਫੈਡਰੇਸ਼ਨ' ਦਲ ਇਸ ਦੇਸ਼ ਵਿਚ ਸਦਾ ਬਣਿਆ ਰਹੇਗਾ।'' ਕਲਕੱਤਾ ਵਿਖੇ ਉਨ੍ਹਾਂ ਨੇ ਡੀ.ਜੀ. ਯਾਧਵ ਦੇ ਘਰ ਭੋਜਨ ਕੀਤਾ। ਡਾ. ਅੰਬੇਡਕਰ ਨੇ ਯਾਧਵ ਦੀ ਬਚਪਨ ਤੋਂ ਹੀ ਬਹੁਤ ਮਦਦ ਕੀਤੀ ਸੀ। ਯਾਧਵ ਰੇਲ ਵਿਭਾਗ ਵਿਚ ਲੇਬਰ ਅਫਸਰ ਸਨ। ਪਰ ਅਛੂਤ ਅੰਬੇਡਕਰ ਨੇ ਉਨ੍ਹਾਂ ਦੇ ਘਰ ਭੋਜਨ ਕੀਤਾ ਹੈ, ਇਸਦੀ ਜਾਣਕਾਰੀ ਮਿਲਣ 'ਤੇ ਉਨ੍ਹਾਂ ਦੇ ਇਥੇ ਕੰਮ ਕਰਨ ਵਾਲੇ ਸਾਰੇ ਨੌਕਰਾਂ ਨੇ ਕੰਮ ਕਰਨਾ ਨਾਮਨਜ਼ੂਰ ਕਰ ਦਿੱਤਾ ਸੀ।

ਡਾ ਅੰਬੇਡਕਰ ਨੇ ਆਪਣੇ ਪਾਕਿਸਤਾਨ ਵਿਸ਼ੇ ਦੇ ਗ੍ਰੰਥ ਦਾ ਦੂਜਾ ਸੰਸਕਰਣ 1945 ਵਿਚ ਪ੍ਰਕਾਸ਼ਿਤ ਕੀਤਾ। ਇਸ ਗ੍ਰੰਥ ਵਿਚ ਉਨ੍ਹਾਂ ਨੇ ਇਕ ਅਧਿਆਇ ਹੋਰ ਜੋੜ ਦਿੱਤਾ। ਉਨ੍ਹਾ ਨੇ ਇਹ ਸਿੱਧ ਕੀਤਾ ਕਿ ਕੈਨੇਡਾ, ਸਵਿਟਜ਼ਰਲੈਂਡ ਆਦਿ ਦੇਸ਼ਾਂ ਵਿਚ ਭਾਰਤ ਦੀ ਸਾਸਕ੍ਰਿਤਿਕ ਏਕਤਾ ਨੂੰ ਮੰਨ ਕੇ ਅਨੇਕਾ ਰਾਸ਼ਟਰਾਂ ਤੋਂ ਆਏ ਸਮਾਜ ਇਕ ਦੂਜੇ ਨਾਲ ਰਹਿ ਸਕਦੇ ਹਨ। ਪਰ ਉਨ੍ਹਾਂ ਨੇ ਆਪਣੀ ਇਹ ਰਾਇ ਕਾਇਮ ਰੱਖੀ ਕਿ ਭਾਰਤ ਦੀ ਰੱਖਿਆ ਦੀ ਦ੍ਰਿਸ਼ਟੀ ਨਾਲ ਖਰਚ ਵਿਚ ਕਟੌਤੀ ਕਰਨ ਲਈ ਹਿੰਦੂਆਂ ਨੂੰ ਪਾਕਿਸਤਾਨ ਬਣਨਾ ਮੰਨ ਲੈਣਾ ਚਾਹੀਦਾ ਹੈ।

ਸਰਵ ਭਾਰਤੀ ਦਲਿਤ ਫੈਡਰੇਸ਼ਨ ਦੀ ਤੀਜੀ ਸਾਲਾਨਾ ਬੈਠਕ ਮੁੰਬਈ ਵਿਚ 8 ਮਈ, 1945 ਨੂੰ ਸਮਾਪਤ ਹੋਈ। ਉਸ ਦਿਨ ਐਤਵਾਰ ਸੀ, ਇਸ ਲਈ ਸਾਰਾ ਦਿਨ ਪ੍ਰੋਗਰਾਮ ਹੁੰਦੇ ਰਹੇ। ਫੈਡਰੇਸ਼ਨ ਦੀਆਂ ਬੈਠਕਾਂ ਵਿਚ ਸਮਤਾ ਸੈਨਿਕ ਦਲ ਜਾਂ ਨੌਜਵਾਨ ਸੰਗਠਨ ਵਲੋਂ ਸਾਰੀ ਵਿਵਸਥਾ ਕੀਤੀ ਜਾਂਦੀ ਸੀ। ਇਸ ਵਾਰ ਵੀ ਸਵੇਰੇ ਅਛੂਤ ਨੌਜਵਾਨ ਸਭਾ ਹੋਈ ਅਤੇ ਦੁਪਹਿਰ ਨੂੰ ਇਸਤਰੀ ਸਭਾ। ਸਾਰੇ ਭਾਰਤ ਤੋਂ ਲਗਭਗ ਇਕ ਹਜ਼ਾਰ ਪ੍ਰਤੀਨਿਧੀ ਆਏ ਹੋਏ ਸਨ। ਸਿੰਧ, ਪੰਜਾਬ, ਸੰਯੁਕਤ ਪ੍ਰਾਂਤ, ਬੰਗਾਲ, ਆਸਾਮ, ਮਦਰਾਸ, ਮੱਧਪ੍ਰਦੇਸ਼,

1. ਬੇਵਰਲੇ ਨਿਕੋਲਸ : ਪੰਨਾ 40.

ਆਂਧਰ, ਮਹਾਰਾਸ਼ਟਰ - ਇਨ੍ਹਾਂ ਪ੍ਰਦੇਸ਼ਾਂ ਦੇ ਪ੍ਰਤੀਨਿਧੀ ਅਤੇ ਦਰਸ਼ਕ ਮਿਲਾ ਕੇ ਸਵਾ ਲੱਖ ਤੋਂ ਜ਼ਿਆਦਾ ਲੋਕ ਬੈਠਕ ਵਿਚ ਹਾਜ਼ਰ ਸਨ।

ਸਰਵ ਭਾਰਤੀ ਪੱਧਰ 'ਤੇ ਸਵਰਨ ਇਸਤਰੀਆਂ ਦੀ ਬੈਠਕ ਵੀ ਪੱਤਰਕਾਰਾਂ ਨੇ ਦੇਖੀ ਹੀ ਸੀ। ਇਸ ਬੈਠਕ ਨੂੰ ਵੇਖ ਕੇ ਉਹਨਾਂ ਕਿਹਾ, "ਸਵਰਨ ਇਸਤਰੀਆਂ ਦੀਆਂ ਚਾਰ ਬੈਠਕਾਂ ਦੀ ਬਰਾਬਰੀ ਅੰਬੇਡਕਰ ਦੀ ਇਸ ਇਕ ਇਸਤਰੀ ਬੈਠਕ ਨਾਲ ਹੀ ਹੋ ਗਈ। ਹਾਜ਼ਰੀ ਪੱਖੋਂ ਅੰਬੇਡਕਰ ਨੇ ਕਾਂਗਰਸ ਸਮੇਤ ਸਾਰੀਆਂ ਸੰਸਥਾਵਾਂ ਨੂੰ ਹਰਾ ਦਿੱਤਾ ਹੈ।" ਸਭਾ-ਮੰਚ ਦੇ ਵਿਚਕਾਰ ਸਿਰਫ਼ ਬੁੱਧ ਦੀ ਤਸਵੀਰ ਰਖੀ ਗਈ ਸੀ। ਸਾਰੇ ਮੰਡਪ ਵਿਚ ਜਿਵੇਂ ਫੌਜੀ ਅਨੁਸ਼ਾਸਨ ਸੀ। ਸ੍ਰੀ ਮਡਕੇ ਬੁਆ ਯਾਧਵ, ਜੋ ਸਰਵਸੰਗ ਪਰਿਤਿਆਗੀ ਸਮਾਜ ਸੇਵਾ ਦਾ ਵਰਤ ਧਾਰਨ ਕਰਨ ਵਾਲੇ ਗ੍ਰਹਿਸਥੀ ਸਨ, ਇਸ ਬੈਠਕ ਦੇ ਸੁਆਗਤ ਮੁਖੀ ਸਨ। ਉਨ੍ਹਾਂ ਨੇ ਮਰਾਠੀ ਵਿਚ ਆਪਣਾ ਸੁਆਗਤੀ-ਭਾਸ਼ਣ ਦਿੱਤਾ। ਪ੍ਰਧਾਨ ਵਜੋਂ ਸ੍ਰੀ ਐੱਨ ਸ਼ਿਵਰਾਜ ਨੇ ਅੰਗਰੇਜ਼ੀ ਵਿਚ ਭਾਸ਼ਣ ਦਿੱਤਾ। ਡਾ. ਅੰਬੇਡਕਰ ਆਪਣਾ ਭਾਸ਼ਣ ਅੰਗਰੇਜ਼ੀ ਵਿਚ ਲਿਖ ਕੇ ਲਿਆਏ ਸਨ, ਪਰ ਉਹ ਮਰਾਠੀ ਵਿਚ ਹੀ ਬੋਲੇ।[1] ਅਛੂਤ ਸਮਾਜ ਅਗਿਆਨੀ ਅਤੇ ਭੋਲਾਭਾਲਾ ਹੈ। ਉਨ੍ਹਾਂ ਕੋਲ ਆਪਣਾ ਮੁਖ-ਪੱਤਰ ਵੀ ਨਹੀਂ ਹੈ। ਫੇਰ ਵੀ ਇਥੇ ਇੰਨੀ ਜ਼ਿਆਦਾ ਗਿਣਤੀ ਵਿਚ ਲੋਕ ਇਕੱਠੇ ਹੋਏ ਹਨ।" ਉਨ੍ਹਾਂ ਨੇ ਸ਼ੁਰੂ ਵਿਚ ਕਾਰਜ ਕਰਤਿਆਂ ਦੀ ਸਿਫ਼ਤ ਕੀਤੀ। ਫੇਰ ਰਾਜਨੀਤਕ ਅਤੇ ਸਮਾਜਿਕ ਵਿਸ਼ਿਆਂ ਉਤੇ ਬੋਲਦੇ ਹੋਏ ਉਨ੍ਹਾਂ ਨੇ ਕਿਹਾ ਕਿ "ਭਾਰਤੀ ਮਾਮਲਿਆਂ ਦੇ ਮੰਤਰੀ ਸਾਹਿਬ ਨੇ ਜਦੋਂ ਰਾਜ ਦੇ ਸੰਵਿਧਾਨ ਦੀ ਮੰਗ ਕੀਤੀ ਤਾਂ ਨਹਿਰੂ ਨੇ 150-200 ਪੰਨਿਆਂ ਦੀ ਨਹਿਰੂ ਰਿਪੋਰਟ ਤਿਆਰ ਕੀਤੀ। ਉਸ ਵਿਚ ਉਨ੍ਹਾਂ ਨੇ 'ਅਛੂਤਾਂ ਦਾ ਪ੍ਰਸ਼ਨ ਧਾਰਮਿਕ ਹੈ, ਰਾਜਨੀਤਕ ਨਹੀਂ' ਇਹ ਕਹਿ ਕੇ ਉਸ ਨੂੰ ਰੱਦ ਕਰ ਦਿੱਤਾ। ਸੱਤ ਕਰੋੜ ਅਛੂਤ ਉਨ੍ਹਾਂ ਦੀ ਦ੍ਰਿਸ਼ਟੀ ਵਿਚ ਸਿਫ਼ਰ ਦੇ ਬਰਾਬਰ ਸਨ। ਪਰ ਗੋਲਮੇਜ਼ ਸਭਾ ਵਿਚ ਉਨ੍ਹਾਂ ਨੂੰ 10 ਫ਼ੀਸਦੀ ਥਾ ਦਿੱਤੇ ਗਏ। ਸਪਰੂ ਕਮੇਟੀ ਨੇ ਇਹ ਗਿਣਤੀ 50 ਤਕ ਵਧਾਈ। ਸਾਡੀ ਇੰਨੀ ਤਰੱਕੀ ਹੋ ਚੁੱਕੀ ਹੈ। ਗੁੜ ਦੀ ਭੇਲੀ ਦੇ ਆਸਪਾਸ ਕੀੜੀਆਂ ਜਮ੍ਹਾਂ ਹੋ ਜਾਂਦੀਆਂ ਹਨ। ਉਹ ਗੁੜ ਦੀ ਰੱਖਿਆ ਕਰਨ ਲਈ ਨਹੀਂ ਆਉਂਦੀਆਂ, ਗੁੜ ਖਾਣ ਲਈ ਪਹੁੰਚਦੀਆਂ ਹਨ। ਉਸੇ ਤਰ੍ਹਾਂ ਹੁਣ ਇਹ ਕਮਿਊਨਿਸਟ ਵਗੈਰਾ ਅਨੇਕ ਦਲ ਸਨੇਹ-ਸੰਬੰਧ ਵਧਾਉਣ ਲਈ ਸਾਡੇ ਆਸਪਾਸ ਮੰਡਰਾ ਰਹੇ ਹਨ।" ਉਨ੍ਹਾਂ ਦੀ ਇੱਛਾ ਸੀ ਕਿ ਕਾਂਗਰਸ ਦੇ ਨਾਲ ਨਰਾਜ਼ਗੀ ਨਾ ਹੋਵੇ, ਇਸ ਭਾਵਨਾ ਨੂੰ ਦੱਸਦੇ ਹੋਏ ਉਨ੍ਹਾਂ ਨੇ ਕਿਹਾ, "ਸਾਨੂੰ ਕਿਸੇ ਦਾ ਵੀ ਆਸ਼ੀਰਵਾਦ ਨਹੀਂ ਚਾਹੀਦਾ। ਅਸੀਂ ਆਪਣੀ ਹਿੰਮਤ, ਬੁੱਧੀ ਅਤੇ ਕਾਰਜਯੋਗਤਾ ਦੇ ਬਲ 'ਤੇ ਆਪਣੇ ਦੇਸ਼ ਲਈ ਅਤੇ ਆਪਣੇ ਲਈ ਪੂਰੀ ਲਗਨ ਨਾਲ ਕੰਮ ਕਰਾਂਗੇ। ਜਿਹੜਾ ਵੀ ਜਾਗਰਤ ਹੈ, ਸੰਘਰਸ਼ ਕਰਦਾ ਹੈ, ਉਸਨੂੰ ਅੰਤ ਵਿਚ ਸਥਾਈ ਨਿਆਂ ਮਿਲ ਸਕਦਾ ਹੈ।"

ਜਾਤੀ ਸਮਝੌਤੇ ਲਈ ਉਨ੍ਹਾਂ ਨੇ ਜਿਹੜਾ ਇਲਾਜ ਸੁਝਾਇਆ ਸੀ ਉਸਨੂੰ ਉਨ੍ਹਾਂ ਨੇ 'ਕਮਿਊਨਲ, ਡੈੱਡਲਾਕ ਐਂਡ ਏ ਵੇ ਟੂ ਸਾਲਵ ਇਟ' ਸਿਰਲੇਖ ਹੇਠ ਪ੍ਰਕਾਸ਼ਿਤ ਕੀਤਾ। ਇਸ ਮਸੌਦੇ ਵਿਚ ਉਨ੍ਹਾਂ ਨੇ ਸੁਝਾਇਆ ਸੀ ਕਿ, "ਹਿੰਦੁਸਤਾਨ ਦੇ ਦਲ ਰਾਜਨੀਤਕ ਨਾ ਹੋ ਕੇ ਜਾਤੀ ਦਲ ਹਨ। ਇਸ ਲਈ ਬਹੁਗਿਣਤੀ ਜਮਾਤ ਨੂੰ ਪੂਰਣ ਬਹੁਮਤ ਦੇਣ ਬਦਲੇ

1. ਕਾਲ : 9.5.1945.

ਪ੍ਰਸਪਰ ਬਹੁਮਤ ਦੇਣ ਵਾਲੀ ਯੋਜਨਾ ਉੱਤੇ ਅਮਲ ਕਰਨਾ ਚਾਹੀਦਾ ਹੈ। ਜੇ ਸਵਰਾਜ ਨੂੰ ਅਮਲ ਵਿਚ ਲਿਆਉਣਾ ਹੋਵੇ ਤਾ ਸਾਨੂੰ ਆਪਣੇ ਲਈ ਸੰਵਿਧਾਨ ਤਿਆਰ ਕਰਨਾ ਹੋਵੇਗਾ। ਅੰਗਰੇਜ਼ਾ ਦੇ ਭਰੋਸੇ ਰਹਿ ਕੇ ਇਹ ਕੰਮ ਨਹੀਂ ਹੋ ਸਕੇਗਾ।" ਇਹ ਉਨ੍ਹਾ ਦਾ ਸੁਝਾਅ ਸੀ।

ਡਾ. ਅੰਬੇਡਕਰ ਤਤਕਾਲੀਨ ਰਾਜਨੀਤਕ ਸਮੱਸਿਆਵਾਂ ਨੂੰ ਸੁਲਝਾਉਣ ਲਈ ਸਮੇਂ-ਸਮੇਂ ਯੋਗ ਤਰਕੀਬਾ ਸੁਝਾਉਂਦੇ ਰਹਿੰਦੇ ਸਨ। ਪਰ ਬਦਕਿਸਮਤੀ ਨਾਲ ਇਸ ਮਹਾਨ ਬੁੱਧੀਮਤਾ ਦੇ ਮਾਲਿਕ ਦੇ ਸੁਝਾਵਾਂ ਵੱਲ ਖ਼ਾਸ ਧਿਆਨ ਨਹੀਂ ਦਿੱਤਾ ਗਿਆ।

ਡਾ. ਅੰਬੇਡਕਰ ਨੂੰ 20 ਮਈ 1945 ਨੂੰ ਉਨ੍ਹਾਂ ਦੇ ਮਿੱਤਰਾਂ ਨੇ ਮੁੰਬਈ ਦੇ ਕੇਪ ਮਾਡਲ ਨਾਂ ਦੇ ਜਲਪਾਨ ਘਰ ਵਿਚ ਦਾਅਵਤ ਦਿੱਤੀ। ਇਸ ਮੌਕੇ ਉਤੇ ਉਨ੍ਹਾ ਨੇ ਕਿਹਾ, "ਹਿੰਦੁਸਤਾਨ ਨੂੰ ਪੂਰਣ ਸਵਰਾਜ ਬਦਲੇ ਉਪਨਿਵੇਸ਼ਕ ਸਵਰਾਜ ਦਿੱਤਾ ਜਾਏ, ਕਿਉਂਕਿ ਅੰਤਰਰਾਸ਼ਟਰੀ ਕਾਨੂੰਨ ਮੁਤਾਬਕ ਇਹ ਉਪਨਿਵੇਸ਼ਕ ਸਵਰਾਜ ਵੀ ਪੂਰਣ ਸਵਰਾਜ ਵਾਂਗ ਹੀ ਹੈ।"

# 44

ਡਾ. ਅੰਬੇਡਕਰ ਦਾ 'ਵੱਟ ਕਾਂਗਰਸ ਐਂਡ ਗਾਂਧੀ ਹੈਵ ਡਨ ਟੂ ਦਿ ਅਨਟਚੇਬਲਜ਼' ਨਾਂ ਦੇ ਰਾਜਨੀਤਕ ਵਿਸ਼ੇ ਨਾਲ ਸੰਬੰਧਿਤ ਗ੍ਰੰਥ ਜੂਨ 1945 ਵਿਚ ਪ੍ਰਕਾਸ਼ਿਤ ਹੋਇਆ। ਇਸ ਗ੍ਰੰਥ ਨਾਲ ਫੇਰ ਇਕ ਵਾਰ ਕਾਂਗਰਸ ਪਾਰਟੀ ਵਿਚ ਬੇਚੈਨੀ ਫੈਲ ਗਈ। ਅੰਬੇਡਕਰ ਦੀ ਵਿਦਵਤਾ, ਬੌਧਿਕਤਾ ਅਤੇ ਬਹਿਸ ਦੀ ਸ਼ੈਲੀ ਬਹੁਤ ਹੀ ਪ੍ਰਭਾਵਸ਼ਾਲੀ ਅਤੇ ਜ਼ੋਰਦਾਰ ਸੀ। ਆਪਣੇ ਪ੍ਰਮਾਣ ਦੇ ਸਮਰਥਨ ਵਿਚ ਸਬੂਤ ਅਤੇ ਅੰਕੜਿਆਂ ਨਾਲ ਇਹ ਸਾਰਾ ਗ੍ਰੰਥ ਭਰਿਆ ਹੋਇਆ ਹੈ। ਕਾਂਗਰਸ ਨੇ 1917 ਈਸਵੀ ਤੋਂ ਅਛੂਤਾਂ ਦੇ ਕਲਿਆਣ ਦਾ ਕਾਰਜ ਆਰੰਭ ਕੀਤਾ ਸੀ, ਪਰ ਕਾਂਗਰਸ ਨੇ ਦਿਖਾਵਾ ਜ਼ਿਆਦਾ ਕੀਤਾ ਸੀ, ਕੰਮ ਕੁਝ ਵੀ ਨਹੀਂ। ਇਸ ਗ੍ਰੰਥ ਵਿਚ ਇਸ ਤੱਥ ਨੂੰ ਦਰਸਾਇਆ ਹੈ।

ਡਾ. ਅੰਬੇਡਕਰ ਨੇ ਇਸ ਗ੍ਰੰਥ ਨੂੰ 'ਐੱਫ' ਨਾਂ ਦੀ ਇਕ ਅੰਗ੍ਰੇਜ਼ ਇਸਤਰੀ ਨੂੰ ਅਰਪਿਤ ਕੀਤਾ ਹੈ। ਆਪਣੀ ਅਰਪਣ ਪਤ੍ਰਿਕਾ ਵਿਚ ਉਨ੍ਹਾਂ ਨੇ ਬਾਈਬਲ ਦੇ 'ਓਲਡ ਟੈਸਟਾਮੈਂਟ' ਵਿਚੋਂ ਕੁਝ ਕਥਨ ਪੇਸ਼ ਕੀਤੇ ਹਨ ਜਿਵੇਂ 'ਦੇਵ ਤੁਹਾਡਾ ਓਹੀ ਅਸਾਡਾ' ਦੋਨਾਂ ਦੇ ਉਦੇਸ਼ਾਂ ਦੀ ਸਮਾਨਤਾ ਦਰਸਾਉਣ ਵਾਲੇ ਬਾਈਬਲ ਦੇ ਵਿਚਾਰ ਦੇ ਕੇ ਡਾ. ਬਾਬਾ ਸਾਹਿਬ ਨੇ ਇਹ ਗ੍ਰੰਥ ਉਨ੍ਹਾਂ ਨੂੰ ਅਰਪਣ ਕੀਤਾ ਹੈ। ਇਸ ਇਸਤਰੀ ਨੇ ਗੋਲਮੇਜ਼ ਕਾਂਗਰਸ ਦੇ ਸਮੇਂ ਉਨ੍ਹਾਂ ਦੀ ਬਹੁਤ ਮਦਦ ਕੀਤੀ ਸੀ। ਆਪਣੇ ''ਫ਼ਿਲਾਸਫੀ ਆਫ਼ ਹਿੰਦੂਇਜ਼ਮ'' ਨਾਂ ਦੇ ਨਿਬੰਧ ਵਿਚ ਵੀ ਡਾ. ਅੰਬੇਡਕਰ ਨੇ 'ਰੂਥ ਅਤੇ ਨਾਓਮੀ' ਦਾ ਸੰਵਾਦ ਲਿਆ ਹੈ। ਦੂਜੇ ਗ੍ਰੰਥ 'ਕਾਂਗਰਸ ਅਤੇ ਗਾਂਧੀ ਨੇ ਅਛੂਤਾਂ ਦੇ ਲਈ ਕੀ ਕੀਤਾ?'' ਉਤੇ ਅਖ਼ਬਾਰਾਂ ਨੇ ਡਾ. ਅੰਬੇਡਕਰ ਦੀ ਬਹੁਤ ਆਲੋਚਨਾ ਕੀਤੀ। ਚੱਕਰਵਰਤੀ ਰਾਜਗੋਪਾਲਾਚਾਰੀਆ ਅਤੇ ਕੇ. ਸੰਥਾਨਮ, ਦੋਵਾਂ ਕਾਂਗਰਸੀ ਨੇਤਾਵਾਂ ਨੇ ਇਸ ਕਿਤਾਬ ਦਾ ਉੱਤਰ ਦੇਣ ਦਾ ਜਤਨ ਵੀ ਕੀਤਾ ਸੀ।

ਜੂਨ ਮਹੀਨੇ ਦੇ ਪਹਿਲੇ ਹਫ਼ਤੇ ਵਿਚ ਭਾਰਤ ਦੇ ਵਾਇਸਰਾਏ ਆਪਣੀਆਂ ਛੁੱਟੀਆਂ ਤੋਂ ਵਾਪਸ ਪਰਤੇ। ਉਨ੍ਹਾਂ ਨੇ ਜੂਨ ਦੇ ਅੰਤਿਮ ਹਫ਼ਤੇ ਵਿਚ ਸਭ ਦਲਾਂ ਦੀ ਸਭਾ ਦੀ ਬੈਠਕ ਸ਼ਿਮਲਾ ਵਿਚ ਬੁਲਾਈ। ਇਸ ਸਭਾ ਵਿਚ ਸਾਰੇ ਪ੍ਰਦੇਸ਼ਾਂ ਦੇ ਸਾਬਕਾ ਮੁਖ ਮੰਤਰੀ ਅਤੇ ਘੱਟਗਿਣਤੀ ਸਮਾਜ ਦੇ ਪ੍ਰਤੀਨਿਧੀ ਹਾਜ਼ਰ ਸਨ। ਕਿਉਂਕਿ ਡਾ. ਅੰਬੇਡਕਰ ਕਿਰਤ-ਮੰਤਰੀ ਸਨ, ਇਸ ਲਈ ਉਹ ਇਸ ਸਭਾ ਵਿਚ ਹਿੱਸਾ ਨਹੀਂ ਲੈ ਸਕੇ। ਪਰ ਫੈਡਰੇਸ਼ਨ ਦੇ ਐੱਨ. ਸ਼ਿਵਰਾਜ ਇਸ ਵਿਚ ਹਾਜ਼ਰ ਸਨ। ਡਾ. ਅੰਬੇਡਕਰ ਨੇ ਜਿਹੜਾ ਪੱਤਰ ਤਿਆਰ ਕੀਤਾ ਸੀ, ਉਸ ਵਿਚ ਉਨ੍ਹਾਂ ਨੇ ਮੰਗ ਕੀਤੀ ਸੀ ਕਿ ਜੇ 'ਆਬਾਦੀ ਦੇ ਅਨੁਪਾਤ ਨਾਲ ਮੁਸਲਮਾਨਾਂ ਨੂੰ ਪੰਜ ਸੀਟਾਂ ਦਿੱਤੀਆਂ ਜਾਂਦੀਆਂ ਹਨ ਤਾਂ ਫੇਰ ਉਸੇ ਕਸੌਟੀ ਉਤੇ ਦਲਿਤ ਸਮਾਜ ਨੂੰ

ਤਿੰਨ ਸੀਟਾਂ ਦਿੱਤੀਆਂ ਜਾਣ। ਸ਼ਿਮਲਾ ਸਭਾ ਦੁਆਰਾ ਭਾਰਤ ਨੂੰ ਸੁਤੰਤਰਤਾ ਦੇਣ ਦਾ ਨਿਰਣਾ ਮੁਲਤਵੀ ਕਰਨ ਦਾ ਜਤਨ ਹੋ ਰਿਹਾ ਹੈ, ਇਹ ਸ਼ੱਕ ਪੱਕਾ ਹੋ ਰਿਹਾ ਸੀ। ਡਾ. ਅੰਬੇਡਕਰ ਨੇ ਕੁਝ ਹੋਰਨਾਂ ਕੇਂਦਰੀ ਮੰਤਰੀਆਂ ਨਾਲ ਆਪਣੇ ਵਿਚਾਰ ਲਾਰਡ ਵੇਵਲ ਨੂੰ ਸੂਚਿਤ ਕੀਤੇ ਸਨ।

ਜੂਨ 1945 ਦੇ ਅਖ਼ੀਰਲੇ ਹਫ਼ਤੇ ਵਿਚ ਡਾਕਟਰ ਸਾਹਿਬ ਜਦੋਂ ਬੰਬਈ ਪਧਾਰੇ ਤਾਂ ਉਨ੍ਹਾਂ ਨੇ 'ਟਾਟਾ ਇੰਸਟੀਟਿਊਟ ਆਫ਼ ਸੋਸ਼ਲ ਸਾਇੰਸਜ਼' ਦੇ ਵਿਦਿਆਰਥੀਆਂ ਨੂੰ ਸੰਬੋਧਿਤ ਕੀਤਾ। ਉਨ੍ਹਾਂ ਨੇ ਆਪਣੇ ਭਾਸ਼ਣ ਵਿਚ ਕਿਹਾ, ''ਜ਼ਰੂਰੀ ਸਮਝੌਤਾ ਮਜ਼ਦੂਰਾਂ ਲਈ ਬਹੁਤ ਲਾਭਕਾਰੀ ਹੈ।'' ਉਨ੍ਹਾਂ ਨੇ ਭਰੋਸਾ ਦਿੱਤਾ ਕਿ ਜੰਗ ਦੇ ਸਮੇਂ ਵਿਚ ਤਕਨੀਕੀ ਸਿੱਖਿਆ ਲਈ ਖੋਲ੍ਹੇ ਗਏ ਵਿਦਿਆਲੇ ਭਵਿੱਖ ਵਿਚ ਵੀ ਇਸੇ ਤਰ੍ਹਾਂ ਚਲਦੇ ਰਹਿਣਗੇ।

ਜਦੋਂ ਲਾਰਡ ਵੇਵਲ ਨੇ ਵੇਖਿਆ ਕਿ ਭਾਰਤ ਦੀ ਉਲਝਣ ਨਹੀਂ ਸੁਲਝ ਰਹੀ ਹੈ ਤਾਂ ਉਹ ਅਗਸਤ ਮਹੀਨੇ ਵਿਚ ਲੰਦਨ ਗਏ ਅਤੇ ਉਥੋਂ ਸਤੰਬਰ ਦੇ ਮੱਧ ਵਿਚ ਪਰਤੇ। ਆਉਂਦਿਆਂ ਹੀ ਉਨ੍ਹਾਂ ਨੇ ਆਮ ਚੋਣਾਂ ਦਾ ਐਲਾਨ ਕਰ ਦਿੱਤਾ।

ਸਾਰੇ ਦਲ ਚੋਣ ਦੇ ਮੈਦਾਨ ਵਿਚ ਉਤਰੇ। ਕਾਂਗਰਸ, ਮੁਸਲਮਾਨ ਅਤੇ ਹਿੰਦੂ ਮਹਾਂਸਭਾ ਤਿੰਨਾਂ ਦਲਾਂ ਦੇ ਕੋਲ ਧਨ ਅਤੇ ਲੋਕ ਸ਼ਕਤੀ ਸੀ। ਇਸ ਤੋਂ ਇਲਾਵਾ ਕਈ ਅਖ਼ਬਾਰ ਵੀ ਉਨ੍ਹਾਂ ਦੇ ਹਿਮਾਇਤੀ ਸਨ। ਅੰਬੇਡਕਰ ਦੇ ਕੋਲ ਇਹ ਕੁਝ ਵੀ ਨਹੀਂ ਸੀ। ਫੇਰ ਵੀ ਸ਼ੈਡਊਲਡ ਕਾਸਟ ਫੈਡਰੇਸ਼ਨ ਚੋਣ-ਮੈਦਾਨ ਵਿਚ ਉਤਰੀ।

24 ਸਤੰਬਰ 1945 ਨੂੰ ਬਾਬਾ ਸਾਹਿਬ ਅੰਬੇਡਕਰ ਨੇ ਡਾ. ਐੱਮ. ਆਰ. ਜੈਕਰ ਨੂੰ ਮਹੱਤਵਪੂਰਣ ਪੱਤਰ ਭੇਜਿਆ। ਇਸ ਪੱਤਰ ਤੋਂ ਪਤਾ ਚਲਦਾ ਹੈ ਕਿ 1929 ਦੇ ਲਗਭਗ ਡਾ. ਅੰਬੇਡਕਰ ਨੇ ਇਕ ਬਿਲ ਤਿਆਰ ਕਰਕੇ ਕੇਂਦਰੀ ਵਿਧਾਨ ਸਭਾ ਵਿਚ ਪੇਸ਼ ਕਰਨ ਲਈ ਡਾ. ਜੈਕਰ ਨੂੰ ਦਿੱਤਾ ਸੀ। ਇਸਦਾ ਉਦੇਸ਼ ਸੀ, ਜਾਤਪਾਤ ਕਾਰਣ ਕਿਸੇ ਨੂੰ ਵੀ ਸਾਂਝੀਆਂ ਥਾਵਾਂ 'ਤੇ ਆਉਣ-ਜਾਣ ਦੀ ਮਨਾਹੀ ਨਹੀਂ ਹੋਵੇਗੀ। ਡਾ. ਜੈਕਰ ਨੇ ਡਾ. ਅੰਬੇਡਕਰ ਨੂੰ ਸੂਚਿਤ ਕੀਤਾ ਸੀ ਕਿ ਉਨ੍ਹਾਂ ਨੇ ਇਹ ਬਿਲ ਦਸੰਬਰ 1929 ਵਿਚ ਕੇਂਦਰੀ ਵਿਧਾਨ ਮੰਡਲ ਵਿਚ ਪੇਸ਼ ਕੀਤਾ ਹੈ। ਪਰ ਡਾ. ਅੰਬੇਡਕਰ ਨੇ ਇਸ ਪੱਤਰ ਵਿਚ ਉਨ੍ਹਾਂ ਨੂੰ ਲਿਖਿਆ ਸੀ, ''ਇਸ ਤਰ੍ਹਾਂ ਦਾ ਕੋਈ ਵੀ ਬਿਲ ਆਪ ਨੇ ਕੇਂਦਰੀ ਵਿਧਾਨ ਸਭਾ ਵਿਚ ਮਾਰਚ 1927 ਤੋਂ ਜੁਲਾਈ 1930 ਤਕ ਪੇਸ਼ ਕੀਤਾ ਹੈ, ਇਸਦਾ ਸਬੂਤ ਨਹੀਂ ਮਿਲਦਾ।'' ਇਸ ਪੱਤਰ ਰਾਹੀਂ ਇਹ ਗੱਲ ਡਾ. ਜੈਕਰ ਦੇ ਧਿਆਨ ਵਿਚ ਲਿਆਂਦੀ ਗਈ ਸੀ।''[1]

4 ਅਕਤੂਬਰ 1945 ਨੂੰ ਉਨ੍ਹਾਂ ਨੇ ਪੁਣੇ ਦੀ ਇਕ ਸਭਾ ਵਿਚ ਚੋਣ ਪ੍ਰਚਾਰ ਆਰੰਭ ਕਰਦੇ ਹੋਏ ਕੁਝ ਮਹੱਤਵਪੂਰਣ ਸੁਆਲ ਪੇਸ਼ ਕੀਤੇ।'' ਦਲਿਤ ਸਮਾਜ ਨੂੰ ਕਾਂਗਰਸ ਉੱਤੇ ਬਿਲਕੁਲ ਵਿਸ਼ਵਾਸ ਨਹੀਂ ਕਰਨਾ ਚਾਹੀਦਾ, ਕਿਉਂਕਿ ਕਾਂਗਰਸ ਨੇ ਦਲਿਤਾਂ 'ਤੇ ਹੋਣ ਵਾਲੇ ਅਨਿਆਂ ਨੂੰ ਖਤਮ ਕਰਨ ਦਾ ਜਤਨ ਹੀ ਨਹੀਂ ਕੀਤਾ। ਦਲਿਤਾਂ ਨੂੰ ਰਾਜ ਅਧਿਕਾਰ ਆਪਣੇ ਹੱਥਾਂ ਵਿਚ ਲੈ ਕੇ ਰਾਜ ਕਰਨ ਵਾਲਿਆਂ ਦੀ ਸ਼੍ਰੇਣੀ ਵਿਚ ਪਹੁੰਚ ਜਾਣਾ ਚਾਹੀਦਾ ਹੈ। ਆਪਣੇ ਹੱਕਾਂ ਨੂੰ ਅਸੀਂ ਆਪ ਹੀ ਸੰਭਾਲਣਾ ਹੋਵੇਗਾ। ਪ੍ਰਾਦੇਸ਼ਕ ਵਿਧਾਨ ਮੰਡਲਾਂ

1. ਨੈਸ਼ਨਲ ਆਰਕਾਈਵਜ਼ ਫਾਈਲ, ਲੜੀ 832, ਜੈਕਰ ਪੇਪਰਜ਼ ਨੰਬਰ 37.

ਦੁਆਰਾ ਹੀ ਸੰਵਿਧਾਨ ਸਮਿਤੀ ਦੇ ਮੈਂਬਰ ਚੁਣੇ ਜਾਣਗੇ।'' ਉਨ੍ਹਾਂ ਨੇ ਹੀ ਦਲਿਤ ਸਮਾਜ ਦੇ ਧਿਆਨ ਵਿਚ ਇਹ ਜ਼ਰੂਰੀ ਗੱਲ ਲਿਆ ਦਿੱਤੀ। ਦੂਜੇ ਦਲਾਂ ਨੂੰ ਵੀ ਇਸ ਗੱਲ ਦਾ ਪਤਾ ਨਹੀਂ ਸੀ। ਡਾ. ਅੰਬੇਡਕਰ ਦੀ ਭਵਿੱਖਬਾਣੀ ਆਖ਼ਰ ਸੱਚ ਨਿਕਲੀ।

30 ਅਕਤੂਬਰ, 1945 ਨੂੰ ਡਾ. ਅੰਬੇਡਕਰ ਨੇ ਪੂਣੇ ਵਿਚ 'ਅੰਬੇਡਕਰ ਸਕੂਲ ਆਫ਼ ਪਾਲਿਟਿਕਸ' ਨਾਂ ਦੀ ਸੰਸਥਾ ਦਾ ਉਦਘਾਟਨ ਕੀਤਾ। ਉਹ ਦੇਸ਼ ਦੇ ਰਾਜਨੀਤਕ ਦਲਾਂ ਵਿਚ ਚਲ ਰਹੀ ਧੋਖੇਬਾਜ਼ੀ ਨੂੰ ਸੋਧਣ ਵਿਚ ਨਿਪੁੰਨ ਸਨ। ਰਾਜਨੀਤੀ ਦਾ ਖਾਕਾ ਉਲੀਕਦੇ ਹੋਏ ਉਨ੍ਹਾ ਨੇ ਕਿਹਾ, ''ਮਹਾਤਮਾ ਗਾਂਧੀ ਦਾ ਰਾਜਨੀਤੀ ਵਿਚ ਆਗਮਨ ਹੋਣ ਤੋਂ ਪਹਿਲਾਂ ਇਸ ਦੇਸ਼ ਵਿਚ ਦੋ ਪ੍ਰਮੁੱਖ ਵਿਚਾਰਧਾਰਾਵਾ ਚਲ ਰਹੀਆਂ ਸਨ। ਪਹਿਲੀ ਵਿਚਾਰਧਾਰਾ ਨਰਮ ਖ਼ਿਆਲੀਆਂ ਦੀ ਸੀ ਜਿਨ੍ਹਾ ਦੇ ਆਗੂ ਸਨ ਰਾਨਾਡੇ ਅਤੇ ਗੋਖਲੇ। ਦੂਜੀ ਵਿਚਾਰਧਾਰਾ ਬੰਗਾਲ ਦੇ ਕ੍ਰਾਂਤੀਕਾਰੀਆ ਦੀ ਸੀ। ਇਨ੍ਹਾਂ ਦੋਨਾ ਵਿਚ ਵਿਚਾਰਧਾਰਾਵਾਂ ਦੇ ਲੋਕਾ ਵਿਚ ਝੂਠੇ ਅਤੇ ਅਸੂਲਾਂ ਨਾਲ ਬੇਈਮਾਨੀ ਕਰਨ ਵਾਲੇ, ਗੁਲਾਮ ਮਾਨਸਿਕਤਾ ਵਾਲੇ ਅਤੇ ਢੌਂਗੀ ਮਿਜ਼ਾਜ਼ੀ ਲੋਕਾਂ ਲਈ ਬਿਲਕੁਲ ਜਗ੍ਹਾ ਨਹੀਂ ਸੀ। ਡੂੰਘਾ ਅਧਿਐਨ ਅਤੇ ਗਿਆਨ ਪੂਜਾ ਇਨ੍ਹਾਂ ਵਿਚਾਰਧਾਰਾਵਾਂ ਨੂੰ ਮੰਨਣ ਵਾਲੇ ਲੋਕਾਂ ਦੇ ਪ੍ਰਮੁੱਖ ਉਦੇਸ਼ ਸਨ।''

ਮੇਰੇ ਮਰਨ ਤੋਂ ਬਾਅਦ ਮੇਰੇ ਵਿਚਾਰ ਜਾਂ ਸੰਪਰਦਾਇ ਦੀ ਸੰਸਥਾ ਨਾ ਬਣਾਉਣਾ। ਜਿਹੜਾ ਸਮਾਜ ਜਾਂ ਸੰਸਥਾ ਕਾਲ ਅਤੇ ਸਮੇਂ ਅਨੁਸਾਰ ਆਪਣੇ ਵਿਚਾਰਾਂ ਨੂੰ ਨਹੀਂ ਬਦਲਦੀ ਜਾਂ ਬਦਲਣ ਨੂੰ ਤਿਆਰ ਨਹੀਂ ਹੁੰਦੀ ਉਹ ਜ਼ਿੰਦਗੀ ਦੇ ਸੰਘਰਸ਼ ਵਿਚ ਟਿਕ ਨਹੀਂ ਸਕਦੀ।''

''ਜੇ ਇਹੋ ਵਿਸ਼ਵਾਸ ਹੋਵੇ ਕਿ ਮੇਰਾ ਪੱਖ ਬਿਲਕੁਲ ਸਹੀ ਹੈ, ਤਦ ਹੀ ਵਿਦਿਆਰਥੀਆ ਨੂੰ ਮੇਰੀ ਅਗਵਾਈ ਮਨਜ਼ੂਰ ਕਰਨੀ ਚਾਹੀਦੀ ਹੈ।''

# 45

ਗੁਜਰਾਤ ਵਿਚ ਦਲਿਤ ਫੈਡਰੇਸ਼ਨ ਵਲੋਂ ਅਹਿਮਦਾਬਾਦ ਵਿਚ ਚੋਣ-ਸਭਾ ਅਤੇ ਸੰਮੇਲਨ ਆਯੋਜਿਤ ਕੀਤਾ ਗਿਆ। ਡਾ. ਅੰਬੇਡਕਰ 29-30 ਨਵੰਬਰ ਨੂੰ ਅਹਿਮਦਾਬਾਦ ਠਹਿਰੇ। 29 ਨੂੰ ਸ੍ਰੀ ਜੀ.ਟੀ. ਪਰਮਾਰ ਦੀ ਸਰਪ੍ਰਸਤੀ ਵਿਚ ਇਕ ਵਿਸ਼ਾਲ ਸਭਾ ਹੋਈ। ਇਸ ਵਿਚ ਭਾਸ਼ਣ ਦੇਂਦੇ ਹੋਏ ਅੰਬੇਡਕਰ ਨੇ ਕਿਹਾ, "ਦਲਿਤਾਂ ਦਾ ਜਿਹੜਾ ਵੀ ਹਿੱਤ ਹੋ ਸਕਿਆ ਹੈ ਉਹ ਸਾਰਾ ਦਲਿਤਾਂ ਦੇ ਹੀ ਜਤਨਾਂ ਦਾ ਫਲ ਹੈ। ਇਸ ਲਈ ਦਲਿਤ ਸਮਾਜ ਨੂੰ ਆਪਣਾ ਸੰਗਠਨ ਇੰਨਾ ਮਜ਼ਬੂਤ ਰਖਣਾ ਚਾਹੀਦਾ ਹੈ ਕਿ ਉਸਨੂੰ ਕੋਈ ਤੋੜ ਨਾ ਸਕੇ। ਇਹ ਬਹੁਤ ਮਹੱਤਵਪੂਰਣ ਕੰਮ ਹੈ।" ਇਹ ਸਭਾ ਸਾਬ੍ਰਮਤੀ ਨਦੀ ਦੇ ਕੰਢੇ ਹੋਈ ਸੀ। ਇਸ ਥਾਂ ਨੂੰ ਬੁੱਧ ਨਗਰ ਨਾਂ ਦਿੱਤਾ ਗਿਆ ਸੀ। 30 ਤਰੀਕ ਨੂੰ ਅਹਿਮਦਾਬਾਦ ਨਗਰਪਾਲਿਕਾ ਨੇ ਅੰਬੇਡਕਰ ਨੂੰ ਮਾਨ ਪੱਤਰ ਅਰਪਿਤ ਕੀਤਾ। ਇਸ ਮੌਕੇ ਉੱਤੇ ਉਨ੍ਹਾਂ ਨੇ ਕਿਹਾ, "ਕੌਣ ਕਹੇਗਾ ਕਿ ਦੇਸ਼ ਨੂੰ ਸਵਰਾਜ ਨਹੀਂ ਚਾਹੀਦਾ? ਮੈਨੂੰ ਵੀ ਪੂਰਣ ਸਵਰਾਜ ਦੀ ਇੱਛਾ ਹੈ। ਆਜ਼ਾਦੀ ਸਾਡੇ ਬੂਹੇ 'ਤੇ ਖੜ੍ਹੀ ਹੈ। ਅੰਗਰੇਜ਼ੀ ਹਕੂਮਤ ਹੋਰ ਜ਼ਿਆਦਾ ਦਿਨ ਤਕ ਦੇਸ਼ ਵਿਚ ਨਹੀਂ ਟਿਕ ਸਕੇਗੀ।"

ਦਸੰਬਰ 1945 ਦੇ ਪਹਿਲੇ ਹਫ਼ਤੇ ਵਿਚ ਕਿਰਤ ਅਧਿਕਾਰੀਆਂ ਦੀ ਇਕ ਮਹਿਕਮੇ ਦੀ ਮੀਟਿੰਗ ਮੁੰਬਈ ਦੇ ਸਕੱਤਰੇਤ ਵਿਖੇ ਹੋਈ। ਇਸ ਮੀਟਿੰਗ ਦਾ ਉਦਘਾਟਨ ਕਰਦੇ ਹੋਏ ਡਾ. ਅੰਬੇਡਕਰ ਨੇ ਕਿਹਾ ਕਿ, "ਉਦਯੋਗਿਕ ਝਗੜਾ ਟਾਲਣ ਲਈ ਤਿੰਨ ਗੱਲਾਂ ਜ਼ਰੂਰੀ ਹਨ - (1) ਠੀਕ ਸੰਗਠਨ, (2) ਕਾਨੂੰਨਾਂ ਵਿਚ ਜ਼ਰੂਰੀ ਸੁਧਾਰ ਅਤੇ (3) ਕਿਰਤੀਆਂ ਦੀ ਘੱਟ ਤੋਂ ਘੱਟ ਤਨਖਾਹ ਦੀ ਨਿਸ਼ਚਿਤਤਾ। ਉਦਯੋਗਿਕ ਸ਼ਾਂਤੀ ਸੱਤਾ ਦੇ ਜ਼ੋਰ ਨਾਲ ਨਹੀਂ, ਸਗੋਂ ਨਿਆਂ ਨੀਤੀ ਦੇ ਤੱਤਾਂ ਉਤੇ ਆਧਾਰਿਤ ਹੋਣੀ ਚਾਹੀਦੀ ਹੈ। ਮਾਲਕਾਂ ਨੂੰ ਵੀ ਮਜ਼ਦੂਰਾਂ ਨੂੰ ਯੋਗ ਵੇਤਨ ਦੇਣਾ ਚਾਹੀਦਾ ਹੈ। ਨਾਲ ਹੀ, ਸਰਕਾਰ ਅਤੇ ਕਿਰਤੀ ਸਮਾਜ ਨੂੰ ਵੀ ਆਪਸੀ ਸੰਬੰਧ ਚੰਗੇ ਬਣਾ ਕੇ ਰੱਖਣ ਦੀ ਦਿਲੋਂ ਕੋਸ਼ਿਸ਼ ਕਰਨੀ ਚਾਹੀਦੀ ਹੈ।"

ਇਸ ਤੋਂ ਬਾਅਦ ਡਾ. ਅੰਬੇਡਕਰ ਨੇ ਮਨਮਾੜ ਅਤੇ ਅਕੋਲਾ ਵਿਚ ਚੋਣ ਸਭਾਵਾਂ ਕੀਤੀਆਂ। 13 ਦਸੰਬਰ ਨੂੰ ਉਨ੍ਹਾਂ ਨੇ ਨਾਗਪੁਰ ਵਿਚ ਲਗਭਗ ਡੇਢ ਲੱਖ ਲੋਕਾਂ ਦੀ ਸਭਾ ਨੂੰ ਸੰਬੋਧਿਤ ਕੀਤਾ। ਉਨ੍ਹਾਂ ਨੇ ਆਪਣੇ ਭਾਸ਼ਣ ਵਿਚ ਉਨ੍ਹਾਂ ਨੂੰ ਕਿਸ ਤਰ੍ਹਾਂ ਪੁਰੀ ਦੇ ਜਗਨਨਾਥ ਮੰਦਰ ਵਿਚ ਦੂਰ ਤੋਂ ਹੀ ਭਗਵਾਨ ਦੇ ਦਰਸ਼ਨ ਕਰਨੇ ਪਏ, ਇਸ ਦੀਆਂ ਯਾਦਾਂ ਸੁਣਾਈਆਂ। ਉਸੇ ਤਰ੍ਹਾਂ ਉਨ੍ਹਾਂ ਗੁਰਘੰਟਾਲ ਨਾਂ ਦੇ ਸਾਧੂ ਦੀ ਕਥਾ ਸੁਣਾਈ। ਉਹ ਤਿੰਨ-ਚੌਥਾਈ ਰੋਟੀ ਆਪ ਖਾ ਜਾਂਦਾ ਸੀ ਅਤੇ ਇਕ ਚੌਥਾਈ ਰੋਟੀ ਆਪਣੇ ਚੇਲਿਆਂ ਨੂੰ ਵੰਡਿਆ ਕਰਦਾ ਸੀ। ਉਨ੍ਹਾਂ ਨੇ ਅੱਗੇ ਕਿਹਾ, "ਕਾਂਗਰਸ ਗੁਰਘੰਟਾਲ ਦੀ ਭੂਮਿਕਾ ਨਿਭਾ

ਰਹੀ ਹੈ।'' ਦਲਿਤਾਂ ਨੂੰ ਉਨ੍ਹਾਂ ਦਾ ਇਹ ਇਸ਼ਾਰਾ ਸੀ।

ਨਾਗਪੁਰ ਤੋਂ ਡਾਕਟਰ ਸਾਹਿਬ ਚੋਣ-ਪ੍ਰਚਾਰ ਲਈ ਮਦਰਾਸ ਚਲੇ ਗਏ। ਉਨ੍ਹਾਂ ਨੇ ਮਦਰਾਸ, ਮਦੁਰੈ ਅਤੇ ਕੋਇਮਬਟੂਰ ਵਿਚ ਸਭਾਵਾਂ ਨੂੰ ਸੰਬੋਧਿਤ ਕੀਤਾ। ਵਾਪਸ ਆਉਂਦੇ ਸਮੇਂ ਉਨ੍ਹਾਂ ਨੇ ਮਦਰਾਸ ਵਿਚ ''ਦੱਖਣੀ ਭਾਰਤ ਵਿਚ ਜਸਟਿਸ ਪਾਰਟੀ ਦਾ ਵਿਕਾਸ ਅਤੇ ਪ੍ਰਭਾਵ'' ਵਿਸ਼ੇ ਉੱਤੇ ਪਾਰਕ ਟਾਊਨ ਵਿਚ ਭਾਸ਼ਣ ਦਿੱਤਾ। ਉਨ੍ਹਾਂ ਨੇ ਕਿਹਾ, ਜਸਟਿਸ ਪਾਰਟੀ ਨੂੰ ਨੇਤਾ, ਅਨੁਸ਼ਾਸਨ ਅਤੇ ਪ੍ਰੋਗਰਾਮ ਦੀ ਜ਼ਰੂਰਤ ਹੈ।''

ਬ੍ਰਿਟਿਸ਼ ਪਾਰਲੀਮੈਂਟ ਦੇ ਦਸ ਮੈਂਬਰਾਂ ਦਾ ਇਕ ਸ਼ਿਸ਼ਟ ਮੰਡਲ ਜਨਵਰੀ 1946 ਵਿਚ ਦਿੱਲੀ ਆਇਆ। ਮੈਂਬਰਾਂ ਨੇ 10 ਜਨਵਰੀ, 1946 ਨੂੰ ਜਿਨਾਹ ਅਤੇ ਨਹਿਰੂ ਨਾਲ ਚਰਚਾ ਕੀਤੀ। ਡਾ. ਅੰਬੇਡਕਰ ਦੇ ਨਾਲ ਵੀ ਉਨ੍ਹਾਂ ਦੀ ਡੇਢ ਘੰਟੇ ਤਕ ਗੱਲਬਾਤ ਹੁੰਦੀ ਰਹੀ।

13 ਜਨਵਰੀ ਨੂੰ ਡਾ. ਅੰਬੇਡਕਰ ਮੁੰਬਈ ਆਏ। ਉਥੋਂ ਉਹ ਸੋਲਾਪੁਰ ਪਹੁੰਚੇ ਜਿਥੇ ਲੋਕਲ ਬੋਰਡ ਅਤੇ ਨਗਰਪਾਲਿਕਾ ਨੇ ਉਨ੍ਹਾਂ ਨੂੰ ਮਾਨ-ਪੱਤਰ ਭੇਂਟ ਕੀਤਾ। ਆਪਣੇ ਭਾਸ਼ਣ ਵਿਚ ਉਨ੍ਹਾਂ ਨੇ ਇਨ੍ਹਾਂ ਸੰਸਥਾਵਾਂ ਦੁਆਰਾ ਅਛੂਤਾਂ ਦੀ ਭਲਾਈ ਲਈ ਕੀਤੇ ਗਏ ਕੰਮਾਂ ਦੀ ਸਿਫ਼ਤ ਕੀਤੀ ਅਤੇ ਇਥੋਂ ਦੇ ਡਾਕਟਰ ਵਿ. ਵਿ. ਮੁਲੇ ਦੀ ਮਦਦ ਨਾਲ ਉਨ੍ਹਾਂ ਨੇ ਅਛੂਤ ਸੂਰਮੇ ਦਾ ਕੰਮ ਕਿਸ ਤਰ੍ਹਾਂ ਸ਼ੁਰੂ ਕੀਤਾ ਸੀ, ਇਸਦਾ ਵਰਣਨ ਕੀਤਾ। ਸ਼ਾਮ ਨੂੰ ਆਪਣੇ ਚੋਣ-ਭਾਸ਼ਣ ਵਿਚ ਉਨ੍ਹਾਂ ਨੇ ਇਹ ਐਲਾਨ ਵੀ ਕੀਤਾ - ''ਜੇ ਅਛੂਤ ਉਮੀਦਵਾਰ ਚੋਣ ਵਿਚ ਨਾ ਜਿੱਤੇ ਤਾਂ ਮੈਂ ਚਿੱਟੀ ਟੋਪੀ ਪਾ ਲਵਾਂਗਾ।''

ਡਾ. ਅੰਬੇਡਕਰ ਨੂੰ ਇਕ ਵਿਸ਼ਾਲ ਸਭਾ ਵਿਚ ਦਲਿਤ ਫੈਡਰੇਸ਼ਨ ਵਲੋਂ ਮੁੰਬਈ ਵਿਚ ਥੈਲੀ ਭੇਟਾ ਕੀਤੀ ਗਈ। ਇਸ ਮੌਕੇ ਉੱਤੇ ਭਾਸ਼ਣ ਦੇਂਦੇ ਹੋਏ ਉਨ੍ਹਾਂ ਨੇ ਕਿਹਾ, ''ਅਛੂਤ ਸਮਾਜ ਮੁਸਲਮਾਨਾਂ ਵਾਂਗ ਭਾਰਤ ਨੂੰ ਵੰਡਣ ਦੀ ਗੱਲ ਨਹੀਂ ਕਰਦਾ ਹੈ। ਉਹ ਤਾਂ ਸਿਰਫ਼ ਬਰਾਬਰੀ ਦਾ ਹੱਕ ਚਾਹੁੰਦਾ ਹੈ। ਜੇ ਕਾਂਗਰਸ ਸਮਝਦੀ ਹੈ ਕਿ ਸਾਡੀਆਂ ਮੰਗਾਂ ਜਾਇਜ਼ ਨਹੀਂ ਹਨ ਜਾਂ ਨਿਆਂ ਸੰਗਤ ਨਹੀਂ ਹਨ ਤਾਂ ਉਸ ਨੂੰ ਚਾਹੀਦਾ ਹੈ ਕਿ ਸਾਡਾ ਮਾਮਲਾ ਵਿਸ਼ਵ ਨਿਆਂਪੀਠ ਦੇ ਸਾਮ੍ਹਣੇ ਰਖਿਆ ਜਾਵੇ। ਅਸੀਂ ਇਸ ਕੋਰਟ ਦਾ ਨਿਰਣਾ ਮੰਨਣ ਲਈ ਤਿਆਰ ਹਾਂ।''

10 ਮਾਰਚ 1945 ਨੂੰ ਸੰਯੁਕਤ ਪ੍ਰਾਂਤ ਦਲਿਤ ਫੈਡਰੇਸ਼ਨ ਦੀ ਬੈਠਕ ਆਸਾਮ ਵਿਚ ਹੋਈ। ਉਥੇ ਵਿਸ਼ਾਲ ਲੋਕ-ਸਮੂਹ ਨੂੰ ਸੰਬੋਧਿਤ ਕਰਦੇ ਹੋਏ ਉਨ੍ਹਾਂ ਨੇ ਕਾਂਗਰਸ ਉੱਤੇ ਸਖ਼ਤ ਚੋਟ ਕੀਤੀ ਅਤੇ ਕਿਹਾ, ''ਘੱਟ ਗਿਣਤੀਆਂ ਦੀ ਮਦਦ ਨਾਲ ਅਤੇ ਉਨ੍ਹਾਂ ਦੀ ਸਹਿਮਤੀ ਨਾਲ ਬਹੁਗਿਣਤੀ ਵਾਲਿਆਂ ਦਾ ਰਾਜ ਚਲਾਉਣਾ ਹੀ ਸਵਰਾਜ ਹੈ। ਇਸ ਤਰ੍ਹਾਂ ਉਨ੍ਹਾਂ ਨੇ ਆਪਣੀ ਸਵਰਾਜ ਦੀ ਕਲਪਨਾ ਨੂੰ ਪੇਸ਼ ਕੀਤਾ।

ਚੋਣ ਵਿਚ ਦਲਿਤ ਫੈਡਰੇਸ਼ਨ ਦੀ ਹਾਰ ਹੋਈ ਅਤੇ ਸਭ ਪਾਸੇ ਕਾਂਗਰਸ ਜਿੱਤੀ। ਬਹੁਗਿਣਤੀ ਹਿੰਦੂ ਮਤਦਾਰ ਇਲਾਕਿਆਂ ਵਿਚ ਅਛੂਤ ਉਮੀਦਵਾਰ ਚੋਣ ਹਾਰ ਗਏ।

ਹੁਣ ਭਾਰਤ ਨੂੰ ਜਲਦੀ ਹੀ ਆਜ਼ਾਦ ਕਰਨਾ ਚਾਹੀਦਾ ਹੈ, ਇਸ ਉਦੇਸ਼ ਨਾਲ ਇੰਗਲੈਂਡ ਦੇ ਰਾਜਨੀਤੱਗਾਂ ਦੀ ਭੱਜ ਦੌੜ ਸ਼ੁਰੂ ਹੋ ਗਈ। ਬ੍ਰਿਟੇਨ ਦੇ ਪ੍ਰਧਾਨ ਮੰਤਰੀ ਕਲੇਮੈਂਟ ਐਟਲੀ ਨੇ ਐਲਾਨ ਕੀਤਾ, ''ਹਿੰਦੁਸਤਾਨ ਨੂੰ ਸੁਤੰਤਰਤਾ ਪ੍ਰਾਪਤ ਕਰਨ ਦਾ ਹੱਕ

ਹੈ।'' ਇਸ ਤੋਂ ਬਾਅਦ ਜਲਦੀ ਹੀ ਬਰਤਾਨਵੀ ਸਰਕਾਰ ਨੇ ਸਰ ਸਟੇਫਰਡ ਕ੍ਰਿਪਸ ਨੂੰ ਭਾਰਤ ਭੇਜਿਆ। ਉਨ੍ਹਾਂ ਦੇ ਨਾਲ ਏ.ਵੀ. ਅਲੈਗਜੈਂਡਰ ਅਤੇ ਭਾਰਤ ਮੰਤਰੀ ਲਾਰਡ ਪੈਥਿਕ ਲਾਰੰਸ - ਤਿੰਨਾਂ ਦਾ ਮਿਲਿਆ-ਜੁਲਿਆ ਸ਼ਿਸ਼ਟ ਮੰਡਲ ਭਾਰਤ ਆਇਆ ਸੀ।

ਇਸ ਮੰਤਰੀ ਸ਼ਿਸ਼ਟ ਮੰਡਲ ਨੇ ਵਾਇਸਰਾਏ ਭਵਨ ਵਿਚ ਅਨੇਕਾਂ ਨੇਤਾਵਾਂ ਨਾਲ ਵਿਚਾਰ-ਵਟਾਂਦਰਾ ਅਤੇ ਮੁਲਾਕਾਤਾਂ ਕੀਤੀਆਂ। ਇਨ੍ਹਾਂ ਮੁਲਾਕਾਤਾਂ ਵਿਚ 5 ਅਪ੍ਰੈਲ 1946 ਨੂੰ ਡਾ. ਅੰਬੇਡਕਰ ਨਾਲ ਭੇਟ ਕੀਤੀ। ਇਸ ਭੇਂਟ ਵਿਚ ਡਾ. ਅੰਬੇਡਕਰ ਨੇ ਇਹ ਬੇਨਤੀ ਕੀਤੀ ਕਿ ਅਛੂਤਾਂ ਦਾ ਆਪਣੇ ਪ੍ਰਤੀਨਿਧੀਆਂ ਦੀ ਚੋਣ ਕਰਨ ਲਈ ਸੁਤੰਤਰ ਮਤਦਾਰ ਸੰਘ, ਸੁਤੰਤਰ ਆਵਾਸੀ ਬਸਤੀ ਦੀ ਜ਼ਰੂਰਤ, ਕੇਂਦਰੀ ਅਤੇ ਪ੍ਰਾਦੇਸ਼ਿਕ ਵਿਧਾਨ ਸਭਾਵਾਂ ਵਿਚ ਯੋਗ ਪ੍ਰਤੀਨਿਧਤਾ, ਸਰਕਾਰੀ ਨੌਕਰੀਆਂ ਅਤੇ ਸੇਵਾ ਯੋਜਨਾ ਦਫਤਰਾਂ ਵਿਚ ਰਾਖਵੀਆਂ ਥਾਵਾਂ, ਦਲਿਤ ਵਿਦਿਆਰਥੀਆਂ ਨੂੰ ਉਚਿਤ ਮਾਇਕ ਸਹਾਇਤਾ - ਇਨ੍ਹਾਂ ਮੰਗਾਂ ਨੂੰ ਪੇਸ਼ ਕੀਤਾ ਅਤੇ ਰਾਸ਼ਟਰ ਦੇ ਸੰਵਿਧਾਨ ਵਿਚ ਉਨ੍ਹਾਂ ਦੀ ਸ਼ਮੂਲੀਅਤ ਹੋਵੇ, ਇਹ ਬੇਨਤੀ ਵੀ ਕੀਤੀ।

19 ਮਈ ਨੂੰ ਤਿੰਨ ਮੈਂਬਰੀ ਮੰਤਰੀ ਮੰਡਲ ਨੇ ਆਪਣਾ ਬਿਓਰਾ ਪੇਸ਼ ਕੀਤਾ। ਉਨ੍ਹਾਂ ਨੇ ਡਾ. ਅੰਬੇਡਕਰ ਦੀਆਂ ਮੰਗਾਂ ਨੂੰ ਠੁਕਰਾ ਦਿੱਤਾ ਸੀ। ਇਸ ਦਰਮਿਆਨ ਕਾਰਜਕਾਰੀ ਮੰਡਲ ਬਰਖ਼ਾਸਤ ਕਰ ਦਿੱਤਾ ਗਿਆ ਸੀ। ਵਾਇਸਰਾਏ ਦੇ ਇਸ ਐਲਾਨ ਤੋਂ ਬਾਅਦ ਡਾ. ਅੰਬੇਡਕਰ ਨੂੰ ਦਿੱਲੀ ਛੱਡ ਕੇ ਮੁੰਬਈ ਆਉਣਾ ਪਿਆ।

ਚੋਣਾਂ ਦੀ ਸਰਗਰਮੀ ਵਿਚ ਜਾਤੀ ਤਣਾਅ ਵਧ ਗਿਆ ਸੀ। ਅਛੂਤ ਉਮੀਦਵਾਰ ਜਿੱਤ ਨਾ ਸਕਣ, ਇਸ ਲਈ ਵੋਟ ਪਾਉਣ ਵਾਲਿਆਂ ਦੀ ਮੋਰਚਾਬੰਦੀ ਕੀਤੀ ਗਈ ਸੀ। ਅਛੂਤਾਂ ਦੀਆਂ ਬਸਤੀਆਂ ਉਤੇ ਧਾਵੇ ਬੋਲੇ ਗਏ। ਨਾਗਪੁਰ ਵਿਚ ਤਿੰਨ ਨੌਜਵਾਨ ਕਾਰਜਕਰਤਾ ਮਾਰੇ ਗਏ। ਮੁੰਬਈ ਵਿਚ ਬੀ.ਜ਼ੀ. ਦੇਵ ਰੁਖਕਰ ਨਾਂ ਦੇ ਚਮਾਰ ਸਮਾਜ ਦੇ ਅੰਬੇਡਕਰ-ਪੈਰੋਕਾਰ ਨੂੰ ਛੁਰਾ ਮਾਰ ਕੇ ਮਾਰ ਦਿੱਤਾ ਗਿਆ। ਅਤਿ ਦਾ ਗ਼ਦਰ ਮਚਿਆ ਹੋਇਆ ਸੀ। ਡਾ. ਅੰਬੇਡਕਰ ਭਾਰਤ-ਭੂਸ਼ਣ ਪ੍ਰੈੱਸ ਨੂੰ ਵੀ ਗੁੰਡਿਆਂ ਨੇ ਸਾੜ ਕੇ ਸੁਆਹ ਕਰ ਦਿੱਤਾ ਸੀ।

ਜੂਨ ਦੇ ਪਹਿਲੇ ਹਫ਼ਤੇ ਵਿਚ ਸ਼ੈਡਊਲਡ ਕਾਸਟ ਫੈਡਰੇਸ਼ਨ ਦੀ ਕਾਰਜ-ਕਾਰਣੀ ਸਮਿਤੀ ਦੀ ਬੈਠਕ ਹੋਈ। ਇਹ ਬੈਠਕ ਡਾ. ਅੰਬੇਡਕਰ ਦੇ ਨਿਵਾਸ 'ਰਾਜਗ੍ਰਹਿ' ਵਿਖੇ ਆਯੋਜਿਤ ਕੀਤੀ ਗਈ ਸੀ। ਤਿੰਨ-ਮੰਤਰੀ ਸ਼ਿਸ਼ਟ ਮੰਡਲਾਂ ਦੀ, ਪ੍ਰਸਤਾਵ ਦੁਆਰਾ ਨਿਖੇਧੀ ਕੀਤੀ ਗਈ ਸੀ। ਨਾਲ ਹੀ ਚੇਤਾਵਨੀ ਵੀ ਦਿੱਤੀ ਗਈ, ''ਜੇ ਅਨਿਆਂ ਖਤਮ ਨਾ ਕੀਤਾ ਗਿਆ ਤਾਂ ਸਿੱਧੀ ਕਾਰਵਾਈ ਦਾ ਰਸਤਾ ਅਪਣਾਇਆ ਜਾਵੇਗਾ।'' ਪ੍ਰਿੰਟਿੰਗ ਪ੍ਰੈੱਸ ਸਾੜਨ ਦੀ ਵੀ ਸਖ਼ਤ ਲਫ਼ਜ਼ਾਂ ਵਿਚ ਨਿੰਦਾ ਕੀਤੀ ਗਈ।

# 46

ਦਿੱਲੀ ਵਿਚ ਵਾਇਸਰਾਏ ਪ੍ਰਭਾਰੀ ਸ਼ਾਸਨ ਕਾਇਮ ਕਰਨ ਦੀ ਤਿਆਰੀ ਕਰ ਰਹੇ ਸਨ। ਜੂਨ 1946 ਦੇ ਤੀਜੇ ਹਫ਼ਤੇ ਵਿਚ ਮੰਤਰੀ ਮੰਡਲ ਨੇ ਵਾਇਸਰਾਏ ਤੋਂ ਵਿਦਾ ਲੈਣ ਦਾ ਸਮਾਰੋਹ ਆਯੋਜਿਤ ਕੀਤਾ। ਇਸ ਕਾਰਜਕਾਰਨੀ ਦੇ ਮੈਂਬਰ ਡਾ. ਅੰਬੇਡਕਰ ਦੀ ਕਾਰਜ ਯੋਗਤਾ ਅਤੇ ਕੰਮਾਂ ਦੀ ਜਾਚ-ਪੜਤਾਲ ਕਰਕੇ ਹਿੰਦੁਸਤਾਨ ਦੇ ਕਮਾਂਡਰ ਇਨ ਚੀਫ਼ ਨੇ ਅਹਿਸਾਨ ਪ੍ਰਗਟ ਕੀਤਾ। ਡਾ. ਅੰਬੇਡਕਰ ਦੇ ਕਾਰਜਕਾਲ ਵਿਚ ਹੀ ਭਾਰਤ ਦੇ ਅਨੇਕ ਹਵਾਈ ਅੱਡਿਆਂ ਦਾ ਉਸਾਰੀ-ਕਾਰਜ ਹੋਇਆ ਸੀ। ਉਨ੍ਹਾਂ ਦੀ ਦਿਲੀ ਤਮੰਨਾ ਸੀ ਕਿ ਅਰਬ ਸਾਗਰ ਨੂੰ ਬੰਗਾਲ ਦੇ ਉਪਸਾਗਰ ਨਾਲ ਜੋੜਿਆ ਜਾਏ। ਪਰ ਇਹ ਅਕਾਂਖਿਆ ਪੂਰੀ ਨਾ ਹੋ ਸਕੀ ਅਤੇ ਰਾਜਾ ਭਗੀਰਥ ਦੀ ਤਰ੍ਹਾਂ ਆਪਣੇ ਹਿਰਦੇ ਵਿਚ ਸਪਨੇ ਸਜਾਉਣ ਵਾਲੇ ਭਾਰਤ ਦੇ ਇਸ ਸ਼ਿਲਪਕਾਰ ਡਾ. ਅੰਬੇਡਕਰ ਨੂੰ ਆਪਣਾ ਕੰਮ ਅਧੂਰਾ ਛੱਡ ਕੇ ਪਰਤਣਾ ਪਿਆ।

ਕੇਂਦਰੀ ਵਿਧਾਨ ਸਭਾ ਵਿਚ ਉਹ ਇਕ ਪ੍ਰਭਾਵਸ਼ਾਲੀ ਵਕਤਾ ਦੇ ਰੂਪ ਵਿਚ ਪ੍ਰਸਿੱਧ ਸਨ। ਕਿਰਤ ਮੰਤਰੀ ਦੇ ਨਾਤੇ ਸ਼ਾਸਨ ਦੇ ਸੂਤਰ ਹੱਥ ਵਿਚ ਲੈਂਦਿਆਂ ਹੀ ਉਨ੍ਹਾਂ ਨੇ ਕੇਂਦਰੀ ਵਿਧਾਨ ਸਭਾ ਵਿਚ ਦਿੱਤੇ ਗਏ ਆਰੰਭਲੇ ਭਾਸ਼ਣ ਨਾਲ ਹੀ ਇਕ ਗੰਭੀਰ ਵਕਤੇ ਅਤੇ ਵਾਦ-ਵਿਵਾਦ ਮਾਹਿਰ ਦੇ ਰੂਪ ਵਿਚ ਆਪਣਾ ਪ੍ਰਭਾਵ ਕਾਇਮ ਕਰ ਦਿੱਤਾ ਸੀ। ਉਨ੍ਹਾਂ ਨੇ 14 ਸਤੰਬਰ 1942 ਨੂੰ ਮੁੰਬਈ ਮਜ਼ਦੂਰ ਅੰਦੋਲਨ ਦੇ ਆਪਣੇ ਸਹਿਯੋਗੀ ਕਾਰਜਕਰਤਾ ਸ੍ਰੀ ਸੀਤਾਰਾਮ ਚਿੰਤਾਮਣੀ ਜੋਸ਼ੀ ਨੂੰ ਇਕ ਪੱਤਰ ਲਿਖਿਆ ਸੀ। ਉਸ ਪੱਤਰ ਵਿਚ ਉਨ੍ਹਾਂ ਨੇ ਵਿਧਾਨ ਸਭਾ ਵਿਚ ਸੰਵਿਧਾਨਿਕ ਵਿਸ਼ੇ ਉਤੇ ਕਿਸ ਤਰ੍ਹਾਂ ਉਨ੍ਹਾਂ ਦੇ ਸੁਆਲਾਂ ਕਾਰਣ ਤੂਫ਼ਾਨ ਖੜ੍ਹਾ ਹੋ ਗਿਆ, ਇਸ ਘਟਨਾ ਦਾ ਵਰਣਨ ਕੀਤਾ ਹੈ। ਉਨ੍ਹਾਂ ਨੇ ਅੱਗੇ ਲਿਖਿਆ ਹੈ, "ਸੱਚ ਕੌੜਾ ਹੁੰਦਾ ਹੈ" ਪਰ ਇਸ ਤਰ੍ਹਾਂ ਦੇ ਤੂਫ਼ਾਨ ਪੈਦਾ ਕਰਨ ਵਿਚ ਮੈਨੂੰ ਮਜ਼ਾ ਆਉਂਦਾ ਹੈ।"[1]

ਉਹ ਇਕ ਕੱਟੜ ਰਾਸ਼ਟਰਵਾਦੀ ਵੀ ਸਨ। ਦੱਖਣੀ ਅਫਰੀਕਾ ਵਿਚ ਰਹਿਣ ਵਾਲੇ ਭਾਰਤੀਆਂ ਨੂੰ ਰੰਗ ਭੇਦ ਨੀਤੀ ਕਾਰਣ ਬਹੁਤ ਪਰੇਸ਼ਾਨੀ ਹੁੰਦੀ ਹੈ। ਇਸ ਲਈ ਉਸ ਸਰਕਾਰ ਦੀ ਆਰਥਕ ਨਾਕੇਬੰਦੀ ਕੀਤੀ ਜਾਣੀ ਚਾਹੀਦੀ ਹੈ, ਇਕ ਭਾਰਤੀ ਮੈਂਬਰ ਨੇ ਅਜਿਹਾ ਪ੍ਰਸਤਾਵ ਪੇਸ਼ ਕੀਤਾ। ਸਾਰੇ ਯੂਰੋਪੀਨ ਮੈਂਬਰਾਂ ਨੇ ਵਿਰੋਧ ਕੀਤਾ, ਪਰ ਡਾ. ਅੰਬੇਡਕਰ ਨੇ ਗੁੱਸੇ ਵਿਚ ਮੇਜ਼ ਉਤੇ ਹੱਥ ਮਾਰਦੇ ਹੋਏ ਕਿਹਾ, "ਇਹ ਭਾਰਤੀ ਲੋਕਾਂ ਦੇ ਸ੍ਵੈ-ਮਾਣ ਦਾ ਪ੍ਰਸ਼ਨ ਹੈ।" ਅੰਬੇਡਕਰ ਦੀ ਇਸ ਵਿਚੋਲਗੀ ਕਾਰਣ ਹੀ ਕੌਂਸਿਲ ਨੇ ਇਹ

---

1. ਮੋਟੇ : ਹ.ਵਿ., ਪੰਨਾ 516.

ਬਿਲ ਮਨਜ਼ੂਰ ਕੀਤਾ ਸੀ।[1]

1942 ਤੋਂ 46 ਤਕ ਡਾ. ਅੰਬੇਡਕਰ ਕਿਰਤ ਮੰਤਰੀ ਸਨ। ਇਸ ਸਮੇਂ ਦੌਰਾਨ ਉਨ੍ਹਾਂ ਨੇ ਕਿਰਤੀਆਂ ਲਈ ਜਿਹੜੇ ਕਾਨੂੰਨ ਬਣਵਾਏ ਅਤੇ ਜਿਹੜੇ ਸੁਧਾਰ ਕੀਤੇ ਉਹ ਬਹੁਤ ਹੀ ਮੌਲਿਕ ਸਨ। ਮਜ਼ਦੂਰਾਂ ਦੀਆਂ ਸਮੱਸਿਆਵਾਂ ਨੂੰ ਸੁਲਝਾਉਣ ਲਈ ਸਰਕਾਰ, ਮਾਲਕ ਅਤੇ ਕਿਰਤੀ-ਤਿੰਨਾਂ ਦੇ ਪ੍ਰਤੀਨਿਧੀਆਂ ਦਾ ਤਿੰਨ ਪੱਖੀ ਮੰਡਲ ਇਨ੍ਹਾਂ ਦੇ ਕਾਰਜਕਾਲ ਵਿਚ ਬਣਿਆ। ਕਿਰਤ ਵਿਭਾਗ ਦੀ ਸਥਾਈ ਸਮਿਤੀ ਉਤੇ ਇਨ੍ਹਾਂ ਨੇ ਹੀ ਤਿੰਨ ਗ਼ੈਰ-ਸਰਕਾਰੀ ਮੈਂਬਰਾਂ ਦੀ ਚੋਣ ਕਰਵਾਈ। ਮਜ਼ਦੂਰਾਂ ਨੂੰ ਜਿਹੜਾ ਮਹਿੰਗਾਈ ਭੱਤਾ ਮਿਲਦਾ ਸੀ ਉਹ ਕਾਫੀ ਨਹੀਂ ਹੁੰਦਾ ਸੀ। ਉਸ ਭੱਤੇ ਨੂੰ ਉਨ੍ਹਾਂ ਨੇ ਵਾਰ-ਵਾਰ ਵਧਵਾਇਆ ਸੀ। ਚਾਹ ਦੇ ਬਾਗ਼ਾਂ ਵਿਚ ਕੰਮ ਕਰਨ ਵਾਲੇ ਕਿਰਤੀਆਂ ਦੀ ਹਾਲਤ ਵਿਚ ਸੁਧਾਰ ਹੋਏ, ਇਸ ਲਈ ਉਨ੍ਹਾਂ ਨੇ ਇੰਡੀਅਨ ਟੀ. ਕੰਟਰੋਲ ਸੁਧਾਰ ਬਿਲ ਮਨਜ਼ੂਰ ਕਰਵਾਇਆ। ਕਾਰਖ਼ਾਨੇ ਵਿਚ ਕੰਮ ਕਰਨ ਵਾਲੇ ਮਜ਼ਦੂਰਾਂ ਨੂੰ ਜੰਗ ਦੇ ਸਮੇਂ ਵਿਚ ਜੇ ਨੁਕਸਾਨ ਹੁੰਦਾ ਹੈ ਤਾਂ ਮਜ਼ਦੂਰਾਂ ਦੇ ਨੁਕਸਾਨ ਦੀ ਭਰਾਈ ਮਾਲਕਾਂ ਦੁਆਰਾ ਹੁੰਦੀ ਰਹੇ, ਇਹ ਸਹੂਲਤ ਦਿਵਾਈ। ਖਾਣਾਂ ਵਿਚ ਕੰਮ ਕਰਨ ਵਾਲੀਆਂ ਗਰਭਵਤੀ ਕਿਰਤੀ ਇਸਤਰੀਆਂ ਦੇ ਜਣੇਪੇ ਸਮੇਂ ਦੀਆਂ ਛੁੱਟੀਆਂ ਅਤੇ ਤਨਖ਼ਾਹ ਦੀ ਵਿਵਸਥਾ ਕਰਵਾਉਣ ਵਾਲਾ ਬਿਲ ਵੀ ਉਨ੍ਹਾਂ ਨੇ ਪਾਸ ਕਰਵਾਇਆ ਸੀ।[2] ਉਨ੍ਹਾਂ ਨੇ 7 ਅਤੇ 8 ਮਈ 1943 ਨੂੰ ਮੁੰਬਈ ਵਿਚ ਸਟੈਂਡਿੰਗ ਲੇਬਰ ਕਮੇਟੀ ਦੀ ਬੈਠਕ ਵਿਚ ਕਿਹਾ ਸੀ ਕਿ ਨਿਪੁੰਨ ਅਤੇ ਅਣਸਿਖੇ ਕਾਰੀਗਰਾਂ ਦੀ ਭਰਤੀ ਦੇ ਲਈ ਰੁਜਗਾਰ ਦਫਤਰਾਂ ਨੂੰ ਖੁਲ੍ਵਾਇਆ ਗਿਆ ਹੈ। ਨਾਲ ਹੀ, ਮਜ਼ਦੂਰਾਂ ਦੀਆਂ ਸ਼ਿਕਾਇਤਾਂ ਨੂੰ ਦੂਰ ਕਰਨ ਲਈ ਲੇਬਰ ਅਫਸਰਾਂ ਦੀਆਂ ਅਸਾਮੀਆਂ ਵੀ ਉਨ੍ਹਾਂ ਨੇ ਸ਼ੁਰੂ ਕਰਵਾਈਆਂ। ਉਸ ਤੋਂ ਬਾਅਦ ਅਣਸਿੱਖੇ ਕਾਰੀਗਰਾਂ ਨੂੰ ਤਕਨੀਕੀ ਸਿੱਖਿਆ ਦੇਣ ਦੀ ਵਿਵਸਥਾ ਅਤੇ ਕਾਰੀਗਰਾਂ ਨੂੰ ਯੋਗ ਕੰਮ ਦਿਵਾਉਣ ਦੀ ਜ਼ਿੰਮੇਵਾਰੀ ਪਹਿਲੀ ਵਾਰ ਭਾਰਤ ਸਰਕਾਰ ਨੇ ਆਪਣੇ ਉਪਰ ਲਈ ਸੀ। ਇਸੇ ਤਰ੍ਹਾਂ ਮਜ਼ਦੂਰਾਂ ਅਤੇ ਮਾਲਕਾਂ ਦੇ ਆਪਸੀ ਝਗੜੇ ਦੇ ਹਰ ਵਿਵਾਦ ਨੂੰ ਆਪਸੀ ਕਮੇਟੀ ਦੁਆਰਾ ਸੁਲਝਾਉਣਾ ਮਾਲਕਾਂ ਲਈ ਜ਼ਰੂਰੀ ਕਰ ਦਿੱਤਾ ਗਿਆ ਸੀ।

9 ਸਤੰਬਰ 1943 ਨੂੰ ਪਲੈਨਰੀ ਲੇਬਰ ਸਭਾ ਦੇ ਸਾਮ੍ਹਣੇ ਉਦਯੋਗੀਕਰਨ ਉੱਤੇ ਭਾਸ਼ਣ ਦੇਂਦੇ ਹੋਏ ਉਨ੍ਹਾਂ ਨੇ ਕਿਹਾ ਸੀ, "ਪੂੰਜੀਵਾਦੀ ਪਾਰਲੀਮੈਂਟ ਲੋਕਤੰਤਰ ਵਿਵਸਥਾ ਵਿਚ ਦੋ ਗੱਲਾਂ ਜ਼ਰੂਰ ਹੁੰਦੀਆਂ ਹਨ। ਜਿਹੜੇ ਕੰਮ ਕਰਦੇ ਹਨ, ਉਨ੍ਹਾਂ ਨੂੰ ਗਰੀਬੀ ਵਿਚ ਰਹਿਣਾ ਪੈਂਦਾ ਹੈ ਅਤੇ ਜਿਹੜੇ ਕੰਮ ਨਹੀਂ ਕਰਦੇ ਉਨ੍ਹਾਂ ਦੇ ਕੋਲ ਅਣਗਿਣਤ ਪੂੰਜੀ ਜਮ੍ਹਾਂ ਹੋ ਜਾਂਦੀ ਹੈ। ਇੱਕ ਪਾਸੇ ਰਾਜਨੀਤਕ ਬਰਾਬਰੀ ਅਤੇ ਦੂਜੇ ਪਾਸੇ ਆਰਥਕ ਅੰਤਰ। ਜਦੋਂ ਤਕ ਮਜ਼ਦੂਰਾਂ ਨੂੰ ਮਕਾਨ, ਕੱਪੜਾ, ਸਹਾਰਾ ਅਤੇ ਅਰੋਗ ਜੀਵਨ ਨਹੀਂ ਮਿਲਦੇ, ਖ਼ਾਸ ਤੌਰ ਤੇ ਜਦ ਤਕ ਉਹ ਸਨਮਾਨ ਨਾਲ ਆਪਣੀ ਗਰਦਨ ਉੱਚੀ ਚੁਕ ਕੇ ਨਿਰਭੈ ਹੋ ਕੇ ਜੀਵਨ ਨਹੀਂ ਗੁਜ਼ਾਰਦੇ ਤਦ ਤਕ ਸੁਤੰਤਰਤਾ ਕੋਈ ਅਰਥ ਨਹੀਂ ਰੱਖਦੀ। ਹਰ ਮਜ਼ਦੂਰ ਨੂੰ ਸੁਰੱਖਿਆ ਅਤੇ ਰਾਸ਼ਟਰੀ ਸੰਪਤੀ ਵਿਚ ਸਹਿਭਾਗੀ ਹੋਣ ਦਾ ਭਰੋਸਾ ਮਿਲਣਾ ਜ਼ਰੂਰੀ

1. ਦੁਰਗਾਦਾਸ; ਪੰਨਾ 236.
2. ਅਸੈਂਬਲੀ ਡਿਬੇਟ : 29.7.1943.

ਹੈ।" ਉਨ੍ਹਾਂ ਦਾ ਧਿਆਨ ਇਸ ਗੱਲ ਉੱਤੇ ਸੀ ਕਿ ਕਿਰਤ ਦਾ ਮੁੱਲ ਵਧੇ।

ਬਾਬਾ ਸਾਹਿਬ ਆਪ ਇਕ ਮਜ਼ਦੂਰ ਨੇਤਾ ਸਨ। ਅਨੇਕਾਂ ਸਾਲਾਂ ਤਕ ਉਹ ਮਜ਼ਦੂਰਾਂ ਦੀ ਬਸਤੀ ਵਿਚ ਰਹੇ। ਇਸ ਲਈ ਉਨ੍ਹਾਂ ਨੂੰ ਮਜ਼ਦੂਰਾਂ ਦੀਆਂ ਸਮੱਸਿਆਵਾਂ ਦੀ ਪੂਰੀ ਜਾਣਕਾਰੀ ਸੀ। ਨਾਲ ਹੀ ਉਹ ਆਪ ਵੀ ਇਕ ਮੰਨੇ ਹੋਏ ਅਰਥ ਸ਼ਾਸਤਰੀ ਹੋਣ ਕਾਰਣ ਇਨ੍ਹਾਂ ਸੁਆਲਾਂ ਨੂੰ ਸੁਲਝਾਉਣ ਦੇ ਤਰੀਕਿਆਂ ਤੋਂ ਵਾਕਿਫ਼ ਸਨ। ਇਸ ਲਈ ਉਨ੍ਹਾਂ ਦੇ ਰਾਜਕਾਲ ਵਿਚ ਮਿਲ-ਮਜ਼ਦੂਰਾਂ, ਕਿਰਤੀਆਂ, ਚਾਹ ਬਾਗਾਂ ਵਿਚ ਕੰਮ ਕਰਨ ਵਾਲਿਆਂ ਲਈ ਜਿੰਨੇ ਸੁਧਾਰ ਕੀਤੇ ਗਏ, ਉਨ੍ਹਾਂ ਤੋਂ ਪਹਿਲਾਂ ਕਿਸੇ ਦੇ ਕਾਰਜਕਾਲ ਵਿਚ ਨਹੀਂ ਹੋਏ ਸਨ। ਉਹ ਆਪ ਜਾ ਕੇ ਉਦਯੋਗੀ ਕੰਮਾਂ ਅਤੇ ਕਾਰਖ਼ਾਨਿਆਂ ਦੀ ਪੜਤਾਲ ਕਰਦੇ ਅਤੇ ਮਜ਼ਦੂਰਾਂ ਦੀਆਂ ਦਿਕਤਾਂ ਨੂੰ ਸਮਝ ਕੇ ਜ਼ਰੂਰੀ ਕਾਨੂੰਨ ਪਾਸ ਕਰਵਾਉਂਦੇ।

9 ਦਸੰਬਰ 1943 ਨੂੰ ਬਾਬਾ ਸਾਹਿਬ ਧਨਬਾਦ ਪਹੁੰਚੇ। ਉਥੇ ਉਨ੍ਹਾਂ ਨੇ ਭੁਲਣਬਰਾਰੀ ਖਾਨ ਦੀ ਜਾਂਚ-ਪੜਤਾਲ ਕੀਤੀ। ਆਪਣੇ ਸਿਰ ਉੱਤੇ ਸੁਰੱਖਿਆ ਟੋਪੀ ਪਾ ਕੇ ਆਪਣੇ ਅਧਿਕਾਰੀਆਂ ਨਾਲ ਉਹ 400 ਫੁੱਟ ਡੂੰਘਾਈ ਤਕ ਖਾਨ ਹੇਠਾਂ ਗਏ। ਕਿਸ ਤਰ੍ਹਾਂ ਕੋਇਲਾ ਤੋੜਿਆ ਜਾਂਦਾ ਹੈ, ਉਨ੍ਹਾਂ ਨੇ ਇਸ ਦਾ ਨਿਰੀਖਣ ਕੀਤਾ। ਉਥੇ ਕੰਮ ਕਰ ਰਹੇ ਮਜ਼ਦੂਰਾਂ ਨੂੰ ਉਨ੍ਹਾਂ ਨੇ ਸੁਆਲ ਕੀਤੇ। ਖਾਨ ਚੋਂ ਉਪਰ ਆਉਣ ਤੋਂ ਬਾਅਦ ਉਨ੍ਹਾਂ ਨੇ ਕੋਇਲੇ ਦੇ ਵੱਡੇ ਢੇਰਾਂ ਉਤੇ ਕੰਮ ਕਰਨ ਵਾਲੇ ਮਜ਼ਦੂਰਾਂ ਨਾਲ ਗੱਲਬਾਤ ਕੀਤੀ। ਉਸ ਤੋਂ ਬਾਅਦ ਬਾਬਾ ਸਾਹਿਬ ਮਜ਼ਦੂਰਾਂ ਦੀ ਬਸਤੀ ਵਿਚ ਗਏ। ਇਕ ਮਜ਼ਦੂਰ ਦੇ ਘਰ ਵਿਚ ਦਾਖ਼ਲ ਹੋ ਕੇ ਉਨ੍ਹਾਂ ਨੇ ਉਸਦਾ ਜੀਵਨ-ਪੱਧਰ ਵੇਖਿਆ। ਉਸ ਤੋਂ ਬਾਅਦ ਉਹ ਖਾਨ ਮਾਲਕਾਂ ਦੁਆਰਾ ਚਲਾਏ ਜਾ ਰਹੇ ਹਸਪਤਾਲ ਦੀ ਜਾਂਚ-ਪੜਤਾਲ ਕਰਨ ਗਏ। ਉਥੇ ਉਨ੍ਹਾਂ ਨੇ ਕੁਝ ਰੋਗੀਆਂ ਤੋਂ ਪੁੱਛ-ਗਿੱਛ ਕੀਤੀ। ਉਨ੍ਹਾਂ ਨੇ ਇਸਤਰੀਆਂ ਦੇ ਵਾਰਡ ਦੀ ਵੀ ਪੜਤਾਲ ਕੀਤੀ।

ਉਸ ਤੋਂ ਬਾਅਦ ਉਨ੍ਹਾਂ ਨੂੰ ਦਿਗਵਾੜੀ ਖਾਨ ਵਿਚ ਲਗੀਆਂ ਆਧੁਨਿਕ ਮਸ਼ੀਨਾਂ ਵੀ ਵਿਖਾਈਆਂ ਗਈਆਂ। ਇਥੇ ਉਨ੍ਹਾਂ ਨੇ ਮਜ਼ਦੂਰਾਂ ਨਾਲ ਲਗਭਗ ਇਕ ਘੰਟਾ ਬਿਤਾਇਆ। ਉਨ੍ਹਾਂ ਨੇ ਉਨ੍ਹਾਂ ਦੇ ਘਰਾਂ ਦੀ ਵੀ ਜਾਚ-ਪੜਤਾਲ ਕੀਤੀ ਜਿਨ੍ਹਾਂ ਨੂੰ ਖਾਨ ਦੇ ਮਾਲਕਾਂ ਨੇ ਬਣਵਾਇਆ ਸੀ। ਉਨ੍ਹਾਂ ਨੇ ਮਜ਼ਦੂਰਾਂ ਨੂੰ ਕੰਮ ਉਤੇ ਲਗਾਉਣ ਦੇ ਤਰੀਕੇ ਦੀ ਵੀ ਪੁੱਛ-ਗਿੱਛ ਕੀਤੀ। 'ਤਿਸਰਾ' ਨਾਂ ਦੀ ਖਾਨ ਅੰਦਰ ਜਾ ਕੇ ਉਨ੍ਹਾਂ ਨੇ ਮਜ਼ਦੂਰਾਂ ਬਾਰੇ ਉਤਸੁਕਤਾ ਨਾਲ ਪੁੱਛ-ਗਿੱਛ ਕੀਤੀ। ਖਾਨ ਤੋਂ ਬਾਹਰ ਆਉਂਦੇ-ਆਉਂਦੇ ਕਾਫ਼ੀ ਰਾਤ ਹੋ ਗਈ ਸੀ। ਡਾਕਟਰ ਸਾਹਿਬ ਨੇ ਕੰਮ ਤੋਂ ਪਰਤਣ ਵਾਲੇ ਮਜ਼ਦੂਰਾਂ ਦੇ ਘਰ ਜਾ ਕੇ ਉਨ੍ਹਾਂ ਦੀ ਭੋਜਨ ਵਿਵਸਥਾ ਆਦਿ ਬਾਰੇ ਬੜੇ ਚਾਅ ਨਾਲ ਜਾਣਕਾਰੀ ਹਾਸਲ ਕੀਤੀ।

ਦੂਜੇ ਦਿਨ ਉਨ੍ਹਾਂ ਨੇ ਰਾਣੀ ਗੰਜ ਕੋਲਾ ਖਾਨਾਂ ਦੇ ਮਜ਼ਦੂਰਾਂ ਦੇ ਹਾਲਾਤ ਅਤੇ ਉਤਪਾਦਨ ਦੇ ਤਰੀਕਿਆਂ ਦਾ ਅਧਿਐਨ ਕੀਤਾ। ਸ਼ਿਵਪੁਰ ਖਾਨ ਦੇ ਮਜ਼ਦੂਰਾਂ ਲਈ ਹਾਲ ਵਿਚ ਹੀ ਬਣਾਏ ਗਏ ਹਸਪਤਾਲ ਅਤੇ ਉਥੇ ਲਗਾਈ ਗਈ ਐਕਸਰੇ ਮਸ਼ੀਨ ਦੀ ਵੀ ਉਨ੍ਹਾਂ ਨੇ ਜਾਂਚ ਕੀਤੀ। ਦੁਪਹਿਰ ਤੋਂ ਬਾਅਦ ਡਾ. ਸਾਹਿਬ ਨੇ ਕੋਹੜ ਦਾ ਰੋਗ ਹਟਾਉਣ ਵਾਲੇ ਕੇਂਦਰ ਦੀ ਜਾਂਚ-ਪੜਤਾਲ ਕੀਤੀ। ਮਜ਼ਦੂਰ ਇਸਤਰੀਆਂ ਦੇ ਨਿੱਕੇ ਬੱਚਿਆਂ ਲਈ ਚਲਾਇਆ ਜਾਣ ਵਾਲਾ 'ਪਲਨਾਘਰ' ਉਨ੍ਹਾਂ ਨੇ ਵੇਖਿਆ। ਉਨ੍ਹਾਂ ਨੇ ਇਹ ਸੁਝਾਅ ਵੀ

ਦਿੱਤਾ ਕਿ ਕਮਜ਼ੋਰ ਅਤੇ ਢਿੱਲੇ ਬੱਚਿਆਂ ਦੀ ਸਿਹਤ ਵੱਲ ਖ਼ਾਸ ਧਿਆਨ ਦਿੱਤਾ ਜਾਵੇ।

ਜਦੋਂ ਉਹ ਸੀਤਾਪੁਰ ਖਾਨ ਵੱਲ ਵਾਪਸ ਜਾ ਰਹੇ ਸਨ ਤਾਂ ਸਕੂਲ ਦੇ ਵਿਦਿਆਰਥੀਆਂ ਨੇ ਫੁੱਲਾਂ ਦੇ ਹਾਰ ਅਰਪਿਤ ਕਰਕੇ ਉਨ੍ਹਾਂ ਦਾ ਸੁਆਗਤ ਕੀਤਾ। ਇਕ ਸੱਤ ਸਾਲ ਦੇ ਵਿਦਿਆਰਥੀ ਤੋਂ ਉਨ੍ਹਾਂ ਨੇ ਉਸਦੀ ਘਰੇਲੂ ਹਾਲਤ ਬਾਰੇ ਪੁੱਛ-ਗਿੱਛ ਕੀਤੀ। ਡਾਕਟਰ ਸਾਹਿਬ ਨੇ ਸੋਧਪੁਰ ਵਿਚ ਇਕ ਬਹੁਤ ਵੱਡਾ ਝੂਲਾ ਵੇਖਿਆ, ਜਿਹੜਾ ਇਕ ਘੰਟੇ ਵਿਚ ਦੋ ਸੌ ਟਨ ਰੇਤ, ਖਾਨ ਨੂੰ ਭਰਨ ਲਈ ਅੰਦਰ ਸੁਟ ਸਕਦਾ ਸੀ। ਧਨਬਾਦ ਨੂੰ ਪਰਤਦੇ ਸਮੇਂ ਉਹ ਮਜ਼ਦੂਰ ਬਸਤੀ ਦੇ ਇੱਕ-ਇੱਕ ਕਮਰੇ ਵਾਲੇ ਘਰ ਵੇਖਣ ਗਏ। ਜਿੱਥੇ ਬੇਗੁਣੀਆ ਖਾਨ ਦੇ ਮਜ਼ਦੂਰ ਰਹਿੰਦੇ ਸਨ। ਉਥੇ ਉਨ੍ਹਾਂ ਨੇ ਮਜ਼ਦੂਰਾਂ ਦੇ ਰਹਿਣ ਸਹਿਣ ਦੀ ਜਾਣਕਾਰੀ ਲਈ। 11 ਸਤੰਬਰ ਨੂੰ ਧਨਬਾਦ ਵਿਚ ਕੇਂਦਰੀ ਸਰਕਾਰ, ਬੰਗਾਲ ਤੇ ਬਿਹਾਰ ਰਾਜ ਦੇ ਪ੍ਰਤੀਨਿਧੀਆਂ ਅਤੇ ਖਾਨ ਮਜ਼ਦੂਰਾਂ ਦੇ ਤਿੰਨ ਸੰਗਠਨਾਂ ਦੀ ਸਭਾ ਨੂੰ ਸੰਬੋਧਿਤ ਕੀਤਾ।[1]

ਜਨਵਰੀ 1944 ਵਿਚ ਖਾਨ ਵਿਚ ਕੰਮ ਕਰਨ ਵਾਲੇ ਮਜ਼ਦੂਰਾਂ ਦੇ ਕਲਿਆਣ ਲਈ ਇਕ ਫੰਡ ਬਣਾਉਣ ਦਾ ਹੁਕਮ ਜਾਰੀ ਕੀਤਾ ਗਿਆ। ਇਸਦੇ ਲਈ ਜਿਹੜੀ ਸਲਾਹਕਾਰ ਸਮਿਤੀ ਚੁਣੀ ਗਈ ਉਸ ਵਿਚ ਪਹਿਲੀ ਵਾਰੀ ਇਸਤਰੀ ਪ੍ਰਤੀਨਿਧੀ ਨੂੰ ਥਾਂ ਦੇਣੀ ਤੈਅ ਹੋਈ ਸੀ। ਡਾ. ਅੰਬੇਡਕਰ ਨੇ ਹੀ ਕਿਰਤੀ ਬੀਮਾ ਯੋਜਨਾ ਦੀ ਨੀਂਹ ਰੱਖੀ ਸੀ। ਫਰਵਰੀ 1944 ਵਿਚ ਕੋਲਾ ਖਾਨ ਦੇ ਇਸਤਰੀ ਮਜ਼ਦੂਰਾਂ ਨੂੰ ਪੁਰਖ ਮਜ਼ਦੂਰਾਂ ਦੇ ਬਰਾਬਰ ਮਜ਼ਦੂਰੀ ਦੇਣ ਦਾ ਹੁਕਮ ਜਾਰੀ ਕੀਤਾ ਗਿਆ। ਇੰਨਾ ਹੀ ਨਹੀਂ, ਡਾ. ਅੰਬੇਡਕਰ ਨੇ ਕਿਰਤੀਆਂ ਲਈ ਅਨੇਕਾਂ ਸਹੂਲਤਾਂ ਦਾ ਐਲਾਨ ਕੀਤਾ।

29 ਅਪ੍ਰੈਲ 1944 ਨੂੰ ਬਿਹਾਰ ਦੇ ਕੋਡਰਮਾ ਪਿੰਡ ਵਿਚ ਅਭਰਕ ਖਾਨ ਸਭਾ ਹੋਈ। ਇਸਦੇ ਪ੍ਰਧਾਨ ਵਜੋਂ ਭਾਸ਼ਣ ਦਿੰਦੇ ਹੋਏ[2] ਡਾ. ਅੰਬੇਡਕਰ ਨੇ ਅਭਰਕ ਉਦਯੋਗ ਦੀ ਮਜ਼ਬੂਤ ਨੀਂਹ ਕਾਇਮ ਕਰਨ ਦੀ ਇੱਛਾ ਜ਼ਾਹਿਰ ਕੀਤੀ ਅਤੇ ਚਿਤਾਵਨੀ ਦਿੰਦੇ ਹੋਏ ਕਿਹਾ, "ਜੇ ਮਜ਼ਦੂਰਾਂ ਨੂੰ ਯੋਗ ਤਨਖਾਹ ਨਹੀਂ ਮਿਲੇਗੀ ਤਾਂ ਕਿਸੇ ਵੀ ਤਰ੍ਹਾਂ ਦਾ ਸੁਧਾਰ ਸੰਭਵ ਨਹੀਂ ਹੈ।" ਇਹ ਮਾਲਕਾਂ ਦਾ ਕਰੱਤਵ ਹੈ ਕਿ ਉਹ ਕਿਰਤੀਆਂ ਦੇ ਜੀਵਨ-ਪੱਧਰ ਵੱਲ ਧਿਆਨ ਦੇਣ।" ਇਥੇ ਹੀ ਉਨ੍ਹਾਂ ਨੇ ਮਜ਼ਦੂਰਾਂ ਦੇ ਸੁਧਾਰ ਲਈ ਇਕ ਫੰਡ ਬਣਾਉਣ ਦਾ ਐਲਾਨ ਕੀਤਾ।

ਇਸ ਤੋਂ ਪਹਿਲਾਂ ਹੀ ਉਨ੍ਹਾਂ ਨੇ 28 ਅਪਰੈਲ ਨੂੰ ਕੋਡਰਮਾ ਦੀਆਂ ਅਭਰਕ ਦੀਆਂ ਖਾਨਾਂ ਦੀ ਜਾਂਚ-ਪੜਤਾਲ ਕੀਤੀ ਸੀ। ਬਿਜਲੀ ਨਾਲ ਚੱਲਦੇ ਝੂਲੇ ਰਾਹੀਂ ਉਹ ਖਾਨ ਵਿਚ 400 ਫੁਟ ਹੇਠਾਂ ਗਏ। ਉਥੋਂ ਅਭਰਕ ਪੁਟ ਕੇ ਕੱਢਣ ਅਤੇ ਹੋਰਨਾਂ ਪ੍ਰਕ੍ਰਿਆਵਾਂ ਦੀ ਉਨ੍ਹਾਂ ਨੇ ਜਾਂਚ-ਪੜਤਾਲ ਕੀਤੀ। ਇਥੇ ਵੀ ਉਨ੍ਹਾਂ ਨੇ ਮਜ਼ਦੂਰਾਂ ਦੀਆਂ ਝੌਂਪੜੀਆਂ ਵਾਲੀ ਬਸਤੀ ਵੇਖੀ ਅਤੇ ਉਨ੍ਹਾਂ ਦੇ ਜੀਵਨ-ਪੱਧਰ ਬਾਰੇ ਚਰਚਾ ਕੀਤੀ। ਉਨ੍ਹਾਂ ਨੇ ਇਥੇ ਅਭਰਕ ਦੀਆਂ ਤਹਿਆਂ ਬਣਾਉਣਾ, ਉਨ੍ਹਾਂ ਨੂੰ ਆਕਾਰ ਦੇਣਾ, ਉਨ੍ਹਾਂ ਦੇ ਟੁਕੜੇ ਕੱਟਣਾ ਅਤੇ ਚਾਦਰ ਬਣਾਉਣਾ ਆਦਿ ਕੰਮਾਂ ਦੀ ਵੀ ਜਾਣਕਾਰੀ ਹਾਸਿਲ ਕੀਤੀ। ਇਥੋਂ ਪਰਤਣ 'ਤੇ ਉਨ੍ਹਾਂ ਨੇ

1. ਇੰਡੀਅਨ ਇਨਫਰਮੇਸ਼ਨ, 1.1.1944.

2 ਉਹੀ : 15.5.1944.

ਇਸ ਉਦਯੋਗ ਵਿਚ ਹੋਣ ਵਾਲੇ ਭ੍ਰਿਸ਼ਟਾਚਾਰ ਅਤੇ ਮਾਲ ਦੀਆਂ ਚੋਰੀਆਂ ਘੱਟ ਕਰਨ ਦੇ ਉਪਾਅ ਕਰਨ ਲਈ ਸਰਕਾਰੀ ਹੁਕਮ 3 ਜੂਨ 1944 ਨੂੰ ਜਾਰੀ ਕੀਤਾ।

23 ਅਗਸਤ 1944 ਨੂੰ ਡਾਕਟਰ ਸਾਹਿਬ ਨੇ ਕਲਕੱਤਾ ਵਿਚ ਸੇਵਾ ਯੋਜਨਾ ਦਫ਼ਤਰ ਦਾ ਮੁਆਇਨਾ ਕੀਤਾ। ਇਸਦੇ ਨਾਲ ਹੀ ਉਨ੍ਹਾਂ ਨੇ ਕੇਂਦਰੀ ਛਪਾਈ-ਘਰ ਅਤੇ ਸਟੇਸ਼ਨਰੀ ਦਫ਼ਤਰ ਨੂੰ ਵੀ ਵੇਖਿਆ। ਉਨ੍ਹਾਂ ਨੇ ਲੇਬਰ ਕਮਿਸ਼ਨਰ ਦੇ ਨਾਲ ਮਜ਼ਦੂਰਾਂ ਦੇ ਸੁਆਲ ਉਤੇ ਅਗਲੀਆਂ ਯੋਜਨਾਵਾਂ ਦੀ ਚਰਚਾ ਕੀਤੀ। ਸ਼ਾਮ ਨੂੰ ਉਨ੍ਹਾਂ ਨੇ ਬੰਗਾਲ ਸਰਕਾਰ ਦੁਆਰਾ ਕਾਇਮ ਮਜ਼ਦੂਰ ਸੰਘ ਸਲਾਹਕਾਰ ਸਮਿਤੀ ਨੂੰ ਸੰਬੋਧਿਤ ਕੀਤਾ ਅਤੇ ਕਿਸ ਤਰ੍ਹਾਂ ਭਾਰਤ ਸਰਕਾਰ ਦੀਆਂ ਯੋਜਨਾਵਾਂ ਨੂੰ ਅਮਲ 'ਚ ਲਿਆਂਦਾ ਜਾਏ, ਇਸ ਬਾਰੇ ਮਾਰਗ ਦਰਸ਼ਨ ਕੀਤਾ।

20 ਅਕਤੂਬਰ ਨੂੰ ਉਨ੍ਹਾਂ ਨੇ ਦਿੱਲੀ ਵਿਚ ਤਿੰਨ-ਪੱਖੀ ਮਜ਼ਦੂਰ ਸਭਾ ਦੇ ਮੁਖੀ ਵਜੋਂ ਮੈਂਬਰਾਂ ਦਾ ਮਾਰਗ-ਦਰਸ਼ਨ ਕੀਤਾ। ਨਵੰਬਰ ਮਹੀਨੇ ਵਿਚ ਉਨ੍ਹਾਂ ਨੇ ਫੈਕਟਰੀ ਸੋਧ ਬਿਲ ਪੇਸ਼ ਕੀਤਾ ਅਤੇ ਮਜ਼ਦੂਰਾਂ ਨੂੰ ਸਤ ਦਿਨਾਂ ਦੀ ਤਨਖਾਹ ਸਮੇਤ ਛੁੱਟੀ ਦਿਵਾਉਣ ਦਾ ਪਹਿਲੀ ਵਾਰੀ ਪ੍ਰਬੰਧ ਕੀਤਾ।

1945 ਮਾਰਚ ਵਿਚ ਖਾਨਾਂ ਦੀਆਂ ਮਜ਼ਦੂਰ ਇਸਤਰੀਆਂ ਨੂੰ ਜਣੇਪੇ ਸਮੇਂ ਦੀ ਛੁੱਟੀ ਬਾਰੇ ਮਹੱਤਵਪੂਰਨ ਬਿਲ ਪਾਸ ਕਰਵਾ ਲਿਆ। ਫਰਵਰੀ 1946 ਵਿਚ ਉਨ੍ਹਾਂ ਨੇ ਦਸ ਘੰਟਿਆਂ ਤੋਂ ਕੰਮ ਦਾ ਦਿਨ ਛੋਟਾ ਕਰਕੇ ਉਸਨੂੰ ਅੱਠ ਘੰਟਿਆਂ ਦਾ ਕਾਰਜ-ਦਿਵਸ ਬਣਾਉਣ ਲਈ ਬਿਲ ਪਾਸ ਕਰਵਾ ਕੇ ਭਾਰਤ ਦੇ ਮਜ਼ਦੂਰਾਂ ਦੇ ਜੀਵਨ ਵਿਚ ਕ੍ਰਾਂਤੀਕਾਰੀ ਸੁਧਾਰ ਕੀਤਾ। ਡਾਕਟਰ ਸਾਹਿਬ ਨੇ ਭਾਰਤ ਦੇ ਕਾਰੀਗਰਾਂ, ਕਿਰਤੀਆਂ, ਮਜ਼ਦੂਰਾਂ ਅਤੇ ਮਜ਼ਦੂਰ ਇਸਤਰੀਆਂ ਲਈ ਕਿਰਤ-ਮਹਿਕਮੇ ਨਾਲ ਸੰਬੰਧਿਤ ਸਾਰੇ ਮਹਿਕਮਿਆਂ ਵਿਚ ਮੁਢਲੇ ਬਦਲਾਅ ਲਿਆਉਣ ਵਾਲੇ ਕਈ ਸੁਧਾਰਾਂ ਨੂੰ ਅਮਲ ਵਿਚ ਲਿਆਂਦਾ ਸੀ।

ਉਨ੍ਹਾਂ ਦੇ ਦਮੋਦਰ ਬੰਨ੍ਹ ਯੋਜਨਾ ਸੰਬੰਧੀ ਕੀਤੇ ਕੰਮ, ਪੂਰਬੀ ਭਾਰਤ ਦਾ ਕਾਇਆ ਕਲਪ ਕਰਨ ਵਾਲੇ ਸਿੱਧ ਹੋਏ ਹਨ। ਇਸ ਯੋਜਨਾ ਦੀ ਜਾਣਕਾਰੀ ਪਾਠਕਾਂ ਲਈ ਗਿਆਨ ਹਾਸਲ ਕਰਨ ਵਾਲੀ ਹੋਵੇਗੀ।

ਦਮੋਦਰ ਨਦੀ ਨੂੰ ਬਿਹਾਰ ਦਾ ਸਰਾਪ ਮੰਨਿਆ ਜਾਂਦਾ ਸੀ। ਹਰ ਤੀਜੇ ਚੌਥੇ ਸਾਲ ਨਦੀ ਵਿਚ ਭਿਆਨਕ ਹੜ੍ਹ ਆਉਂਦਾ ਅਤੇ ਲੱਖਾਂ ਲੋਕਾਂ ਨੂੰ ਬੇਘਰ ਕਰ ਜਾਂਦਾ। ਇਸ ਭਿਆਨਕ ਹੜ੍ਹ ਨਾਲ. ਅਣਗਿਣਤ ਲੋਕਾਂ ਦੇ ਜਾਨ-ਮਾਲ ਦੀ ਬਰਬਾਦੀ ਹੋ ਜਾਂਦੀ। 1859 ਤੋਂ ਇਸ ਨਦੀ ਦੇ ਬਾਰਾਂ ਭਿਆਨਕ ਹੜ੍ਹ ਜਨਤਾ ਨੇ ਦੇਖੇ ਅਤੇ ਸਹੇ ਸਨ। ਪਰ 17 ਜੁਲਾਈ 1943 ਵਿਚ ਅਜਿਹਾ ਭਿਆਨਕ ਹੜ੍ਹ ਆਇਆ ਕਿ ਪਿਛਲੇ ਸਾਰੇ ਰਿਕਾਰਡ ਟੁੱਟ ਗਏ। ਸੱਤਰ ਪਿੰਡ ਪਾਣੀ ਵਿਚ ਡੁੱਬ ਗਏ, ਅਠਾਰਾਂ ਹਜ਼ਾਰ ਘਰ ਤਬਾਹ ਹੋ ਗਏ, ਅਣਗਿਣਤ ਲੋਕ ਬੇਘਰ ਹੋ ਗਏ।

ਇਸ ਹੜ੍ਹ ਨੇ ਬੰਗਾਲ ਨਾਲੋਂ ਸਾਰੇ ਭਾਰਤ ਦਾ ਸੰਪਰਕ ਤੋੜ ਦਿੱਤਾ ਸੀ। ਉਥੇ ਖਾਣ-ਪੀਣ ਦੀ ਸਮੱਗਰੀ ਪਹੁੰਚਾਉਣੀ ਔਖੀ ਹੋ ਗਈ ਸੀ। ਉਨ੍ਹੀਂ ਦਿਨੀਂ ਜਾਪਾਨੀ ਸੈਨਾ ਕਲਕੱਤਾ ਉੱਤੇ ਬੰਬਾਰੀ ਕਰ ਰਹੀ ਸੀ। ਸਭ ਪਾਸੇ ਬਦਹਾਲੀ ਫੈਲ ਗਈ ਸੀ। ਇਸ ਮੁਸੀਬਤ ਸਮੇਂ ਹੀ ਬੰਗਾਲ ਵਿਚ ਭਿਆਨਕ ਕਾਲ ਵੀ ਪਿਆ, ਜਿਸਨੇ ਕਹਿਰ ਵਰਤਾ

ਦਿੱਤਾ।

ਇਸ ਕਾਲ ਨਾਲ ਲਗਭਗ ਪੰਝੀ ਲੱਖ ਲੋਕ ਮੌਤ ਦੇ ਮੂੰਹ ਚਲੇ ਗਏ। ਲੱਖਾਂ ਅਪਾਹਿਜ ਹੋ ਗਏ। ਅਜਿਹੇ ਸਮੇਂ ਦਮੋਦਰ ਨਦੀ ਉਤੇ ਕਾਬੂ ਪਾਉਣ ਲਈ ਭਾਰਤ ਸਰਕਾਰ ਨੇ ਇਕ ਸਥਾਈ ਯੋਜਨਾ ਤਿਆਰ ਕਰਨ ਦੀ ਸੋਚੀ।

ਪੂਰਬੀ ਭਾਰਤ ਦਾ ਰੂਪ ਬਦਲਣ ਵਾਲਾ ਇਹ ਕੰਮ ਡਾ. ਬਾਬਾ ਸਾਹਿਬ ਅੰਬੇਡਕਰ ਨੂੰ ਸੌਂਪਿਆ ਗਿਆ। ਡਾ. ਅੰਬੇਡਕਰ ਉਸ ਸਮੇਂ ਕੋਲਾ ਖਾਨਾਂ, ਪ੍ਰਿੰਟਿੰਗ ਸਟੇਸ਼ਨਰੀ, ਫੌਜੀ-ਸਿਵਿਲ ਅਧਿਕਾਰੀਆਂ ਲਈ ਅਨੇਕ ਸੰਸਥਾਨਾਂ ਵਿਚ ਖੁਲ੍ਹੇ ਹੋਏ ਸਿਖਲਾਈ ਕੇਂਦਰਾਂ ਵਿਚ ਤਕਨੀਕੀ ਸਿੱਖਿਆ ਦੇਣ ਦਾ ਕੰਮ, ਪ੍ਰਚਾਰ ਅਤੇ ਫੌਜੀ ਭਰਤੀ ਘਰ ਉਸਾਰੀ ਅਤੇ ਸਰਵਜਨਕ ਉਸਾਰੀ ਕੰਮ, ਪਿਲਾਨੀ ਦਾ ਸਿਖਲਾਈ ਕੇਂਦਰ - ਇਹ ਸਾਰੇ ਮਹਿਕਮੇ ਵੇਖ ਰਹੇ ਸਨ ਅਤੇ ਕਿਰਤ ਮਹਿਕਮੇ ਦਾ ਸਾਰਾ ਕਾਰਜ-ਭਾਰ ਵੀ ਡਾ. ਅੰਬੇਡਕਰ ਨੂੰ ਸੌਂਪਿਆ ਹੋਇਆ ਸੀ। 1943 ਦੇ ਅੰਤ ਵਿਚ ਉਨ੍ਹਾਂ ਨੂੰ ਸਿਵਲ ਪਾਇਨਿਅਰ ਫੋਰਮ ਦਾ ਕੰਮ ਵੀ ਸੌਂਪ ਦਿੱਤਾ ਗਿਆ ਸੀ।

ਡਾ. ਅੰਬੇਡਕਰ ਨੂੰ ਲੱਗਿਆ ਕਿ ਇਹ ਦਮੋਦਰ ਘਾਟੀ ਯੋਜਨਾ ਗਰੀਬਾਂ ਦਾ ਕਲਿਆਣ ਕਰਨ ਵਾਲੀ ਸਥਾਈ ਯੋਜਨਾ ਬਣ ਜਾਵੇਗੀ। ਅਮਰੀਕਾ ਵਿਚ ਟੇਨੇਸੀ ਨਦੀ ਕਈ ਪ੍ਰਦੇਸ਼ਾਂ ਵਿਚੋਂ ਵਹਿੰਦੀ ਹੈ। ਇਕ ਸਮੇਂ ਉਸਦੇ ਹੜ੍ਹ ਨਾਲ ਲੋਕ ਦੁਖੀ ਹੋ ਗਏ ਸਨ। ਉਨ੍ਹਾਂ ਦਾ ਵਿਸ਼ਵਾਸ ਸੀ ਕਿ ਜਿਸ ਤਰ੍ਹਾਂ ਅਮਰੀਕੀ ਜਨਤਾ ਨੇ ਇਸ ਨਦੀ ਦੀ ਮਾਨਵ ਸੇਵਾ ਲਈ ਵਰਤੋਂ ਕੀਤੀ ਹੈ, ਉਸੇ ਆਧਾਰ 'ਤੇ ਦਮੋਦਰ ਨਦੀ ਨੂੰ ਵੀ ਲੋਕ ਕਲਿਆਣਕਾਰੀ ਬਣਾਇਆ ਜਾ ਸਕੇਗਾ। ਉਨ੍ਹਾਂ ਨੇ ਟੇਨੇਸੀ ਘਾਟੀ ਯੋਜਨਾ ਬਾਰੇ ਅਨੇਕ ਗ੍ਰੰਥ ਮੰਗਵਾਏ। ਆਪਣੇ ਮਹਿਕਮੇ ਦੀ ਨੌਕਰਸ਼ਾਹੀ ਦੇ ਭਰੋਸੇ ਰਹਿਣਾ ਡਾਕਟਰ ਸਾਹਿਬ ਦਾ ਸੁਭਾਅ ਨਹੀਂ ਸੀ। ਉਨ੍ਹਾਂ ਨੇ ਟੇਨੇਸੀ ਘਾਟੀ ਯੋਜਨਾ ਦੇ ਨਾਲ ਹੀ ਭਾਰਤ ਵਿਚ ਮੈਸੂਰ ਰਿਆਸਤ ਦੇ ਤੁੰਗਭਦਰਾ ਅਤੇ ਪੰਜਾਬ ਦੇ ਛੋਟੇ-ਵੱਡੇ ਬੰਨ੍ਹਾਂ ਦਾ ਅਧਿਐੱਨ ਕੀਤਾ।

ਕਿਰਤ-ਵਿਭਾਗ ਦੇ ਅਧੀਨ ਸੈਂਟਰਲ ਪਾਵਰ ਬੋਰਡ ਨਾਂ ਦੇ ਇਕ ਮੰਡਲ ਦੀ ਸਥਾਪਨਾ ਕੀਤੀ ਗਈ। ਡਾ. ਅੰਬੇਡਕਰ ਆਪ ਇਸ ਮੰਡਲ ਦੇ ਮੁਖੀ ਸਨ। ਨਦੀ, ਬੰਨ੍ਹ, ਬਿਜਲੀ, ਯੋਜਨਾਵਾਂ ਦੇ ਸਭ ਕਾਰਜ ਇਸ ਮੰਡਲ ਨੂੰ ਸੌਂਪ ਦਿੱਤੇ ਗਏ। ਲਗਭਗ ਤੀਹ ਮਹੀਨਿਆਂ ਤਕ ਦਮੋਦਰ ਨਦੀ ਦੀ ਬੰਨ੍ਹ-ਯੋਜਨਾ ਉਤੇ ਸਰਕਾਰੀ ਵਿਚਾਰ-ਵਟਾਂਦਰਾ ਹੁੰਦਾ ਰਿਹਾ। ਆਖ਼ਰ ਡਾ. ਅੰਬੇਡਕਰ ਦੀ ਦ੍ਰਿੜ੍ਹ ਨੀਤੀ ਕਾਰਨ ਸਰਕਾਰੀ ਨਿਰਣਾ ਲਿਆ ਗਿਆ। ਡਾਕਟਰ ਅੰਬੇਡਕਰ ਨੇ ਹੀ ਦਮੋਦਰ ਘਾਟੀ ਯੋਜਨਾ ਅਮਲ ਵਿਚ ਲਿਆਂਦੀ।[1]

ਇਨ੍ਹੀਂ ਦਿਨੀਂ ਉੜੀਸਾ ਦੇ ਪ੍ਰਮੁੱਖ ਨੇਤਾ (ਜੋ ਬਾਅਦ ਵਿਚ ਉੜੀਸਾ ਦੇ ਮੁੱਖ ਮੰਤਰੀ ਬਣੇ) ਹਰੇ ਕ੍ਰਿਸ਼ਨ ਮਹਿਤਾਬ ਨੇ ਜੇਲ੍ਹ ਤੋਂ ਇਕ ਪੱਤਰ ਭੇਜ ਕੇ ਡਾ. ਅੰਬੇਡਕਰ ਨੂੰ ਇਹ ਬੇਨਤੀ ਕੀਤੀ ਸੀ ਕਿ ਉਹ ਮਹਾਂ ਨਦੀ ਵੱਲ ਵੀ ਧਿਆਨ ਦੇਣ। ਇਸ ਲਈ ਡਾ. ਅੰਬੇਡਕਰ ਨੇ ਨਵੰਬਰ 1945 ਵਿਚ ਇਕ ਬੈਠਕ ਕਟਕ ਵਿਚ ਵੀ ਬੁਲਾਈ ਸੀ। ਇਸ ਬੈਠਕ ਵਿਚ ਉਨ੍ਹਾਂ ਨੇ ਸੰਬੰਧਿਤ ਰਾਜ ਅਧਿਕਾਰੀਆਂ ਨੂੰ ਜਲ-ਮਾਰਗ ਨੂੰ ਕਾਬੂ ਵਿਚ ਰੱਖਣ ਦਾ ਮਹੱਤਵ

---

1. ਹਾਰਟ, ਪੰਨਾ 72.

ਸਮਝਾ ਕੇ ਉਨਾਂ ਦੇ ਸ਼ੰਕੇ ਦੂਰ ਕੀਤੇ।

ਦਮੋਦਰ ਘਾਟੀ ਯੋਜਨਾ ਨੂੰ ਅਮਲ ਵਿਚ ਲਿਆਉਣ ਲਈ ਇਕ ਅਨੁਭਵੀ ਨਿਪੁੰਨ ਯੰਤਰ ਵਿਸ਼ੇਸ਼ੱਗ ਦੀ ਲੋੜ ਸੀ। ਵਾਇਸਰਾਏ ਵੇਵੇਲ ਦੀ ਇਹ ਸਲਾਹ ਸੀ ਕਿ ਮਿਸਰ ਵਿਚ ਆਸਵਾਨ ਬੰਨ੍ਹ ਬਣਾਉਣ ਵਾਲੇ ਬ੍ਰਿਟਿਸ਼ ਇੰਜੀਨੀਅਰ ਨੂੰ ਇਹ ਕੰਮ ਸੌਂਪਿਆ ਜਾਏ। ਬਾਬਾ ਸਾਹਿਬ ਨੇ ਸਾਫ਼ ਲਫ਼ਜ਼ਾਂ ਵਿਚ ਕਿਹਾ ਕਿ ਇੰਗਲੈਂਡ ਵਿਚ ਭਾਰਤ ਵਾਂਗ ਵਿਸ਼ਾਲ ਨਦੀਆਂ ਨਹੀਂ ਹਨ ਅਤੇ ਉਥੋਂ ਦੇ ਇੰਜੀਨੀਅਰਾਂ ਨੂੰ ਵਿਸ਼ਾਲ ਨਦੀਆਂ ਉਤੇ ਬੰਨ੍ਹ ਬਣਾਉਣ ਦਾ ਅਨੁਭਵ ਨਹੀਂ ਹੈ। ਉਨ੍ਹਾਂ ਤੋਂ ਜ਼ਿਆਦਾ ਅਨੁਭਵੀ ਅਤੇ ਅਜਿਹੇ ਕੰਮਾਂ ਵਿਚ ਨਿਪੁੰਨ ਅਮਰੀਕੀ ਮਾਹਿਰ ਹੀ ਇਸ ਕੰਮ ਲਈ ਯੋਗ ਹਨ।[1] ਉਨ੍ਹਾਂ ਨੇ ਬਰਤਾਨਵੀ ਸਰਕਾਰ ਨੂੰ ਇਸ ਦਲੀਲ ਨੂੰ ਮੰਨਣ ਲਈ ਮਜ਼ਬੂਰ ਕੀਤਾ ਅਤੇ ਅਮਰੀਕਾ ਦੀ ਟੇਨੇਸੀ ਵੈਲੀ ਅਥਾਰਟੀ ਵਿਚ ਕੰਮ ਕਰ ਰਹੇ ਦੂਰ ਦੁਇਨ ਨਾਂ ਦੇ ਇੰਜੀਨੀਅਰ ਨੂੰ ਉਨ੍ਹਾਂ ਨੇ ਇਸ ਯੋਜਨਾ ਨੂੰ ਅਮਲ ਵਿਚ ਲਿਆਉਣ ਦਾ ਕੰਮ ਸੌਂਪਿਆ। ਭਾਰਤ ਸਰਕਾਰ ਦੇ 1935 ਦੇ ਕਾਨੂੰਨ ਅਨੁਸਾਰ ਜਲ ਮਾਰਗ ਪ੍ਰਦੇਸ਼ਿਕ ਸਰਕਾਰ ਦੇ ਅਧੀਨ ਆਉਂਦਾ ਸੀ। ਡਾ. ਅੰਬੇਡਕਰ ਨੂੰ ਇਹ ਗੱਲ ਚੁੱਭ ਰਹੀ ਸੀ। ਭਾਰਤ ਦਾ ਸੰਵਿਧਾਨ ਤਿਆਰ ਕਰਦੇ ਸਮੇਂ ਉਨ੍ਹਾਂ ਨੇ ਇਸ ਮਾਮਲੇ ਨੂੰ ਕੇਂਦਰੀ ਕਾਰਜ-ਸੂਚੀ ਵਿਚ ਸ਼ਾਮਿਲ ਕੀਤਾ।

ਅਮਰੀਕੀ ਇੰਜੀਨੀਅਰਾਂ ਦਾ ਕੰਮ ਖਤਮ ਹੋਣ 'ਤੇ ਇਹ ਕੰਮ ਸੈਂਟ੍ਰਲ ਪਾਵਰ ਬੋਰਡ ਅਤੇ ਸੈਂਟ੍ਰਲ ਵਾਟਰ ਇਰੀਗੇਸ਼ਨ ਐਂਡ ਨੇਵੀਗੇਸ਼ਨ ਕਮਿਸ਼ਨ ਨੇ ਸੰਭਾਲਣਾ ਸੀ। ਉਸ ਕਮਿਸ਼ਨ ਦਾ ਕੰਮ ਚਲਾਉਣ ਲਈ ਇਕ ਸੁਯੋਗ ਭਾਰਤੀ ਅਧਿਕਾਰੀ ਨੂੰ ਮੁਕਰਰ ਕਰਨਾ ਜ਼ਰੂਰੀ ਸੀ। ਇਸ ਕੰਮ ਲਈ ਭਾਰਤੀ ਅਧਿਕਾਰੀ ਨੂੰ ਹੀ ਮੁੱਕਰਰ ਕੀਤਾ ਜਾਏ, ਇਹ ਡਾ. ਅੰਬੇਡਕਰ ਦੀ ਜ਼ਿੱਦ ਸੀ। ਉਨ੍ਹੀਂ ਦਿਨੀਂ ਪੰਜਾਬ ਦੇ ਚੀਫ ਇੰਜੀਨੀਅਰ ਦੇ ਪਦ 'ਤੇ ਰਾਇ ਬਹਾਦੁਰ ਏ.ਐੱਨ. ਖੋਸਲਾ ਕੰਮ ਕਰ ਰਹੇ ਸਨ। ਅੰਬੇਡਕਰ ਦੇ ਬਾਰੇ ਉਨ੍ਹਾਂ ਦੇ ਮਨ ਵਿਚ ਕੋਈ ਬਣੀ ਬਣਾਈ ਧਾਰਨਾ ਘਰ ਕਰ ਗਈ ਸੀ। ਉਨ੍ਹਾਂ ਦੇ ਡਾ. ਅੰਬੇਡਕਰ ਦੇ ਨਾਲ ਕੰਮ ਕਰਨ ਲਈ ਪਹਿਲੇ ਨਾਂਹ ਕਰ ਦਿੱਤੀ। ਬਾਅਦ ਵਿਚ ਅੰਬੇਡਕਰ ਨੇ ਉਨਾਂ ਨੂੰ ਮਿਲਣ ਲਈ ਬੁਲਵਾ ਕੇ ਉਨ੍ਹਾਂ ਨੂੰ ਕਿਹਾ, "ਕਿਸੇ ਅਮਰੀਕੀ ਜਾਂ ਬਰਤਾਨਵੀ ਇੰਜੀਨੀਅਰ ਨੂੰ ਇਸ ਕੰਮ ਦੇ ਲਈ ਮੁਕਰਰ ਕਰਨਾ ਮੇਰੇ ਲਈ ਮੁਸ਼ਕਿਲ ਨਹੀਂ ਹੈ ਪਰ ਮੈਨੂੰ ਭਾਰਤੀ ਯੰਤਰ ਮਾਹਿਰ ਚਾਹੀਦਾ ਹੈ।" ਖੋਸਲਾ ਦੇ ਮਨ ਵਿਚੋਂ ਸ਼ੱਕ ਦੂਰ ਹੋਇਆ। ਉਨ੍ਹਾਂ ਦੀਆਂ ਅੱਖਾਂ ਖੁਲ੍ਹ ਗਈਆਂ ਅਤੇ ਉਨ੍ਹਾਂ ਨੇ ਇਸ ਕੰਮ ਨੂੰ ਝਟ ਪ੍ਰਵਾਨ ਕਰ ਲਿਆ।"[2]

ਦਮੋਦਰ ਘਾਟੀ ਯੋਜਨਾ ਡਾ. ਅੰਬੇਡਕਰ ਦੇ ਦਿਮਾਗ ਦੀ ਉਪਜ ਹੈ। ਉਹ ਉਸਦੇ ਜਨਮਦਾਤਾ ਹਨ ਅਤੇ ਉਨ੍ਹਾਂ ਨੇ ਹੀ ਇਸ ਯੋਜਨਾ ਦੇ ਸੁਪਨੇ ਨੂੰ ਸਾਕਾਰ ਕਰਵਾਇਆ ਸੀ। ਪਰ ਇਸ ਯੋਜਨਾ ਦੇ ਪੂਰੀ ਹੋਣ ਤੋਂ ਪਹਿਲਾਂ ਹੀ ਦੇਸ਼ ਦੀ ਵੰਡ ਦੀ ਮੁਸੀਬਤ ਨਾਲ ਸਾਰਾ ਦੇਸ਼ ਕੰਬ ਉਠਿਆ ਸੀ। ਆਜ਼ਾਦੀ ਤੋਂ ਬਾਅਦ ਸ੍ਰੀ ਐੱਨ.ਵੀ. ਗਾਡਗਿਲ ਨੇ ਇਸ ਯੋਜਨਾ ਨੂੰ ਪੂਰਾ ਕਰਵਾਇਆ। 1922 ਵਿਚ ਜਾਰਜ ਡਬਲਿਊ. ਬੋਰਿਸ ਨੇ ਇਸ ਪ੍ਰਕਾਰ ਦੀਆਂ ਪ੍ਰਾਦੇਸ਼ਿਕ ਯੋਜਨਾਵਾਂ ਦੀ ਨੀਂਹ ਰਖੀ ਸੀ। ਉਥੋਂ ਦੀ ਜਨਤਾ ਨੇ ਉਨ੍ਹਾਂ ਦੀ ਯਾਦ

1. ਦੁਰਗਾਦਾਸ : ਪੰਨਾ 236
2. ਭਗਵਾਨਦਾਸ, ਵਾਲਿਊਮ-3 (ਭੂਮਿਕਾ)

ਵਿਚ ਇਕ ਬੰਨ੍ਹ ਨੂੰ ਉਨ੍ਹਾਂ ਦਾ ਨਾਂ ਦਿੱਤਾ ਸੀ। ਪਰ ਭਾਰਤ ਵਿਚ ਡਾ. ਅੰਬੇਡਕਰ ਇਸ ਸਨਮਾਨ ਤੋਂ ਖਾਲੀ ਰਹੇ ਹਨ। ਜਿਸ ਦਮੋਦਰ ਘਾਟੀ ਯੋਜਨਾ ਦੇ ਲਈ ਡਾ. ਅੰਬੇਡਕਰ ਨੇ ਅਣਥਕ ਮਿਹਨਤ ਕੀਤੀ, ਮੁਸੀਬਤਾਂ ਝੱਲੀਆਂ, ਪਰੇਸ਼ਾਨੀਆਂ ਮੁੱਲ ਲਈਆਂ, ਜਾਨ ਵਾਰ ਦਿੱਤੀ ਅਤੇ ਬਿਹਾਰ, ਉੜੀਸਾ, ਬੰਗਾਲ ਨੂੰ ਬਹਾਰ ਦਿੱਤੀ, ਨਵਾਂ ਜੀਵਨ ਦਿੱਤਾ, ਉਨ੍ਹਾਂ ਦੀ ਸਾਨੂੰ ਯਾਦ ਵੀ ਨਹੀਂ ਆਉਂਦੀ।

ਰਾਜਨੀਤੀ ਦੀ ਗੜਬੜ ਭਰੀ ਜ਼ਿੰਦਗੀ ਵਿਚ ਵੀ ਡਾ. ਸਾਹਿਬ ਦਾ ਲੇਖਨ-ਕਾਰਜ ਬਰਾਬਰ ਚਲਦਾ ਰਹਿੰਦਾ ਸੀ। ਨਾਲ ਹੀ ਇਕ ਕਾਲਜ ਸ਼ੁਰੂ ਕਰਨ ਦਾ ਵੀ ਉਨ੍ਹਾਂ ਦਾ ਵਿਚਾਰ ਸੀ, ਜਿਹੜਾ ਇਕ ਸਾਲ ਤੋਂ ਉਨ੍ਹਾਂ ਦੇ ਮਨ ਨੂੰ ਪ੍ਰੇਰਿਤ ਕਰ ਰਿਹਾ ਸੀ। ਪਰ ਪੈਸੇ ਦਾ ਪ੍ਰਬੰਧ ਕਰਨ ਵਿਚ ਉਨ੍ਹਾਂ ਨੂੰ ਦੇਰ ਹੋਈ। ਉਨ੍ਹਾਂ ਨੇ 'ਪੀਪਲਜ਼ ਐਜੂਕੇਸ਼ਨ' ਸੋਸਾਇਟੀ ਦੀ ਸਥਾਪਨਾ ਕੀਤੀ। ਇਸ ਸੰਸਥਾ ਦੀ ਦੇਖ ਰੇਖ ਵਿਚ ਉਨ੍ਹਾਂ ਨੇ 20 ਜੂਨ 1946 ਨੂੰ ਸਿਧਾਰਥ ਕਾਲਜ ਦੀ ਸਥਾਪਨਾ ਕੀਤੀ। ਉਸ ਲਈ ਜ਼ਿੰਮੇਵਾਰ ਅਤੇ ਯੋਗ ਸਿੱਖਿਅਕਾਂ ਨੂੰ ਮੁਕਰਰ ਕੀਤਾ। ਕਾਲਜ ਲਈ ਸਿਧਾਰਥ ਨਾਂ ਚੁਣ ਕੇ ਉਨ੍ਹਾਂ ਨੇ ਫੇਰ ਇਕ ਵਾਰ ਬੁੱਧ ਧਰਮ ਪ੍ਰਤੀ ਆਪਣੀ ਨਿਸ਼ਠਾ ਪ੍ਰਗਟ ਕੀਤੀ। ਮੁੰਬਈ ਵਿਚ ਕਾਲਜ ਦੀ ਸਥਾਪਨਾ ਕਰਕੇ ਡਾ. ਅੰਬੇਡਕਰ ਦਿੱਲੀ ਲਈ ਰਵਾਨਾ ਹੋ ਗਏ।

ਜਦੋਂ 25 ਜੂਨ ਨੂੰ ਡਾ. ਸਾਹਿਬ ਦਿੱਲੀ ਤੋਂ ਪਰਤੇ ਤਾਂ ਬਾਂਬੇ ਸੈਂਟਰਲ ਸਟੇਸ਼ਨ 'ਤੇ ਉਨ੍ਹਾਂ ਦਾ ਸ਼ਾਨਦਾਰ ਸੁਆਗਤ ਕੀਤਾ ਗਿਆ। ਉਸ ਸਮੇਂ ਉਨ੍ਹਾਂ ਨੇ ਆਪਣੇ ਪੈਰੋਕਾਰਾਂ ਨੂੰ ਇਸ਼ਾਰਾ ਕੀਤਾ, ''ਆਪ ਸਭ ਲੋਕ ਆਪਣੇ ਹੱਕਾਂ ਅਤੇ ਨਿਆਂ ਦੇ ਲਈ ਤਲੀ 'ਤੇ ਸਿਰ ਰੱਖ ਕੇ ਲੜਾਈ ਲਈ ਤਿਆਰ ਰਹੋ।''

29 ਜੂਨ ਨੂੰ ਮੱਧਵਰਤੀ ਸਰਕਾਰ ਕਾਇਮ ਹੋਈ। ਇਸ ਪ੍ਰਭਾਰੀ ਸ਼ਾਸਨ ਦੇ ਚਲਣ ਤੋਂ ਬਾਅਦ 25 ਜੁਲਾਈ ਨੂੰ ਮੁੰਬਈ ਵਿਧਾਨ ਸਭਾ ਦੀ ਮੌਨਸੂਨ ਬੈਠਕ ਸ਼ੁਰੂ ਹੋਈ। ਅੰਬੇਡਕਰ ਦੇ ਪੈਰੋਕਾਰਾਂ ਨੇ ਆਪਣੀਆਂ ਮੰਗਾਂ ਵੱਲ ਜਨਤਾ ਅਤੇ ਸਰਕਾਰ ਦਾ ਧਿਆਨ ਖਿੱਚਣ ਲਈ ਸਾਰੇ ਭਾਰਤ ਵਿਚ ਸਤਿਆਗ੍ਰਹਿ ਸ਼ੁਰੂ ਕੀਤਾ। 15 ਜੁਲਾਈ ਨੂੰ ਪੂਣੇ ਵਿਚ ਸਤਿਆਗ੍ਰਹਿ ਸ਼ੁਰੂ ਹੋਇਆ। ਲਖਨਊ, ਨਾਗਪੁਰ, ਕਾਨਪੁਰ ਆਦਿ ਸ਼ਹਿਰਾਂ ਵਿਚ ਜਿਥੇ ਪ੍ਰਾਦੇਸ਼ਿਕ ਵਿਧਾਨ ਸਭਾਵਾਂ ਦੀਆਂ ਬੈਠਕਾਂ ਹੋ ਰਹੀਆਂ ਸਨ, ਉਥੇ ਵੀ ਸਤਿਆਗ੍ਰਹਿ ਕੀਤਾ ਗਿਆ। ਅੰਬੇਡਕਰ ਨੇ ਪੱਤਰਕਾਰਾਂ ਨੂੰ ਕਿਹਾ ਕਿ ਇਹ ਅੰਦੋਲਨ ਤਿੰਨ ਮੰਤਰੀ ਪਰਿਸ਼ਦ ਦੀ ਯੋਜਨਾ ਦੇ ਖ਼ਿਲਾਫ਼ ਹੈ। ਇਸ ਸਤਿਆਗ੍ਰਹਿ ਵਿਚ ਦਲਿਤ ਫੈਡਰੇਸ਼ਨ ਦੇ ਜ਼ਿਆਦਾਤਰ ਕਾਰਜਕਰਤਾ ਆਪਣੇ ਹਜ਼ਾਰਾਂ ਸਾਥੀਆਂ ਸਹਿਤ ਜੇਲ੍ਹ ਗਏ। ਡਾ. ਅੰਬੇਡਕਰ ਨੇ ਐਲਾਨ ਕੀਤਾ, ''ਲੋੜ ਪਈ ਤਾਂ ਮੈਂ ਵੀ ਜੇਲ੍ਹ ਜਾਵਾਂਗਾ।'' ਜੇਲ੍ਹ ਜਾਂਦੇ ਸਮੇਂ ਸਤਿਆਗ੍ਰਹੀ 'ਪੂਣੇ ਸਮਝੌਤਾ ਰੱਦ ਕਰੋ, ਸਾਡਾ ਉਦੇਸ਼ ਹੈ ਸ਼ਾਸਨ ਅਧਿਕਾਰ', ਅਸੀਂ ਹਕੂਮਤੀ ਜਮਾਤ ਬਣਾਂਗੇ'', ''ਅੰਬੇਡਕਰ ਜ਼ਿੰਦਾਬਾਦ'' ਆਦਿ ਨਾਅਰੇ ਬੁਲੰਦ ਕਰ ਰਹੇ ਸਨ।

21 ਜੁਲਾਈ ਨੂੰ ਪੱਤਰਕਾਰਾਂ ਨਾਲ ਮੁਲਾਕਾਤ ਦੌਰਾਨ ਡਾ. ਅੰਬੇਡਕਰ ਨੇ ਕਿਹਾ, ''ਅੰਗਰੇਜ਼ ਭਾਰਤ ਛੱਡਣ ਵਾਲੇ ਹਨ। ਅਸੀਂ ਕਾਂਗਰਸ ਨੂੰ ਸੁਆਲ ਕਰਦੇ ਹਾਂ ਕਿ ਇਹ ਸਪਸ਼ਟ ਕੀਤਾ ਜਾਏ ਕਿ ਛੇ ਕਰੋੜ ਦਲਿਤਾਂ ਨੂੰ ਸੰਵਿਧਾਨ ਵਿਚ ਕਿਹੜੀ ਥਾਂ ਪ੍ਰਾਪਤ ਹੋਵੇਗੀ? ਦਲਿਤਾਂ ਨੂੰ ਉਨ੍ਹਾਂ ਦੇ ਨਿਆਂਪੂਰਣ ਹੱਕ ਦਵਾਉਣ ਲਈ ਅਸੀਂ ਸਾਰੇ ਦੇਸ਼ ਵਿਚ ਸਤਿਆਗ੍ਰਹਿ ਕਰਾਂਗੇ। ਸਾਡਾ ਇਹ ਅੰਦੋਲਨ ਚਲਦਾ ਰਹੇਗਾ। ਸਾਡੇ ਸਵੈ ਸੇਵਕ ਜਿਹੜੀ ਅਹਿੰਸਾ ਦੀ ਬਿਰਤੀ ਅਪਣਾ ਰਹੇ ਹਨ, ਉਹ ਗਾਂਧੀ ਜੀ ਨੂੰ ਵੀ ਆਦਰਸ਼ਕ ਲੱਗੇਗੀ।'' ਉਨ੍ਹਾਂ ਨੇ ਮੰਗ ਕੀਤੀ, ''ਪੂਣੇ ਸਮਝੌਤੇ ਨੂੰ ਰੱਦ ਕਰੋ।''

ਇਹ ਸਤਿਆਗ੍ਰਹਿ ਪੰਦਰਾਂ ਦਿਨਾਂ ਤਕ ਚੱਲਿਆ। ਇਸਦੇ ਪ੍ਰਭਾਵ ਕਾਰਣ ਮੁੰਬਈ ਵਿਧਾਨ ਸਭਾ ਦੀ ਬੈਠਕ ਤਦ ਤਕ ਮੁਲਤਵੀ ਕਰਨੀ ਪਈ। ਮੁੰਬਈ ਪ੍ਰਦੇਸ਼ ਕਾਂਗਰਸ ਦੇ ਨੇਤਾ ਸ. ਕਾ. ਪਾਟਿਲ ਨੇ ਸਿਧਾਰਥ ਕਾਲਜ ਵਿਚ 27 ਜੁਲਾਈ ਨੂੰ ਅੰਬੇਡਕਰ ਨਾਲ ਭੇਟ ਕੀਤੀ ਅਤੇ ਉਨ੍ਹਾਂ ਨਾਲ ਵਿਚਾਰ ਚਰਚਾ ਕੀਤੀ। ਫੇਰ ਉਹ ਦੋਨੋਂ ਸਰਦਾਰ ਵਲਭਭਾਈ

ਪਟੇਲ ਨੂੰ ਵੀ ਮਿਲੇ ਪਰ ਗੱਲਬਾਤ ਸਿਰੇ ਨਾ ਚੜ੍ਹੀ।

24 ਅਗਸਤ ਨੂੰ ਵਾਇਸਰਾਇ ਨੇ ਆਰਜ਼ੀ ਮੰਤਰੀ ਮੰਡਲ ਦੇ ਮੈਂਬਰਾਂ ਦੇ ਨਾਵਾਂ ਦਾ ਐਲਾਨ ਕੀਤਾ। ਮੁਸਲਿਮ ਲੀਗ ਨੇ ਮਿਲਵਰਤਨ ਨਹੀਂ ਦਿੱਤਾ ਸੀ। ਇਸ ਮੰਤਰੀ ਮੰਡਲ ਵਿਚ ਜਗਜੀਵਨ ਰਾਮ ਨੂੰ ਸ਼ਾਮਲ ਕੀਤਾ ਗਿਆ।

ਲਗਭਗ ਇਸੇ ਸਮੇਂ ਦਲਿਤ ਫੈਡਰੇਸ਼ਨ ਦੀ ਕਾਰਜਕਾਰਨੀ ਸਮਿਤੀ ਦੀ ਬੈਠਕ ਪੂਣੇ ਵਿਚ ਚਲ ਰਹੀ ਸੀ। ਇਸ ਸਮਿਤੀ ਨੇ ਜਗਜੀਵਨ ਰਾਮ ਨੂੰ ਤਾਰ ਰਾਹੀਂ ਇਹ ਬੇਨਤੀ ਕੀਤੀ ਕਿ ਉਹ ਮੰਤਰੀ ਪਦ ਸਵੀਕਾਰ ਨਾ ਕਰਨ। ਨਾਲ ਹੀ ਉਨ੍ਹਾਂ ਨੇ ਇਹ ਪ੍ਰਸਤਾਵ ਪਾਸ ਕੀਤਾ ਕਿ ਦਲਿਤ ਸਮਾਜ ਦੇ ਵਿਅਕਤੀ ਸਾਰੀਆਂ ਸਨਮਾਨਿਤ ਪਦਵੀਆਂ ਨੂੰ ਤਿਆਗ ਦੇਣ। ਇਸਦੇ ਮੁਤਾਬਿਕ ਕਈ ਕਾਰਜ ਕਰਤਿਆਂ ਨੇ ਰਾਇ ਸਾਹਿਬ ਅਤੇ ਰਾਇ ਬਹਾਦੁਰ ਦੀਆਂ ਉਪਾਧੀਆਂ ਦਾ ਤਿਆਗ ਕਰ ਦਿੱਤਾ।

2 ਅਕਤੂਬਰ ਨੂੰ ਮੁਸਲਿਮ ਲੀਗ ਨੇ ਮੰਤਰੀ ਮੰਡਲ ਵਿਚ ਪ੍ਰਵੇਸ਼ ਕੀਤਾ। ਬ੍ਰਿਟਿਸ਼ ਸਰਕਾਰ ਦੁਆਰਾ ਆਪਣੀਆਂ ਮੰਗਾਂ ਉਤੇ ਕੁਝ ਸੁਲਹ ਹੋ ਸਕੇ, ਇਸ ਉਦੇਸ਼ ਨਾਲ ਡਾ. ਅੰਬੇਡਕਰ 15 ਅਕਤੂਬਰ ਨੂੰ ਲੰਦਨ ਲਈ ਰਵਾਨਾ ਹੋਏ। ਉਥੇ ਪਹੁੰਚਦੇ ਹੀ ਉਨ੍ਹਾਂ ਨੇ ਪ੍ਰੈੱਸ ਪ੍ਰਤੀਨਿਧੀਆਂ ਨੂੰ ਬੇਨਤੀ ਕੀਤੀ ਕਿ, ''ਮਜ਼ਦੂਰ ਦਲ ਦੇ ਮੰਤਰੀ ਮੰਡਲ ਨੇ ਅਛੂਤਾਂ ਦੇ ਨਾਲ ਵਿਸਾਹਘਾਤ ਕੀਤਾ ਹੈ।'' ਉਨ੍ਹਾਂ ਨੇ ਇਕ ਭਾਸ਼ਣ ਤਿਆਰ ਕਰਕੇ ਉਸਨੂੰ ਸਾਰੇ ਦਲਾਂ ਦੇ ਪ੍ਰਮੁਖ ਨੇਤਾਵਾਂ ਨੂੰ ਭੇਜਿਆ। ਉਨ੍ਹਾਂ ਨੇ ਸਾਬਕਾ ਭਾਰਤੀ ਮੰਤਰੀ ਲਾਰਡ ਟੈਂਪਲਵੁੱਡ ਅਤੇ ਸੈਮੂਅਲ ਹੋਅਰ ਨੂੰ ਮਿਲ ਕੇ ਆਪਣਾ ਪੱਖ ਉਨ੍ਹਾਂ ਸਾਹਮਣੇ ਪੇਸ਼ ਕੀਤਾ। ਉਸ ਤੋਂ ਬਾਅਦ ਉਹ ਬ੍ਰਿਟੇਨ ਦੇ ਪ੍ਰਧਾਨ ਮੰਤਰੀ ਏਟਲੀ ਅਤੇ ਭਾਰਤ ਮੰਤਰੀ ਨੂੰ ਮਿਲੇ। ਸੰਸਦ ਦੇ ਕੁਝ ਨਰਮ ਦਲ ਅਤੇ ਮਜ਼ਦੂਰ ਦਲ ਦੇ ਮੈਂਬਰਾਂ ਨੂੰ ਬੁਲਾ ਕੇ ਉਨ੍ਹਾਂ ਦੇ ਸਾਹਮਣੇ ਦਲਿਤਾਂ ਦੀਆਂ ਸਮੱਸਿਆਵਾਂ ਨੂੰ ਸਮਝਾਉਣ ਦਾ ਵੀ ਉਨ੍ਹਾਂ ਨੇ ਜਤਨ ਕੀਤਾ। ਅਛੂਤਾਂ ਦੇ ਪ੍ਰਸ਼ਨ ਨੂੰ ਉਹ ਆਪਣੇ ਜੀਵਨ-ਮਰਨ ਦਾ ਸੁਆਲ ਸਮਝ ਕੇ ਰਾਤ-ਦਿਨ ਸੰਘਰਸ਼ ਕਰਦੇ ਰਹਿੰਦੇ ਸਨ। ਆਪਣੀਆਂ ਸਾਰੀਆਂ ਕੋਸ਼ਿਸ਼ਾਂ ਤੋਂ ਬਾਅਦ ਉਹ ਭਾਰਤ ਪਰਤੇ।

ਮੁੰਬਈ ਦੇ 'ਗਲੋਬ' ਸਮਾਚਾਰ ਪੱਤਰ ਨੂੰ ਦਿੱਤੀ ਗਈ ਮੁਲਾਕਾਤ ਵਿਚ ਉਨ੍ਹਾਂ ਨੇ ਕਿਹਾ, 'ਸਹਿਭੋਜ ਅਤੇ ਸਹਿ ਜੀਵਨ ਭਾਵ ਅੰਤਰਜਾਤੀ ਵਿਆਹ ਦੁਆਰਾ ਅਛੂਤ ਸਮਾਜ ਹਿੰਦੂ ਸਮਾਜ ਦੇ ਨਾਲ ਘੁਲਮਿਲ ਸਕਦਾ ਹੈ। ਸਮਾਜਿਕ ਦਰਜਾ ਵਧ ਜਾਣ ਤੋਂ ਬਾਅਦ ਇਹ ਸੰਜੋਗੀ ਪ੍ਰਕ੍ਰਿਆ ਤੇਜ਼ ਹੋ ਜਾਏਗੀ।''

ਇਨ੍ਹੀਂ ਦਿਨੀਂ ਡਾ. ਅੰਬੇਡਕਰ ਦਾ ਗ੍ਰੰਥ 'ਹੂ ਵਰ ਦਿ ਸ਼ੂਦਰਾਜ' ਪ੍ਰਕਾਸ਼ਿਤ ਹੋਇਆ। ਇਸ ਗ੍ਰੰਥ ਵਿਚ ਦੱਸਿਆ ਗਿਆ ਹੈ ਕਿ ਸ਼ੂਦਰ ਪਹਿਲੇ ਸੂਰਜ ਵੰਸ਼ ਦੇ ਖੱਤਰੀ ਸਨ। ਪਹਿਲਾਂ ਸਿਰਫ਼ ਤਿੰਨ ਹੀ ਵਰਣ ਹੋਂਦ ਵਿਚ ਸਨ। ਸ਼ੂਦਰ ਸਮਾਜ ਦੀ ਖਤਰੀਆਂ ਵਿਚ ਹੀ ਸ਼ਮੂਲੀਅਤ ਸੀ। ਪਰ ਬ੍ਰਾਹਮਣ ਅਤੇ ਖੱਤਰੀਆਂ ਵਿਚ ਲਗਾਤਾਰ ਸੰਘਰਸ਼ ਚਲਦਾ ਰਿਹਾ। ਇਸ ਆਪਸੀ ਲੜਾਈ ਕਾਰਣ ਬ੍ਰਾਹਮਣਾਂ ਨੇ ਰਾਜਿਆਂ ਦਾ ਜਨੇਊ ਸੰਸਕਾਰ ਕਰਨ ਤੋਂ ਨਾਂਹ ਕਰ ਦਿੱਤੀ। ਇਸ ਕਾਰਣ ਖੱਤਰੀਆ ਦਾ ਇਹ ਸਮਾਜ ਵੱਖ ਹੋ ਗਿਆ ਅਤੇ ਉਸਨੂੰ ਵੈਸ਼ਾਂ ਤੋਂ ਹੀਣਾ ਸਮਝਿਆ ਜਾਣ ਲੱਗਾ। ਇਸ ਤਰ੍ਹਾਂ ਚੌਥਾ ਵਰਣ ਹੋਂਦ ਵਿਚ ਆਇਆ। ਅੰਬੇਡਕਰ ਨੇ ਇਸ ਸਿੱਧਾਂਤ ਨੂੰ ਸਮਝਾਇਆ ਹੈ।

ਇਸ ਗ੍ਰੰਥ ਦੀ ਭੂਮਿਕਾ ਵਿਚ ਡਾ. ਅੰਬੇਡਕਰ ਲਿਖਦੇ ਹਨ, "ਇਤਿਹਾਸਕ ਸੱਚ ਦੀ ਖੋਜ ਕਰਨ ਲਈ ਮੈਂ ਪਵਿੱਤਰ ਧਰਮ-ਗ੍ਰੰਥਾਂ ਦਾ ਅਨੁਵਾਦ ਕਰਨਾ ਚਾਹੁੰਦਾ ਹਾਂ। ਇਸ ਨਾਲ ਹਿੰਦੂਆਂ ਨੂੰ ਪਤਾ ਚਲ ਸਕੇਗਾ ਕਿ ਉਨ੍ਹਾਂ ਦੇ ਸਮਾਜ ਦੇਸ਼ ਦੇ ਪਤਨ ਅਤੇ ਵਿਨਾਸ਼ ਦੇ ਕਾਰਣ ਬਣੇ ਹਨ - ਇਨ੍ਹਾਂ ਧਰਮ-ਗ੍ਰੰਥਾਂ ਦੇ ਸਿਧਾਂਤ। ਦੂਜੀ ਗੱਲ ਇਹ ਹੈ ਕਿ ਭਵਭੂਤੀ ਦੇ ਕਥਨ ਅਨੁਸਾਰ ਕਾਲ ਅਨੰਤ ਹੈ ਅਤੇ ਧਰਤੀ ਅਪਾਰ ਹੈ। ਕਦੀ ਨਾ ਕਦੀ ਕੋਈ ਇਕ ਅਜਿਹਾ ਇਨਸਾਨ ਪੈਦਾ ਹੋਵੇਗਾ ਜਿਹੜਾ ਮੈਂ ਜੋ ਕੁਝ ਕਿਹਾ ਹੈ ਉਸੇ ਉਤੇ ਵਿਚਾਰ ਕਰੇਗਾ।" ਇਸ ਗ੍ਰੰਥ ਨੂੰ ਡਾ. ਅੰਬੇਡਕਰ ਨੇ ਆਧੁਨਿਕ ਭਾਰਤ ਦੇ ਸਭ ਤੋਂ ਉੱਤਮ ਸ਼ੂਦਰ ਪੁਰਖ ਜਓਤੀਬਾ ਫੂਲੇ ਨੂੰ ਸਮਰਪਿਤ ਕੀਤਾ ਹੈ।

ਆਰਜ਼ੀ ਮੰਤਰੀ ਮੰਡਲ ਵਿਚ ਮੁਸਲਿਮ ਲੀਗ ਵਲੋਂ ਬੰਗਾਲ ਦੇ ਸ਼ੈਡਊਲਡ ਕਾਸਟ ਫੈਡਰੇਸ਼ਨ ਦੇ ਨੇਤਾ ਜੋਗਿੰਦਰ ਨਾਥ ਮੰਡਲ ਨੂੰ ਕਾਨੂੰਨ ਮੰਤਰੀ ਦੇ ਰੂਪ ਵਿਚ ਲਿਆ ਗਿਆ।

9 ਦਸੰਬਰ 1946 ਤੋਂ ਸੰਵਿਧਾਨ ਸਮਿਤੀ ਦੀਆਂ ਬੈਠਕਾਂ ਆਰੰਭ ਹੋਈਆਂ। ਮੁਸਲਿਮ ਲੀਗ ਦੇ ਨੇਤਾਵਾਂ ਨੇ ਸੰਵਿਧਾਨ ਸਮਿਤੀ ਦਾ ਬਾਈਕਾਟ ਕੀਤਾ। 13 ਦਸੰਬਰ 1946 ਨੂੰ ਸੰਵਿਧਾਨ ਸਮਿਤੀ ਦੇ ਉਦੇਸ਼ਾਂ ਅਤੇ ਆਸ਼ਿਆਂ ਨੂੰ ਸਪਸ਼ਟ ਕਰਨ ਵਾਲਾ ਪ੍ਰਸਤਾਵ ਰਖਿਆ ਗਿਆ। ਇਸ ਪ੍ਰਸਤਾਵ ਉਤੇ ਡਾ. ਜੈਕਰ ਨੇ ਇਕ ਉਪ ਸੂਚਨਾ ਸੁਝਾਈ। ਇਸ ਉਪ ਸੂਚਨਾ ਵਿਚ ਕਿਹਾ ਗਿਆ ਕਿ ਮੁਸਲਿਮ ਲੀਗ ਅਤੇ ਰਿਆਸਤਾਂ ਦੇ ਪ੍ਰਤੀਨਿਧੀ ਸ਼ਾਮਲ ਹੋਣ ਤਕ ਇਹ ਪ੍ਰਸਤਾਵ ਪਾਸ ਨਾ ਕੀਤਾ ਜਾਏ। ਉਨ੍ਹਾਂ ਦਿਨਾਂ ਵਿਚ ਡਾ. ਜੈਕਰ ਭਾਰਤ ਦੇ ਮਹਾਨ ਕਾਨੂੰਨ ਮਾਹਿਰ ਮੰਨੇ ਜਾਂਦੇ ਸਨ। ਪਰ ਵਲਭਭਾਈ ਪਟੇਲ, ਮਸਾਨੀ ਆਦਿ ਕਾਂਗਰਸ ਵਾਲਿਆਂ ਨੇ ਖੂਬ ਸਖ਼ਤ ਆਲੋਚਨਾ ਕਰਕੇ ਡਾ. ਜੈਕਰ ਨੂੰ ਸ਼ਾਂਤ ਕਰ ਦਿੱਤਾ। ਇਸ ਸਮੇਂ ਸੰਵਿਧਾਨ ਸਭਾ ਦੇ ਮੁਖੀ ਡਾ. ਰਾਜੇਂਦ੍ਰ ਪ੍ਰਸਾਦ ਨੇ ਅੰਬੇਡਕਰ ਨੂੰ ਬੋਲਣ ਦੀ ਬੇਨਤੀ ਕੀਤੀ। ਅਚਾਨਕ ਹੀ ਇਸ ਤਰ੍ਹਾਂ ਦੀ ਬੇਨਤੀ ਕਰਨ 'ਤੇ ਕਾਂਗਰਸੀ ਮੈਂਬਰ ਇਕ ਦੂਜੇ ਦੇ ਕੰਨਾਂ ਵਿਚ ਗੱਲਾਂ ਕਰਨ ਲੱਗੇ। ਡਾ. ਅੰਬੇਡਕਰ ਇਕਦਮ ਖੜ੍ਹੇ ਹੋਏ ਅਤੇ ਚਾਰੇ ਪਾਸੇ ਦੇਖ ਕੇ ਉਨ੍ਹਾਂ ਨੇ ਆਪਣੀ ਗਹਿਰ ਗੰਭੀਰ ਆਵਾਜ਼ ਵਿਚ ਬੋਲਣਾ ਸ਼ੁਰੂ ਕੀਤਾ। ਲਗਭਗ ਅੱਧੇ ਘੰਟੇ ਤਕ ਉਹ ਬਿਨਾਂ ਰੁਕੇ ਬੋਲਦੇ ਰਹੇ। ਸੰਵਿਧਾਨ ਦੇ ਇਤਿਹਾਸ ਵਿਚ ਉਨ੍ਹਾਂ ਦੇ ਅਣਲਿਖਿਤ ਭਾਸ਼ਣ ਦਾ ਇਹ ਇਕ ਨਾ ਭੁੱਲਣ ਵਾਲਾ ਦਿਨ ਮੰਨਿਆ ਗਿਆ।

ਉਨ੍ਹਾਂ ਨੇ ਆਪਣੇ ਭਾਸ਼ਣ ਵਿਚ ਕਿਹਾ, "ਅੱਜ ਅਸੀਂ ਭਾਵੇਂ ਰਾਜਨੀਤਕ, ਸਮਾਜਿਕ ਅਤੇ ਆਰਥਕ ਦ੍ਰਿਸ਼ਟੀ ਤੋਂ ਟੁੱਟ ਗਏ ਹੋਈਏ, ਫੇਰ ਵੀ ਹਾਲਾਤ ਅਤੇ ਸਮੇਂ ਅਨੁਕੂਲ ਹੁੰਦੇ ਹੀ ਸਾਡੀ ਏਕਤਾ ਨੂੰ ਕੋਈ ਰੋਕ ਨਹੀਂ ਸਕੇਗਾ। ਭਾਵੇਂ ਅਜ ਮੁਸਲਿਮ ਲੀਗ ਹਿੰਦੁਸਤਾਨ ਦੇ ਟੁਕੜੇ ਕਰਨ ਦੇ ਲਈ ਅੰਦੋਲਨ ਚਲਾ ਰਹੀ ਹੈ, ਫੇਰ ਵੀ ਇਕ ਦਿਨ ਅਜਿਹਾ ਚੜ੍ਹੇਗਾ ਜਦੋਂ ਉਹ ਵੀ ਮਹਿਸੂਸ ਕਰਨਗੇ ਅਖੰਡ ਭਾਰਤ ਹੀ ਸਾਡੇ ਸਭ ਲਈ ਸੁਭਾਗ ਹੈ।" ਬਰਕ ਦੇ ਵਾਕ ਨੂੰ ਦੁਹਰਾਉਂਦੇ ਹੋਏ ਉਨ੍ਹਾਂ ਨੇ ਕਿਹਾ, "ਰਾਜ-ਹੱਕ ਸੌਂਪਣਾ ਤਾਂ ਆਸਾਨ ਗੱਲ ਹੈ, ਪਰ ਸਮਝਦਾਰੀ ਦੇਣਾ ਔਖੀ ਗੱਲ ਹੈ। ਸਭ ਨੂੰ ਆਪਣੇ ਨਾਲ ਲੈ ਕੇ ਅੱਗੇ ਵਧਣ ਅਤੇ ਅੱਗੇ ਚਲ ਕੇ ਸਾਡੀ ਏਕਤਾ ਮਜ਼ਬੂਤ ਹੋਵੇ ਅਜਿਹਾ ਰਸਤਾ ਅਪਣਾਉਣ ਦੀ ਸਾਡੇ ਵਿਚ ਸਮਰਥਾ ਹੈ, ਸ਼ਕਤੀ ਹੈ ਅਤੇ ਸੂਝ ਸਮਝ ਹੈ। ਇਸ ਨੂੰ ਅਸੀਂ ਆਪਣੇ ਵਿਵਹਾਰ ਨਾਲ ਸਿੱਧ ਕਰਨ ਦਾ ਜਤਨ ਕਰਾਂਗੇ।"

ਡਾ. ਅੰਬੇਡਕਰ ਦੇ ਇਸ ਭਾਸ਼ਣ ਤੋਂ ਬਾਅਦ ਕਾਂਗਰਸ ਦਾ ਉਨ੍ਹਾਂ ਵਲ ਵੇਖਣ ਦਾ ਦ੍ਰਿਸ਼ਟੀਕੋਣ ਪੂਰੀ ਤਰ੍ਹਾਂ ਬਦਲ ਗਿਆ। ਸਾਰੇ ਭਾਰਤੀ ਸਮਾਚਾਰ ਪੱਤਰਾਂ ਨੇ 'ਅਖੰਡ ਹਿੰਦੁਸਤਾਨ ਦਾ ਐਲਾਨ' ਸਿਰਲੇਖ ਹੇਠ ਮੁੱਖ ਲੇਖ ਲਿਖ ਕੇ ਅੰਬੇਡਕਰ ਦੀ ਸਿਫ਼ਤ ਕੀਤੀ। ਆਚਾਰੀਆ ਅਤਰੇ ਨੇ ਉਸੇ ਦਿਨ ਤੋਂ ਅੰਬੇਡਕਰ ਵਿਰੁੱਧ ਕੁਝ ਨਾ ਲਿਖਣ ਦੀ ਸਹੁੰ ਖਾਧੀ। ਇਸ ਮੌਕੇ ਦਾ ਵਰਣਨ ਕਰਦੇ ਹੋਏ ਅਤਰੇ ਨੇ ਲਿਖਿਆ ਕਿ, ''ਜੋ ਹੱਥ ਪੱਥਰ ਮਾਰਨ ਲਈ ਉੱਠੇ ਸਨ, ਉਨ੍ਹਾਂ ਹੱਥਾਂ ਨੇ ਹੀ ਫੁੱਲ ਵਰਸਾਏ।'' 'ਵਿਵਿਧਵ੍ਰਿਤ' ਸਮਾਚਾਰ ਨੇ ਸ਼ੈਕਸਪੀਅਰ ਦੇ 'ਜੂਲੀਅਸ ਸੀਜ਼ਰ' ਨਾਟਕ ਦੇ ਸੀਜ਼ਰ ਦਾ ਵਰਣਨ ਵਿਚ ਥੋੜ੍ਹਾ ਜਿਹਾ ਪਰਿਵਰਤਨ ਕਰਕੇ ਲਿਖਿਆ, 'ਅੰਬੇਡਕਰ ਖੜ੍ਹੇ ਹੋਏ। ਉਨ੍ਹਾਂ ਨੇ ਵੇਖਿਆ ਅਤੇ ਉਨ੍ਹਾਂ ਨੇ ਜਿੱਤ ਲਿਆ।' ਇਕ ਆਲੋਚਕ ਅਤੇ ਨਿੰਦਕ ਦੇ ਰੂਪ ਵਿਚ ਜਾਣੇ ਗਏ ਡਾ. ਅੰਬੇਡਕਰ ਹੁਣ ਸੰਵਿਧਾਨ ਸਮਿਤੀ ਦੇ ਸਲਾਹਕਾਰ ਬਣ ਗਏ। ਇਸ ਭਾਸ਼ਣ ਤੋਂ ਬਾਅਦ ਸਭਾ ਨੇ ਪ੍ਰਸਤਾਵ ਪਾਸ ਕਰਨਾ ਮੁਲਤਵੀ ਕਰ ਦਿੱਤਾ ਜਿਸਨੂੰ ਬਾਅਦ ਵਿਚ 20 ਜਨਵਰੀ 1947 ਨੂੰ ਪਾਸ ਕੀਤਾ ਗਿਆ।

20.12.1946 ਨੂੰ ਸਰਵ ਭਾਰਤੀ ਦਲਿਤ ਵਿਦਿਆਰਥੀ ਫੈਡਰੇਸ਼ਨ ਦੇ ਵਿਦਿਆਰਥੀਆ ਨੂੰ ਭੇਜੇ ਗਏ ਸਿੱਖਿਆਦਾਇਕ ਸੁਨੇਹੇ ਵਿਚ ਬਾਬਾ ਸਾਹਿਬ ਨੇ ਲਿਖਿਆ ਹੈ, "ਦਲਿਤ ਨੌਜੁਆਨਾਂ ਨੂੰ ਜਦੋਂ ਕਦੀ ਮੌਕਾ ਮਿਲੇ ਤਾਂ ਉਹ ਇਹ ਸਿੱਧ ਕਰਨ ਦਾ ਜਤਨ ਕਰਨ ਕਿ ਉਹ ਬੁੱਧੀ ਅਤੇ ਯੋਗਤਾ ਵਿਚ ਕਿਸੇ ਵੀ ਹੋਰ ਵਿਅਕਤੀ ਤੋਂ ਰੱਤੀ ਭਰ ਵੀ ਘੱਟ ਨਹੀਂ ਹਨ। ਨਾਲ ਹੀ, ਉਨ੍ਹਾਂ ਨੂੰ ਹਮੇਸ਼ਾ ਹੀ ਨਿਜੀ ਸੁਆਰਥ ਵਲ ਧਿਆਨ ਨਾ ਦੇ ਕੇ ਆਪਣੇ ਸਮਾਜ ਨੂੰ ਸੁਤੰਤਰ ਮਜ਼ਬੂਤ ਅਤੇ ਸਨਮਾਨਿਤ ਬਣਾਉਣ ਦਾ ਜਤਨ ਕਰਨਾ ਚਾਹੀਦਾ ਹੈ।"[1]

ਮੁੰਬਈ-ਨਾਗਪੁਰ ਵਿਭਾਗ ਵਿਚ ਅੰਬੇਡਕਰ ਦੇ ਪੈਰੋਕਾਰਾਂ ਅਤੇ ਕਾਂਗਰਸ ਦੇ ਕੁਝ ਕਾਰਜ ਕਰਤਿਆਂ ਵਿਚ ਜਾਤੀ ਮਤਭੇਦ ਕਾਰਣ ਤਣਾਅ ਫੈਲਿਆ ਹੋਇਆ ਸੀ। ਡਾਕਟਰ ਸਾਹਿਬ ਮੁੰਬਈ ਪਰਤਣ ਦੇ ਸਿਧਾਰਥ ਕਾਲਜ ਦੇ ਕੰਮਕਾਜ ਵੱਲ ਧਿਆਨ ਦੇਣ ਲੱਗੇ ਸਨ। ਉਨ੍ਹਾਂ ਦੇ ਨਿਵਾਸ 'ਰਾਜਗ੍ਰਿਹਿ' ਦੇ ਆਸਪਾਸ ਕੁਝ ਗੁੰਡੇ ਚੱਕਰ ਕੱਟ ਰਹੇ ਹਨ ਇਸ ਲਈ ਉਹ ਬਾਹਰ ਨਾ ਨਿਕਲਣ, ਇਸ ਸਲਾਹ ਦੀ ਪਰਵਾਹ ਨਾ ਕਰਕੇ ਉਹ 'ਰਾਜਗ੍ਰਿਹਿ' ਵਿਚ ਰਹਿਣ ਲਈ ਗਏ। ਉਨ੍ਹਾਂ ਨੇ 27 ਫਰਵਰੀ ਨੂੰ ਬਿਹਾਰੀ ਅਛੂਤ ਫੌਜੀਆਂ ਉਤੇ ਦੇਵਲਾਲੀ ਵਿਚ ਚਲ ਰਹੇ ਮੁਕੱਦਮਿਆਂ ਵਿਚ ਦੋਸ਼ੀਆਂ ਦੇ ਬਚਾਉ ਦਾ ਕੰਮ ਕੀਤਾ।

ਭਾਰਤ ਨੂੰ ਆਜ਼ਾਦੀ ਮਿਲਣ ਦਾ ਸਮਾਂ ਨੇੜੇ ਆ ਰਿਹਾ ਹੈ, ਇਸਦਾ ਪਤਾ ਲਗਦੇ ਹੀ ਡਾ. ਅੰਬੇਡਕਰ ਨੇ ਸੰਵਿਧਾਨ ਦਾ ਮਸੌਦਾ ਤਿਆਰ ਕਰਕੇ ਸੰਵਿਧਾਨ ਸਮਿਤੀ ਵਿਚ ਪੇਸ਼ ਕਰ ਦਿੱਤਾ। ਇਹ ਮਸੌਦਾ ਮਾਰਚ 1947 ਵਿਚ 'ਸਟੇਟਸ ਐਂਡ ਮਾਇਨਾਰਟੀ' ਸਿਰਲੇਖ ਹੇਠ ਛਪਿਆ ਸੀ। ਇਹ ਮਸੌਦਾ ਭਾਰਤੀ ਸੰਵਿਧਾਨ ਦਾ ਮੁਢਲਾ ਰੂਪ ਹੀ ਸੀ। ਸ਼ੈਡਊਲਡ ਕਾਸਟ ਫੈਡਰੇਸ਼ਨ ਵਲੋਂ ਪੇਸ਼ ਕੀਤੇ ਗਏ ਮਸੌਦੇ ਵਿਚ, ਅਛੂਤਾਂ ਨੂੰ ਘੱਟ ਗਿਣਤੀ ਨਾ ਸਮਝਣ ਵਾਲਿਆਂ ਨੂੰ ਕਰਾਰਾ ਜੁਆਬ ਦਿੱਤਾ ਗਿਆ ਸੀ। ਨਾਲ ਹੀ ਭਾਰਤ ਦੇ ਭਾਵੀ ਸੰਵਿਧਾਨ ਵਿਚ ਨਾਗਰਿਕਾਂ ਦੇ ਮੂਲ ਹੱਕ ਕੀ ਹੋਣੇ ਚਾਹੀਦੇ ਹਨ, ਘੱਟ ਗਿਣਤੀ ਵਾਲਿਆਂ ਨੂੰ ਸੁਰੱਖਿਆ ਕਿਵੇਂ ਮਿਲ ਸਕੇਗੀ, ਘਟ ਗਿਣਤੀ ਵਾਲਿਆਂ ਦੇ ਹੱਕਾਂ ਦੇ ਬਚਾਓ ਲਈ ਕੀ ਪ੍ਰਬੰਧ ਕੀਤੇ ਜਾਣੇ ਚਾਹੀਦੇ ਹਨ ਆਦਿ ਮਾਮਲਿਆਂ ਦਾ ਸਪੱਸ਼ਟੀਕਰਣ ਵੀ ਇਸ ਵਿਚ ਕੀਤਾ ਗਿਆ ਸੀ। ਡਾ. ਅੰਬੇਡਕਰ ਦੀ ਸੰਵਿਧਾਨ ਰਚਨਾ ਦੀ ਮੁਹਾਰਤ ਇਸ ਮੁਢਲੇ ਰੂਪ ਵਿਚ ਨਜ਼ਰ ਆਉਂਦੀ ਹੈ। ਉਨ੍ਹਾਂ ਨੇ 1946 ਦੀਆਂ ਚੋਣਾਂ ਦਾ ਅੰਕੜਿਆਂ ਸਮੇਤ ਵਿਸ਼ਲੇਸ਼ਣ ਕਰਕੇ ਇਹ ਸਿੱਧ ਕਰ ਦਿੱਤਾ ਕਿ ਪੂਣੇ ਦਾ ਸਮਝੌਤਾ ਕਿਸ ਤਰ੍ਹਾਂ ਦਲਿਤਾਂ

1. ਸ੍ਰੀ ਟੀ ਬੀ. ਗੇਡਾਮ ਨੇ ਲਿਖੇ ਹੋਏ ਪੱਤਰ : ਰਿਪੋਰਟ ਆਫ ਆਲ ਇੰਡੀਆ ਸ਼ੈਊਲਡ ਕਾਸਟ ਸਟੂਡੈਂਟਸ ਫੈਡਰੇਸ਼ਨ, ਸੈਕੰਡ ਸੈਸ਼ਨ, ਹੈਲਡ ਐਟ ਨਾਗਪੁਰ ਆਨ 25-27 ਦਸੰਬਰ, 1946-47.

ਲਈ ਹਾਨੀਕਾਰਕ ਰਿਹਾ ਹੈ।

ਇਸ ਮੁਢਲੇ ਰੂਪ ਵਿਚ ਜਿਹੜੀ ਮੁਖ ਗੱਲ ਸੁਝਾਈ ਗਈ ਹੈ ਉਹ ਹੈ ਬੀਮਾ ਕੰਪਨੀਆਂ, ਉਦਯੋਗਾਂ ਅਤੇ ਖੇਤੀ ਦਾ ਰਾਸ਼ਟਰੀਕਰਣ। ਸੰਵਿਧਾਨ ਵਿਚ ਰਾਸ਼ਟਰੀਕਰਣ ਕਰਨ ਦੀ ਵਿਵਸਥਾ ਨੂੰ ਸ਼ਾਮਿਲ ਕਰਨ ਦੀ ਸਲਾਹ ਵੀ ਦਿੱਤੀ ਗਈ ਹੈ। ਸਮਾਜਵਾਦੀ ਰਾਜ ਵਿਵਸਥਾ ਦਾ ਸਮਰਥਨ ਕਰਨ ਤੋਂ ਬਾਅਦ ਵੀ ਅੰਬੇਡਕਰ ਨੇ ਵਿਅਕਤੀਗਤ ਆਜ਼ਾਦੀ ਨੂੰ ਬਿਨਾਂ ਵਿਵਾਦ ਦੇ ਬਰਕਰਾਰ ਰਖਿਆ ਹੈ।

ਸੰਵਿਧਾਨ ਸਭਾ ਦੀ ਤੀਜੀ ਬੈਠਕ ਅਪ੍ਰੈਲ 1947 ਵਿਚ ਹੋਈ। 29 ਅਪ੍ਰੈਲ 1947 ਨੂੰ ਸਰਦਾਰ ਪਟੇਲ ਨੇ ਜਾਤ-ਪਾਤ ਦੀ ਪਰੰਪਰਾ ਨੂੰ ਖਤਮ ਕਰਨ ਦਾ ਪ੍ਰਸਤਾਵ ਰਖਿਆ ਅਤੇ ਉਹ ਪਾਸ ਹੋ ਗਿਆ। ਸਮਾਚਾਰ ਪੱਤਰਾਂ ਨੇ "ਇਤਿਹਾਸਕ ਘਟਨਾ" "ਮਾਨਵੀ ਸੁਤੰਤਰਤਾ ਦੀ ਜਿੱਤ" ਕਹਿਕੇ ਇਸ ਘਟਨਾ ਦੀ ਸ਼ਲਾਘਾ ਕੀਤੀ। ਸਾਰੇ ਮੈਂਬਰਾਂ ਨੇ ਮੇਜ਼ਾਂ ਥਪਥਪਾ ਕੇ ਮਹਾਤਮਾ ਗਾਂਧੀ ਦੀ ਜੈ ਜੈਕਾਰ ਕੀਤੀ। ਡਾ. ਅੰਬੇਡਕਰ ਨੇ ਜੀਵਨ ਭਰ ਜਾਤਪਾਤ ਨੂੰ ਜੜੋਂ ਖਤਮ ਕਰਨ ਦਾ ਜਤਨ ਕੀਤਾ ਸੀ, ਪਰ ਅਖ਼ਬਾਰ ਵਾਲਿਆਂ ਨੇ ਉਨ੍ਹਾਂ ਦੇ ਨਾਂ ਦਾ ਜ਼ਿਕਰ ਤਕ ਨਾ ਕੀਤਾ।

3 ਜੂਨ 1947 ਨੂੰ ਲਾਰਡ ਮਾਊਂਟਬੈਟਨ ਲੰਦਨ ਤੋਂ ਵਾਪਸ ਪਰਤੇ। ਉਨ੍ਹਾਂ ਨੇ ਗਾਂਧੀ ਅਤੇ ਨਹਿਰੂ ਸਾਹਮਣੇ ਦੇਸ਼ ਵੰਡ ਦਾ ਪ੍ਰਸਤਾਵ ਰਖਿਆ। ਦੋਨਾਂ ਨੇ ਉਸ ਨੂੰ ਕਾਂਗਰਸ ਕਮੇਟੀ ਦੀ ਸਰਵ ਭਾਰਤੀ ਸਮਿਤੀ ਤੋਂ ਮਨਜ਼ੂਰ ਕਰਵਾ ਲਿਆ। ਹਿੰਦੂ ਮਹਾਂਸਭਾ ਨੇ ਇਸਦਾ ਸਖ਼ਤ ਵਿਰੋਧ ਕੀਤਾ, ਪਰ ਉਨ੍ਹਾਂ ਦੀ ਸਾਰੀ ਹਾਲ ਦੁਹਾਈ ਫ਼ਜ਼ੂਲ ਰੋਣਾ ਬਣ ਕੇ ਰਹਿ ਗਈ। 15 ਜੁਲਾਈ ਨੂੰ ਬ੍ਰਿਟਿਸ਼ ਪਾਰਲੀਮੈਂਟ ਨੇ ਹਿੰਦੁਸਤਾਨ ਦੀ ਆਜ਼ਾਦੀ ਦਾ ਪ੍ਰਸਤਾਵ ਪਾਸ ਕੀਤਾ। ਬੰਗਾਲ ਅਤੇ ਪੰਜਾਬ ਦੀ ਵੰਡ ਹੋਈ। ਬੰਗਾਲ ਦੀ ਵੰਡ ਨਾਲ ਬਾਬਾ ਸਾਹਿਬ ਅੰਬੇਡਕਰ ਦੀ ਥਾਂ ਖਾਲੀ ਹੋ ਗਈ। ਪਰ ਕਾਂਗਰਸ ਨੇ ਬਾਬਾ ਸਾਹਿਬ ਦੇ ਗਿਆਨ ਅਤੇ ਅਨੁਭਵ ਦਾ ਰਾਸ਼ਟਰ ਹਿਤ ਅਤੇ ਰਾਸ਼ਟਰ ਉਸਾਰੀ ਲਈ ਵਰਤੋਂ ਕਰਨ ਦਾ ਨਿਸ਼ਚਾ ਕੀਤਾ। ਮੁੰਬਈ ਵਿਧਾਨ ਮੰਡਲ ਨੇ ਡਾ. ਜੈਕਰ ਦੇ ਅਸਤੀਫ਼ੇ ਕਾਰਣ ਹੋਈ ਖਾਲੀ ਥਾਂ ਲਈ ਡਾ. ਅੰਬੇਡਕਰ ਨੂੰ ਚੁਣਿਆ।

ਜਦੋਂ 3 ਜੁਲਾਈ ਨੂੰ ਡਾ. ਅੰਬੇਡਕਰ ਮੁੰਬਈ ਆਏ, ਉਸ ਸਮੇਂ ਉਹ ਸੰਵਿਧਾਨ ਸਭਾ ਦੀ ਝੰਡਾ ਸਮਿਤੀ ਦੇ ਸਭਾਪਤੀ ਸਨ। ਉਨ੍ਹਾਂ ਦੇ ਮੁੰਬਈ ਪ੍ਰਵਾਸ ਸਮੇਂ ਹਿੰਦੂ ਮਹਾਂਸਭਾ ਦੇ ਅਨੇਕਾਂ ਕਾਰਜਕਰਤਿਆਂ ਨੇ ਉਨ੍ਹਾਂ ਨਾਲ ਭੇਟ ਕੀਤੀ ਅਤੇ ਉਨ੍ਹਾਂ ਨੂੰ ਇਹ ਸੁਝਾਇਆ ਕਿ ਰਾਸ਼ਟਰੀ ਝੰਡਾ ਭਗਵਾਂ ਹੋਵੇ। 10 ਜੁਲਾਈ ਨੂੰ ਡਾ. ਅੰਬੇਡਕਰ ਦਿੱਲੀ ਵਾਪਸ ਜਾਣ ਲੱਗੇ ਤਾਂ ਉਨ੍ਹਾਂ ਨੂੰ ਸਾਂਤਾ ਕਰੂਜ ਹਵਾਈ ਅੱਡੇ ਉਤੇ ਭਗਵਾਂ ਝੰਡਾ ਵੀ ਅਰਪਿਤ ਕੀਤਾ ਗਿਆ। ਉਸ ਸਮੇਂ ਉਨ੍ਹਾਂ ਨੇ ਅੰਬੇਡਕਰ ਨੂੰ ਇਹ ਵਚਨ ਦਿੱਤਾ ਸੀ ਕਿ ਜੇ ਭਗਵਾਂ ਝੰਡੇ ਲਈ ਅੰਦੋਲਨ ਕਰਨਾ ਪਿਆ ਤਾਂ ਉਹ ਉਸਦਾ ਸਮਰਥਨ ਕਰਨਗੇ। ਪਰ 22 ਜੁਲਾਈ ਨੂੰ ਸੰਵਿਧਾਨ ਸਭਾ ਨੇ ਅਸ਼ੋਕ ਚੱਕਰ ਅੰਕਿਤ ਤਿਰੰਗੇ ਝੰਡੇ ਨੂੰ ਰਾਸ਼ਟਰੀ ਝੰਡੇ ਦੇ ਰੂਪ ਵਿਚ ਸਵੀਕਾਰ ਕੀਤਾ। ਭਗਵਾਂ ਝੰਡਾ ਸਮਰਥਕਾਂ ਨੇ ਕੋਈ ਅੰਦੋਲਨ ਨਹੀਂ ਕੀਤਾ।

ਡਾ. ਅੰਬੇਡਕਰ ਨੇ ਨਵੀਂ ਦਿੱਲੀ ਵਿਚ ਸੀਮਾ ਨਿਸ਼ਚਿਤ ਕਰਦੇ ਸਮੇਂ ਸਰਕਾਰ ਨੂੰ ਹੁਸ਼ਿਆਰੀ ਦਾ ਸੰਕੇਤ ਦਿੰਦੇ ਹੋਏ ਕਿਹਾ, "ਦੇਸ਼ ਦੀਆਂ ਸੀਮਾਵਾਂ ਜੇ ਕੁਦਰਤੀ ਨਹੀਂ

ਹੋਣਗੀਆਂ ਤਾਂ ਭਾਰਤ ਸਰਕਾਰ ਨੂੰ ਉਨ੍ਹਾਂ ਦੀ ਰਖਿਆ ਕਰਨ ਵਿਚ ਬੜੀਆਂ ਮੁਸ਼ਕਲਾਂ ਹੋਣਗੀਆਂ। ਦੇਸ਼ ਦੀ ਹਿਫਾਜ਼ਤ ਅਤੇ ਉਸਦੀ ਸੁਰੱਖਿਆ ਲਈ ਬਹੁਤ ਵੱਡਾ ਖਤਰਾ ਪੈਦਾ ਹੋ ਜਾਵੇਗਾ।''

ਜੁਲਾਈ 1947 ਦੇ ਅਖੀਰਲੇ ਹਫ਼ਤੇ ਵਿਚ ਕਾਂਗਰਸ ਦਲ ਨੇ ਮੰਤਰੀ ਮੰਡਲ ਦੇ ਗਠਨ ਵਿਚ ਸੰਭਾਵਿਤ ਮੰਤਰੀਆਂ ਦੇ ਨਾਵਾਂ ਦੀ ਸੂਚੀ ਤਿਆਰ ਕੀਤੀ। ਪੰਡਿਤ ਨਹਿਰੂ ਨੇ ਡਾ. ਅੰਬੇਡਕਰ ਨੂੰ ਬੁਲਵਾ ਕੇ ਉਨ੍ਹਾਂ ਤੋਂ ਪੁੱਛਿਆ, ''ਕੀ ਤੁਸੀਂ ਕਾਨੂੰਨ-ਮੰਤਰੀ ਦਾ ਪਦ ਸਵੀਕਾਰ ਕਰੋਗੇ?'' ਉਨ੍ਹਾਂ ਨੇ ਇਹ ਵੀ ਯਕੀਨ ਦਿਵਾਇਆ ਕਿ ਉਨ੍ਹਾਂ ਨੂੰ ਨਿਯੋਜਨ ਅਤੇ ਵਿਕਾਸ ਮਹਿਕਮਾ ਵੀ ਦਿੱਤਾ ਜਾਵੇਗਾ। ਡਾ. ਅੰਬੇਡਕਰ ਨੇ ਇਸਨੂੰ ਆਪਣੀ ਮਨਜ਼ੂਰੀ ਦੇ ਦਿੱਤੀ।

3 ਅਗਸਤ ਨੂੰ ਕੇਂਦਰੀ ਮੰਤਰੀਆਂ ਦੀ ਸੂਚੀ ਵਿਚ ਡਾ. ਅੰਬੇਡਕਰ ਦਾ ਨਾਂ ਚਮਕ ਕੇ ਸਾਹਮਣੇ ਆਇਆ। ਉਸ ਦਿਨ ਉਹ ਮੁੰਬਈ ਵਿਚ ਸਨ। ਉਥੇ ਉਨ੍ਹਾਂ ਨੇ ਚੈਂਬਰ ਵਿਚ ਆਯੋਜਿਤ ਨਗਰਪਾਲਿਕਾ ਦੇ ਮਜ਼ਦੂਰ ਸੰਘ ਵਲੋਂ ਬੁਲਾਈ ਗਈ ਸਭਾ ਵਿਚ ਭਾਸ਼ਣ ਦਿੱਤਾ। ਇਸ ਮੌਕੇ ਉਤੇ ਉਨ੍ਹਾਂ ਨੂੰ ਇਮਾਰਤ ਫੰਡ ਲਈ ਦੋ ਹਜ਼ਾਰ ਰੁਪਿਆਂ ਦੀ ਥੈਲੀ ਭੇਟ ਕੀਤੀ ਗਈ। 6 ਅਗਸਤ ਨੂੰ ਮੁੰਬਈ ਦੇ ਵਕੀਲਾਂ ਦੀ ਸੰਸਥਾ ਵਲੋਂ ਮੰਤਰੀ ਪਦ ਗ੍ਰਹਿਣ ਕਰਨ ਸਮੇਂ ਸਨਮਾਨਿਤ ਕਰਕੇ ਉਨ੍ਹਾਂ ਦਾ ਸਤਿਕਾਰ ਕੀਤਾ ਗਿਆ।

15 ਅਗਸਤ ਨੂੰ ਭਾਰਤ ਆਜ਼ਾਦ ਹੋਇਆ। 29 ਅਗਸਤ ਨੂੰ ਸੰਵਿਧਾਨ ਸਭਾ ਨੇ ਸੰਵਿਧਾਨ ਦਾ ਮੁੱਢਲਾ ਰੂਪ ਤਿਆਰ ਕਰਨ ਲਈ ਮੁੱਢਲੀ ਸਮਿਤੀ ਦਾ ਗਠਨ ਕੀਤਾ। ਉਸਦਾ ਮੁਖੀ-ਪਦ ਬਾਬਾ ਸਾਹਿਬ ਅੰਬੇਡਕਰ ਨੂੰ ਦਿੱਤਾ ਗਿਆ। ਇਸ ਤਰ੍ਹਾਂ ਭਾਰਤ ਦੇ ਭਵਿੱਖ ਦੀ ਸ਼ਿਲਪ-ਉਸਾਰੀ ਕਰਨ ਦਾ ਕਾਰਜ ਉਨ੍ਹਾਂ ਦੇ ਜ਼ਿੰਮੇ ਲਾਇਆ ਗਿਆ।

25 ਸਤੰਬਰ ਨੂੰ ਡਾ. ਅੰਬੇਡਕਰ ਨੇ ਸਿਧਾਰਥ ਕਾਲਜ ਦੇ ਕਲਾ ਵਿਭਾਗ ਦਾ ਉਦਘਾਟਨ ਕੀਤਾ। ਭਾਸ਼ਣ ਦੇਣ ਦੀ ਕਲਾ ਕਿਸ ਤਰ੍ਹਾਂ ਪ੍ਰਾਪਤ ਅਤੇ ਵਿਕਸਿਤ ਕੀਤੀ ਜਾਵੇ, ਇਸ ਬਾਰੇ ਉਨ੍ਹਾਂ ਨੇ ਵਿਦਿਆਰਥੀਆਂ ਨੂੰ ਲਾਭਕਾਰੀ ਸਿੱਖਿਆ ਦਿੱਤੀ। ਉਨ੍ਹਾਂ ਨੇ ਵਿਦਿਆਰਥੀਆਂ ਦੇ ਮਨ ਉਤੇ ਪ੍ਰਭਾਵ ਪਾਉਣ ਲਈ ਕਿਹਾ, ''ਭਾਸ਼ਣ ਯੋਗਤਾ ਪ੍ਰਾਪਤ ਕਰਨ ਲਈ ਵਿਦਿਆਰਥੀਆਂ ਨੂੰ ਤਪੱਸਿਆ ਕਰਨੀ ਹੋਵੇਗੀ। ਜਤਨਾਂ ਨਾਲ ਤਾਂ ਅਸੰਭਵ ਵੀ ਸੰਭਵ ਹੈ। ਇਸ ਲਈ ਭਾਸ਼ਣ ਦੇਣ ਦੀ ਤਪੱਸਿਆ ਕਰੋ।''

ਇਨ੍ਹੀਂ ਦਿਨੀਂ ਦੇਸ਼ ਦੀ ਪੂਰਬੀ ਅਤੇ ਪੱਛਮੀ ਸੀਮਾ ਉੱਤੇ ਭਿਆਨਕ ਜਾਤੀ ਦੰਗਿਆਂ ਦੀ ਖੂਨੀ ਅੱਗ ਭੜਕ ਉੱਠੀ। ਲੱਖਾਂ ਦਾ ਕਤਲੇਆਮ ਹੋਇਆ, ਇਸਤਰੀਆਂ ਦੇ ਸਤਿ ਭੰਗ, ਉਨ੍ਹਾਂ ਉਤੇ ਜ਼ੁਲਮ ਤਸ਼ੱਦਦ, ਉਨ੍ਹਾਂ ਨੂੰ ਕਲੰਕਿਤ ਕਰਨਾ ਆਦਿ ਘ੍ਰਿਣਾਮਈ ਕੰਮਾਂ ਦੀ ਕੋਈ ਹੱਦ ਹੀ ਨਾ ਰਹੀ। ਡਾ. ਅੰਬੇਡਕਰ ਨੇ ਪਾਕਿਸਤਾਨ ਉਤੇ ਲਿਖੇ ਗਏ ਆਪਣੇ ਗ੍ਰੰਥ ਵਿਚ ਹਿੰਦੁਸਤਾਨ ਤੋਂ ਮੁਸਲਮਾਨਾਂ ਅਤੇ ਪਾਕਿਸਤਾਨ ਤੋਂ ਹਿੰਦੂਆਂ ਦੇ ਤਬਾਦਲੇ ਬਾਰੇ ਆਪਣੀਆਂ ਜਿਹੜੀਆਂ ਤਜਵੀਜ਼ਾਂ ਸੁਝਾਈਆਂ ਸਨ, ਉਨ੍ਹਾਂ ਉੱਤੇ ਧਿਆਨ ਨਾ ਦੇਣ ਕਾਰਣ ਦੋਨਾਂ ਦੇਸ਼ਾਂ ਦੀ ਨਿਰਬਲ ਗਰੀਬ ਜਨਤਾ ਹਤਿਆਕਾਂਡ-ਕਤਲੇਆਮ ਦੀ ਸ਼ਿਕਾਰ ਹੋਈ। ਡਾ. ਅੰਬੇਡਕਰ ਨੇ ਸਖ਼ਤ ਸ਼ਬਦਾਂ ਵਿਚ ਪਾਕਿਸਤਾਨ ਸਰਕਾਰ ਦੀ ਨਿੰਦਾ ਕੀਤੀ ਅਤੇ ਦਲਿਤ ਸਮਾਜ ਨੂੰ ਸਲਾਹ ਦਿੱਤੀ ਕਿ ''ਉਹ ਜਿਹੜਾ ਵੀ ਰਸਤਾ ਮਿਲੇ, ਜਿਹੜਾ

ਵੀ ਸਾਧਨ ਸੰਭਵ ਹੋਵੇ ਕਿਸੇ ਵੀ ਤਰ੍ਹਾਂ ਹਿੰਦੁਸਤਾਨ ਪਹੁੰਚ ਜਾਣ। ਉਨ੍ਹਾਂ ਨੇ ਇਹ ਵੀ ਕਿਹਾ ਕਿ ਧਰਮ ਬਦਲੀ ਕਰਨ ਵਾਲੇ ਦਲਿਤਾਂ ਨੂੰ ਵੀ ਸਮਾਜ ਵਿਚ ਦੁਬਾਰਾ ਸਵੀਕਾਰ ਕੀਤਾ ਜਾਏਗਾ। ਆਖ਼ਰ ਅਛੂਤਾਂ ਨੂੰ ਉਥੋਂ ਛੁਡਾ ਕੇ ਲਿਆਉਣ ਲਈ ਉਨ੍ਹਾਂ ਨੇ ਨਹਿਰੂ ਜੀ ਨੂੰ ਬੇਨਤੀ ਕੀਤੀ ਕਿ ਉਹ ਮਹਾਰ ਰਜਮੰਦ ਨੂੰ ਉਥੇ ਭਿਜਵਾਉਣ। ਇਨ੍ਹਾਂ ਫੌਜੀਆਂ ਨੇ ਲਗਭਗ ਪਝੰਤਰ ਹਜ਼ਾਰ ਅਛੂਤ ਮਰਦਾਂ-ਇਸਤਰੀਆਂ ਨੂੰ ਗੁੰਡਿਆਂ ਦੇ ਸ਼ਿਕੰਜੇ 'ਚੋਂ ਛੁਡਾ ਕੇ ਭਾਰਤ ਪਹੁੰਚਾਇਆ।

ਪੱਛਮੀ ਪਾਕਿਸਤਾਨ ਤੋਂ ਭਾਰਤ ਆਏ ਅਛੂਤ ਸ਼ਰਨਾਥੀਆਂ ਨੂੰ, ਪੂਰਬੀ ਪੰਜਾਬ ਵਿਚ ਮੁਸਲਮਾਨਾਂ ਦੁਆਰਾ ਛੱਡੀ ਗਈ ਜ਼ਮੀਨ ਦਿੱਤੀ ਜਾਏ। ਇਹ ਸੁਝਾਅ ਬਾਬਾ ਸਾਹਿਬ ਨੇ ਪੰਡਤ ਨਹਿਰੂ ਨੂੰ ਦਿੱਤਾ। ਲਗਭਗ ਚਾਲੀ ਲੱਖ ਏਕੜ ਜ਼ਮੀਨ ਸੀ। ਪਰ ਮੁਖ ਮੰਤਰੀ ਪ੍ਰਤਾਪ ਸਿੰਘ ਕੈਰੋਂ ਦੀ ਸਾਜਿਸ਼ ਨਾਲ ਦਲਿਤਾਂ ਨੂੰ ਸਿਰਫ਼ ਇਕ ਲੱਖ ਏਕੜ ਜ਼ਮੀਨ ਹੀ ਮਿਲੀ ਸਕੀ।[1]

ਇਨ੍ਹਾਂ ਦਿਨਾਂ ਵਿਚ ਡਾਕਟਰ ਪੀ. ਲਕਛਮੀ ਨਰਸੂ ਦੇ ਲਿਖੇ ਹੋਏ ਗ੍ਰੰਥ 'ਇਸੇਂਸ ਆਫ ਬੁਧਇਜ਼ਮ' ਦਾ ਤੀਜਾ ਸੰਸਕਰਣ ਪ੍ਰਕਾਸ਼ਿਤ ਹੋਇਆ। ਇਸ ਗ੍ਰੰਥ ਦੀ ਪ੍ਰਸਤਾਵਨਾ ਵਿਚ ਬਾਬਾ ਸਾਹਿਬ ਨੇ ਲੇਖਕ ਦੀ ਸਾਰੇ ਧਰਮਾਂ ਦੇ ਪ੍ਰਤੀ ਪ੍ਰਗਟਾਈ ਆਸਥਾ ਦੀ ਸਿਫ਼ਤ ਕੀਤੀ ਅਤੇ ਲਿਖਿਆ ਹੈ, "ਅੱਜ ਤਕ ਪ੍ਰਕਾਸ਼ਿਤ ਸਾਰੇ ਗ੍ਰੰਥਾਂ ਵਿਚੋਂ ਇਹ ਪੁਸਤਕ ਬੁੱਧ ਧਰਮ 'ਤੇ ਲਿਖੀ ਗਈ ਸਭ ਤੋਂ ਉਤਮ ਕਿਤਾਬ ਹੈ। ਇਸ ਦ੍ਰਿਸ਼ਟੀ ਤੋਂ ਮੈਂ ਇਸ ਗ੍ਰੰਥ ਦੀ ਖ਼ਾਸ ਸਿਫ਼ਾਰਸ਼ ਕਰਦਾ ਹਾਂ।

ਹੁਣ ਬਾਬਾ ਸਾਹਿਬ ਸੰਵਿਧਾਨ ਦਾ ਮਸੌਦਾ ਤਿਆਰ ਕਰਨ ਦੇ ਕੰਮ ਵਿਚ ਲੱਗ ਗਏ। ਉਹ ਆਪਣੀ ਸਿਹਤ ਦੀ ਚਿੰਤਾ ਨਾ ਕਰਕੇ ਦਿਨ-ਰਾਤ ਸੰਵਿਧਾਨ ਬਣਾਉਣ ਦੇ ਕੰਮ ਵਿਚ ਜੁਟ ਗਏ। ਭਿੰਨ-ਭਿੰਨ ਧਰਮਾਂ, ਜਾਤੀਆਂ, ਭਾਸ਼ਾਵਾਂ ਅਤੇ ਰਹਿਣ-ਸਹਿਣ ਵਾਲਿਆਂ ਨੂੰ ਦੇਸ਼ ਦੇ ਇਕ ਸੂਤਰ ਵਿਚ ਬੰਨ੍ਹ ਕੇ ਇਕੱਤਰ ਰੱਖ ਸਕਣ ਵਾਲੇ ਸੰਵਿਧਾਨ ਦੀ ਉਨ੍ਹਾਂ ਨੇ ਰਚਨਾ ਕਰਨੀ ਸੀ।

ਜਨਵਰੀ 1948 ਵਿਚ ਉਹ ਮੁੰਬਈ ਪਧਾਰੇ। ਧੋਬੀ ਤਲਾਬ ਨਾਈਟ ਸਕੂਲ ਦੀ ਵਾਦ-ਵਿਵਾਦ ਪ੍ਰਤੀਯੋਗਤਾ ਦੇ ਮੌਕੇ ਉਤੇ ਵਿਦਿਆਰਥੀਆਂ ਨੂੰ ਉਨ੍ਹਾਂ ਨੇ ਉਪਦੇਸ਼ ਦਿੱਤਾ। ਭਾਸ਼ਣ ਦੇਣ ਦੀ ਕਲਾ ਨੂੰ ਕੋਸ਼ਿਸ਼ਾਂ ਨਾਲ ਹਾਸਲ ਕੀਤਾ ਜਾ ਸਕਦਾ ਹੈ, ਇਹ ਕਹਿ ਕੇ ਉਨ੍ਹਾਂ ਨੇ ਕੁਝ ਨਾਂ ਅਤੇ ਸ਼ੁਹਰਤ ਪ੍ਰਾਪਤ ਕਰਨ ਵਾਲੇ ਮਸ਼ਹੂਰ ਨੁਕਤਿਆਂ ਦੀਆਂ ਗੱਲਾਂ ਸੁਣਾਈਆਂ। ਗੋਪਾਲ ਕ੍ਰਿਸ਼ਨ ਗੋਖਲੇ ਮੰਨੇ-ਪਰਮੰਨੇ ਲੇਖਕਾਂ ਦੇ ਦੱਸੇ ਵਿਚਾਰ ਯਾਦ ਕਰ ਲਿਆ ਕਰਦੇ ਅਤੇ ਉਨ੍ਹਾਂ ਦੀ ਆਪਣੇ ਭਾਸ਼ਣ ਵਿਚ ਵਰਤੋਂ ਕਰਿਆ ਕਰਦੇ ਸਨ। ਫਿਰੋਜ਼ਸ਼ਾਹ ਮਹਿਤਾ ਆਪਣੇ ਘਰ ਵਿਚ ਤਿਆਰ ਕੀਤੇ ਗਏ ਸ਼ੀਸ਼ ਮਹਿਲ ਵਿਚ ਆਪਣੇ ਭਾਸ਼ਣ ਦਾ ਪਹਿਲਾ ਅਭਿਆਸ ਕਰਿਆ ਕਰਦੇ ਸਨ। ਚਰਚਿਲ ਆਪਣੇ ਸ਼ਰਟ ਦੇ ਕੋਨੇ 'ਤੇ ਉਦੇਸ਼ ਨੋਟ ਕਰ ਲਿਆ ਕਰਦੇ ਸਨ। ਅਜਿਹੀਆਂ ਕੁਝ ਯਾਦਾਂ ਸੁਣਾ ਕੇ ਉਨ੍ਹਾਂ ਨੇ ਵਿਦਿਆਰਥੀਆਂ ਨੂੰ ਮਿਹਨਤ ਕਰਕੇ ਭਾਸ਼ਣ ਕਲਾ ਸਿੱਖਣ ਦੀ ਸਲਾਹ ਦਿੱਤੀ।

---

1. ਸੋਹਨ ਲਾਲ ਸ਼ਾਸਤਰੀ, ਪੰਨਾ 63.

30 ਜਨਵਰੀ 1948 ਨੂੰ ਮਹਾਤਮਾ ਗਾਂਧੀ ਦੀ ਬਿਰਲਾ ਭਵਨ ਵਿਖੇ ਗੋਲੀ ਮਾਰ ਕੇ ਹੱਤਿਆ ਕਰ ਦਿੱਤੀ ਗਈ। ਸਾਰਾ ਦੇਸ਼ ਦੁਖ ਦੇ ਸਮੁੰਦਰ ਵਿਚ ਡੁੱਬ ਗਿਆ। ਗਾਂਧੀ ਜੀ ਦੀ ਅਰਥੀ-ਯਾਤਰਾ ਵਿਚ ਕੁਝ ਸਮੇਂ ਲਈ ਸ਼ਾਮਲ ਹੋ ਕੇ ਡਾਕਟਰ ਸਾਹਿਬ ਵਾਪਸ ਪਰਤੇ। ਉਹ ਆਪ ਇੰਨੇ ਥੱਕੇ ਹੋਏ ਸਨ ਕਿ ਉਹ ਜ਼ਿਆਦਾ ਸਮੇਂ ਤਕ ਉਸ ਅਰਥੀ-ਯਾਤਰਾ ਦੀ ਖੇਚਲ ਨਹੀਂ ਸਹਾਰ ਸਕਦੇ ਸਨ।

ਮਹਾਤਮਾ ਗਾਂਧੀ ਦੀ ਮੌਤ ਤੋਂ ਬਾਅਦ ਅਲਵਰ ਰਿਆਸਤ ਦੇ ਪ੍ਰਧਾਨ ਮੰਤਰੀ ਡਾ. ਐੱਨ. ਬੀ. ਖਰੇ ਨੂੰ ਵੀ ਬਰਖ਼ਾਸਤ ਕਰ ਦਿੱਤਾ ਗਿਆ ਸੀ। ਅਲਬਰ ਨਰੇਸ਼ ਨੂੰ ਵੀ ਨਜ਼ਰ ਕੈਦ ਵਿਚ ਰਖਿਆ ਗਿਆ ਸੀ। ਉਂਜ ਅਲਵਰ ਰਿਆਸਤ ਦੇ ਪ੍ਰਧਾਨ ਮੰਤਰੀ ਦੀ ਹੈਸੀਅਤ ਵਿਚ ਡਾ. ਖਰੇ ਸੰਵਿਧਾਨ ਸਮਿਤੀ ਦੇ ਮੈਂਬਰ ਵੀ ਸਨ। ਉਨ੍ਹਾਂ ਦੀ ਉਹ ਮੈਂਬਰੀ ਵੀ ਰੱਦ ਕਰ ਦਿੱਤੀ ਗਈ। ਇਹ ਖ਼ਬਰ 7 ਫਰਵਰੀ 1948 ਨੂੰ ਰੇਡੀਓ 'ਤੇ ਪ੍ਰਸਾਰਿਤ ਕੀਤੀ ਗਈ ਸੀ। ਉਸ ਨੂੰ ਸੁਣ ਕੇ ਡਾ. ਅੰਬੇਡਕਰ ਪੁੱਛ-ਗਿੱਛ ਲਈ ਡਾ. ਖਰੇ ਨੂੰ ਮਿਲੇ। ਉਨ੍ਹਾਂ ਨੂੰ ਹੌਂਸਲਾ ਦਿੰਦੇ ਹੋਏ ਉਨ੍ਹਾਂ ਨੇ ਕਿਹਾ, "ਇਸ ਖ਼ਬਰ ਤੋਂ ਬਾਅਦ ਕੋਈ ਵੀ ਤੁਹਾਡੇ ਵੱਲ ਨਹੀਂ ਆਏਗਾ। ਤੁਹਾਡਾ ਮਿੱਤਰ ਅਤੇ ਸ਼ੁਭਚਿੰਤਕ ਵੀ ਤੁਹਾਡੇ ਵਲ ਭੁੱਲ ਕੇ ਵੀ ਨਹੀਂ ਆਏਗਾ। ਇੱਥੇ ਤੁਹਾਨੂੰ ਬਹੁਤ ਹੀ ਇਕੱਲਤਾ ਮਹਿਸੂਸ ਹੋਵੇਗੀ। ਇਸ ਲਈ ਤੁਸੀਂ ਜਦੋਂ ਚਾਹੋ ਕਿਸੇ ਵੀ ਸਮੇਂ ਮੇਰੇ ਨਾਲ ਗੱਪਾਂ ਮਾਰਨ ਆ ਸਕਦੇ ਹੋ। ਮੇਰਾ ਘਰ ਤੁਹਾਡੇ ਲਈ ਹਮੇਸ਼ਾ ਖੁੱਲ੍ਹਾ ਹੈ।" ਇਸ ਤੋਂ ਬਾਅਦ ਡਾ. ਖਰੇ ਤਿੰਨ-ਚਾਰ ਵਾਰ ਡਾ. ਅੰਬੇਡਕਰ ਵੱਲ ਆਏ ਸਨ। ਆਪਣੇ ਵਿਚਾਰ ਪ੍ਰਗਟ ਕਰਦੇ ਹੋਏ ਡਾ. ਖਰੇ ਨੇ ਲਿਖਿਆ ਹੈ, "ਅਸੀਂ ਆਪਸ ਵਿਚ ਬ੍ਰਾਹਮਣ, ਗੈਰ ਬ੍ਰਾਹਮਣ ਦੇ ਗੁਣ ਦੋਸ਼ਾਂ ਉਤੇ ਅਤੇ ਮਹਾਰਾਸ਼ਟਰ ਦੀ ਰਾਜਨੀਤੀ ਉੱਤੇ ਬਹੁਤ ਗੱਪਾਂ ਮਾਰਦੇ ਸਾਂ। ਅੰਬੇਡਕਰ ਦੀਆਂ ਗੱਲਾਂ ਤੋਂ ਪਤਾ ਚਲ ਜਾਂਦਾ ਸੀ ਕਿ ਉਨ੍ਹਾਂ ਨੂੰ ਮਹਾਰਾਸ਼ਟਰ ਦੇ ਗੋਰਵਮਈ ਇਤਿਹਾਸ ਦਾ ਬਹੁਤ ਗਿਆਨ ਹੈ। ਡਾ. ਅੰਬੇਡਕਰ ਦਾ ਅੰਦਾਜ਼ਾ ਸੱਚਾ ਨਿਕਲਿਆ। ਮੈਂ ਜਦੋਂ ਤਕ ਦਿੱਲੀ ਵਿਚ ਸੀ, ਮੈਨੂੰ ਮਿਲਣ ਲਈ ਇਕ ਵੀ ਮਹਾਰਾਸ਼ਟਰੀ ਮਿੱਤਰ ਨਹੀਂ ਆਇਆ।[1]

ਫਰਵਰੀ 1948 ਵਿਚ ਸਿਰਫ਼ ਛੇ ਮਹੀਨਿਆਂ ਵਿਚ ਹੀ ਅੰਬੇਡਕਰ ਨੇ ਸੰਵਿਧਾਨ ਦਾ ਕੱਚਾ ਮਸੌਦਾ, ਸੰਵਿਧਾਨ ਸਭਾ ਦੇ ਮੁਖੀ ਡਾ. ਰਾਜੇਂਦ੍ਰ ਪ੍ਰਸ਼ਾਦ ਨੂੰ ਪੇਸ਼ ਕੀਤਾ। ਉਹ ਮੁਢਲਾ ਰੂਪ ਲੋਕਮਤ ਜਾਣਨ ਲਈ ਦੇਸ਼ ਦੀ ਜਨਤਾ ਸਾਹਮਣੇ ਪੇਸ਼ ਕੀਤਾ ਗਿਆ।

ਸੰਵਿਧਾਨ ਦਾ ਮਸੌਦਾ ਤਿਆਰ ਕਰਨ ਦੀ ਜ਼ਿੰਮੇਵਾਰੀ ਡਾਕਟਰ ਸਾਹਿਬ ਨੇ ਜਦ ਤੋ ਸੰਭਾਲੀ ਸੀ ਉਨ੍ਹਾਂ ਦੀ ਸਿਹਤ ਬੜੀ ਤੇਜ਼ੀ ਨਾਲ ਡਿੱਗਣ ਲੱਗੀ। ਅਗਸਤ 1947 ਵਿਚ ਉਨ੍ਹਾਂ ਨੂੰ ਲਗਭਗ ਪੰਦਰਾਂ ਦਿਨਾਂ ਤਕ ਨੀਂਦ ਨਹੀਂ ਆਈ। ਕਈ ਦਿਨਾਂ ਤਕ ਉਨ੍ਹਾਂ ਦੇ ਦਿਮਾਗ ਨਾਲ ਸੰਬੰਧਿਤ ਨਸ ਵਿਚ ਦਰਦ ਹੁੰਦੀ ਰਹੀ। ਉਨ੍ਹਾਂ ਨੇ ਐਲੋਪੈਥੀ ਅਤੇ ਹੋਮਿਓਪੈਥੀ ਦੋਨਾਂ ਤਰ੍ਹਾਂ ਦੇ ਇਲਾਜ ਕਰਵਾਏ ਅਤੇ ਨਾਲ ਹੀ ਉਨ੍ਹਾਂ ਦੀ ਸ਼ੂਗਰ ਦੀ ਤਕਲੀਫ਼ ਵੀ ਵਧ ਗਈ ਸੀ। ਸੰਵਿਧਾਨ ਦਾ ਕੱਚਾ ਖਾਕਾ ਤਿਆਰ ਹੋ ਜਾਣ 'ਤੇ ਡਾ. ਅੰਬੇਡਕਰ ਆਪਣੀ ਤਬੀਅਤ ਨੂੰ ਆਰਾਮ ਦੇਣ ਲਈ ਮੁੰਬਈ ਆਏ। ਜਿਸ ਨਰਸਿੰਗ ਹੋਮ ਵਿਚ ਉਹ ਆਰਾਮ

---

1. ਡਾ. ਐੱਨ.ਬੀ. ਖਰੇ, ਮਾਈ ਪੋਲੀਟੀਕਲ ਮੈਮੋਅਰਸ ਐਂਡ ਬਾਇਓਗਰਾਫੀ : ਪ੍ਰਕਾਸ਼ਕ ਜੇ.ਆਰ. ਜੋਸ਼ੀ, ਬੂਟੀਵਾੜਾ, ਨਾਗਪੁਰ, ਪੰਨੇ 356-357.

ਕਰ ਰਹੇ ਸਨ ਉੱਥੇ ਉਨ੍ਹਾਂ ਦਾ ਮੇਲ ਕੁਮਾਰੀ ਡਾ. ਸ਼ਾਰਦਾ ਕਬੀਰ ਨਾਲ ਹੋਇਆ। ਦਿੱਲੀ ਵਾਪਸ ਆਉਣ 'ਤੇ ਉਨ੍ਹਾਂ ਦੀ ਤਬੀਅਤ ਫੇਰ ਖਰਾਬ ਹੋ ਗਈ। ਦੋ ਪ੍ਰਸਿੱਧ ਡਾਕਟਰਾਂ ਨੇ ਉਨ੍ਹਾਂ ਦੀ ਜਾਂਚ ਕਰਕੇ ਇਲਾਜ ਕੀਤਾ, ਪਰ ਉਨ੍ਹਾਂ ਨੂੰ ਕੋਈ ਆਰਾਮ ਨਾ ਆਇਆ। ਅਜਿਹੀ ਡਿਗਦੀ ਸਿਹਤ ਵਿਚ ਉਨ੍ਹਾਂ ਦੀ ਦੇਖ-ਭਾਲ ਕਰਨ ਵਾਲਾ ਕੋਈ ਚਾਹੀਦਾ ਹੈ, ਇਸ ਇੱਛਾ ਨਾਲ ਉਨ੍ਹਾਂ ਨੇ ਡਾ. ਸ਼ਾਰਦਾ ਕਬੀਰ ਨਾਲ ਵਿਆਹ ਕਰਨਾ ਤੈਅ ਕੀਤਾ।

15 ਅਪ੍ਰੈਲ 1948 ਨੂੰ ਸਵੇਰੇ ਬਾਬਾ ਸਾਹਿਬ ਦੇ ਹਾਰਡਿੰਗ ਐਵਨਿਓ ਨਿਵਾਸ ਵਿਖੇ ਕੁਝ ਗਿਣੇ-ਚੁਣੇ ਮਿੱਤਰਾਂ ਦੀ ਹਾਜ਼ਰੀ ਵਿਚ ਡਾ. ਬਾਬਾ ਸਾਹਿਬ ਅਤੇ ਡਾ. ਸ਼ਾਰਦਾ ਕਬੀਰ ਨੇ ਰਜਿਸਟਰਡ ਵਿਆਹ ਕੀਤਾ। ਇਸ ਮੌਕੇ ਉੱਤੇ ਸਿਰਫ਼ ਸੋਲ੍ਹਾਂ ਵਿਅਕਤੀ ਹੀ ਹਾਜ਼ਰ ਸਨ।

ਇਸ ਤੋਂ ਪਹਿਲਾਂ 14 ਅਪ੍ਰੈਲ ਨੂੰ ਡਾ. ਬਾਬਾ ਸਾਹਿਬ ਅੰਬੇਡਕਰ ਦਾ ਜਨਮ ਦਿਨ ਦਲਿਤ ਸਮਾਜ ਦੀਆਂ ਬਸਤੀਆਂ ਵਿਚ ਬੜੇ ਉਤਸ਼ਾਹ ਨਾਲ ਮਨਾਇਆ ਗਿਆ ਸੀ।

# 49

ਅਪ੍ਰੈਲ ਮਹੀਨੇ ਦੇ ਅਖ਼ੀਰਲੇ ਹਫਤੇ ਵਿਚ ਡਾ. ਅੰਬੇਡਕਰ ਨੇ ਉੱਤਰ-ਪ੍ਰਦੇਸ ਦਲਿਤ ਵਰਗ ਸਭਾ ਦੇ ਇਕੱਠ ਵਿਚ ਭਾਸ਼ਣ ਦਿੱਤਾ। ਆਪਣੇ ਭਾਸ਼ਣ ਵਿਚ ਲੋਕਾ ਅੰਦਰ ਪਏ ਹੋਏ ਇਸ ਭੁਲੇਖੇ ਨੂੰ ਕਿ ਉਹ ਕਾਂਗਰਸ ਵਿਚ ਮਿਲ ਗਏ ਹਨ, ਦੂਰ ਕਰਦੇ ਹੋਏ ਉਨ੍ਹਾ ਨੇ ਕਿਹਾ, "ਮੈਂ ਸਰਕਾਰ ਵਿਚ ਸ਼ਰੀਕ ਹੋ ਗਿਆ ਹਾ, ਕਾਗਰਸ ਵਿਚ ਨਹੀਂ। ਕਾਗਰਸ ਤਾ ਸੜਦਾ ਹੋਇਆ ਮਕਾਨ ਹੈ ਜੋ ਇਕ ਦੋ ਸਾਲ ਵਿਚ ਸੁਆਹ ਹੋ ਜਾਏਗਾ। ਆਪਣੀ ਝੌਂਪੜੀ ਛੱਡ ਕੇ ਦੂਜੇ ਦੇ ਮਹਿਲ ਵਿਚ ਨਾ ਜਾਓ।

ਇਸ ਭਾਸ਼ਣ ਨਾਲ ਕਾਂਗਰਸ ਦੇ ਤਬਕੇ ਵਿਚ ਤਹਿਲਕਾ ਮਚ ਗਿਆ। ਨਹਿਰੂ ਅਤੇ ਪਟੇਲ ਦੇ ਨਾਲ ਬੋਲ-ਕੁਬੋਲ ਹੋਇਆ। ਇਸ ਸਮੇਂ ਡਾਕਟਰ ਅੰਬੇਡਕਰ ਅਸਤੀਫਾ ਦੇਣ 'ਤੇ ਤੁਲ ਗਏ। ਉਨ੍ਹਾਂ ਨੇ ਇਸ ਬਾਰੇ ਆਪਣਾ ਬਿਆਨ ਦੇਂਦੇ ਹੋਏ ਸਪਸ਼ਟ ਕੀਤਾ, "ਮੈ ਬਿਨਾਂ ਸ਼ਰਤ ਮੰਤਰੀ-ਮੰਡਲ ਵਿਚ ਸ਼ਾਮਲ ਹੋਇਆ ਸੀ। ਦਲਿਤਾ ਦੀ ਭਲਾਈ ਸਿੱਧ ਕਰਨਾ ਹੀ ਮੇਰਾ ਮੁਖ ਉਦੇਸ਼ ਸੀ।

ਭਾਰਤ ਸਰਕਾਰ ਨੇ ਭਾਸ਼ਾ 'ਤੇ ਆਧਾਰਿਤ ਪ੍ਰਦੇਸ਼ ਬਣਾਉਣ ਉਪਰ ਵਿਚਾਰ ਕਰਨ ਲਈ ਇਕ ਮੰਡਲ ਦੀ ਸਥਾਪਨਾ ਕੀਤੀ। ਡਾ. ਅੰਬੇਡਕਰ ਨੇ ਵੀ ਮਹਾਰਾਸ਼ਟਰ ਵਿਚ ਇਕ ਬੇਨਤੀ ਇਸ 'ਧਾਰ ਸਮਿਤੀ' ਨੂੰ ਪੇਸ਼ ਕੀਤੀ। "ਲੋਕ ਰਾਜ ਲਈ ਭਾਸ਼ਾ 'ਤੇ ਆਧਾਰਿਤ ਪ੍ਰਦੇਸ਼ ਬਣਾਉਣੇ ਜ਼ਰੂਰੀ ਹਨ। ਪਰ ਪ੍ਰਦੇਸ਼ਿਕ ਭਾਸ਼ਾ ਨੂੰ ਰਾਸ਼ਟਰੀ ਭਾਸਾ ਨਹੀਂ ਬਣਨ ਦੇਣਾ ਚਾਹੀਦਾ ਨਹੀਂ ਤਾਂ ਪ੍ਰਾਦੇਸ਼ਕ ਰਾਸ਼ਟਰਵਾਦ ਪੈਦਾ ਹੋਣ ਦੀ ਸੰਭਾਵਨਾ ਹੈ।" ਉਨ੍ਹਾ ਨੇ ਇਹ ਸਮਝਾਉਂਦੇ ਹੋਏ ਮੁੰਬਈ ਬਾਰੇ ਵੀ ਆਪਣੇ ਸਪਸ਼ਟ ਵਿਚਾਰ ਰਖੇ ਅਤੇ ਇਹ ਸਾਬਤ ਕਰ ਦਿੱਤਾ ਕਿ ਮੁੰਬਈ ਮਹਾਰਾਸ਼ਟਰ ਦਾ ਅਖੰਡ ਹਿੱਸਾ ਹੈ।

ਅਕਤੂਬਰ 1948 ਵਿਚ ਡਾਕਟਰ ਸਾਹਿਬ ਦਾ ਗ੍ਰੰਥ 'ਦਿ ਅਨਟਚੇਬਲਜ਼' ਅੰਗਰੇਜ਼ੀ ਵਿਚ ਪ੍ਰਕਾਸ਼ਿਤ ਹੋਇਆ। ਆਪਣੇ ਇਸ ਗ੍ਰੰਥ ਵਿਚ ਡਾਕਟਰ ਸਾਹਿਬ ਨੇ ਇਹ ਸਿੱਧ ਕੀਤਾ ਹੈ ਕਿ ਜਾਤ-ਪਾਤ ਦਾ ਆਰੰਭ ਲਗਭਗ ਸੰਨ 400 ਤੋਂ ਹੋਇਆ ਹੈ। ਇਸ ਗ੍ਰੰਥ ਵਿਚ ਇਹ ਸਿਧਾਂਤ ਪੇਸ਼ ਕੀਤਾ ਗਿਆ ਹੈ ਕਿ ਬੁੱਧ ਧਰਮ ਨਾਲੋਂ ਆਪਣੀ ਸ੍ਰੇਸ਼ਠਤਾ ਸਿੱਧ ਕਰਨ ਲਈ ਬ੍ਰਾਹਮਣਾਂ ਨੇ ਗਊ ਮਾਸ ਖਾਣਾ ਮਨ੍ਹਾ ਕੀਤਾ, ਪਰ ਜਿਨ੍ਹਾਂ ਲੋਕਾਂ ਨੇ ਬੁੱਧ ਧਰਮ ਨੂੰ ਸਵੀਕਾਰ ਕੀਤਾ ਅਤੇ ਗਊ ਮਾਸ ਖਾਣਾ ਨਹੀਂ ਛੱਡਿਆ, ਉਨ੍ਹਾ ਨੂੰ ਅਛੂਤ ਮੰਨਿਆ ਗਿਆ।'

ਇਨ੍ਹੀਂ ਦਿਨੀਂ ਡਾ. ਅੰਬੇਡਕਰ ਨੇ ਐਮ.ਆਰ. ਐਡਗੁੰਜੀ ਦੀ ਕਿਤਾਬ 'ਸੋਸ਼ਲ ਇੰਨਸ਼ੋਰੇਂਸ ਇਨ ਇੰਡੀਆ' ਦੀ ਭੂਮਿਕਾ ਲਿਖੀ ਸੀ।

"ਸਮਾਜਿਕ ਬੀਮੇ ਉੱਤੇ ਸੁਚੱਜੇ ਢੰਗ ਨਾਲ ਲਿਖਿਆ ਗਿਆ ਇਹ ਖੋਜ ਪ੍ਰਬੰਧ ਹੈ।" ਉਹ ਅੱਗੇ ਲਿਖਦੇ ਹਨ, "ਇਹ ਭਾਰਤ ਲਈ ਨਵਾਂ ਵਿਸ਼ਾ ਹੈ। ਲੇਖਕ ਦੇ ਕਹੇ ਅਨੁਸਾਰ ਜੇ ਉਪਜ ਬੀਮਾ ਸ਼ੁਰੂ ਕਰਨ ਦੀ ਯੋਜਨਾ ਸਵੀਕਾਰ ਕਰ ਲਈ ਗਈ ਤਾਂ ਪੇਂਡੂ ਜਨਤਾ ਦੀ ਗਰੀਬੀ ਦੂਰ ਕਰਨ ਅਤੇ ਅਕਾਲ ਵਿਚ ਉਨ੍ਹਾਂ ਨੂੰ ਰਾਹਤ ਪਹੁੰਚਾਉਣ ਵਿਚ ਇਸ ਯੋਜਨਾ ਨਾਲ ਬਹੁਤ ਲਾਭ ਹੋਵੇਗਾ।"[1]

ਸੰਵਿਧਾਨ ਦਾ ਖਾਕਾ 4 ਨਵੰਬਰ, 1948 ਨੂੰ ਸੰਵਿਧਾਨ ਸਭਾ ਵਿਚ ਵਿਚਾਰ ਕਰਨ ਲਈ ਪੇਸ਼ ਕੀਤਾ ਗਿਆ। 315 ਖੰਡ ਅਤੇ ਅੱਠ ਜਿਲਦਾਂ ਦੇ ਇਸ ਸੰਵਿਧਾਨ ਦੀਆਂ ਵਿਸ਼ੇਸ਼ਤਾਵਾਂ ਦਾ ਉਨ੍ਹਾਂ ਨੇ ਆਪਣੇ ਭਾਸ਼ਣ ਵਿਚ ਵਿਸ਼ਲੇਸ਼ਣ ਕੀਤਾ। ਆਪਣੇ ਭਾਸ਼ਣ ਦਾ ਅੰਤ ਕਰਦੇ ਹੋਏ ਉਨ੍ਹਾਂ ਨੇ ਕਿਹਾ, "ਇਹ ਸੰਵਿਧਾਨ ਪ੍ਰਤੱਖ ਵਿਵਹਾਰ ਵਿਚ ਲਿਆਉਣ ਯੋਗ ਹੈ। ਇਹ ਲਚਕੀਲਾ ਹੈ। ਸ਼ਾਂਤੀ ਜਾਂ ਲੜਾਈ ਦੇ ਦਿਨਾਂ ਵਿਚ ਇਹ ਦੇਸ਼ ਨੂੰ ਏਕਤਾ ਦੇ ਸੂਤਰ ਵਿਚ ਬੰਨ੍ਹ ਕੇ ਰੱਖਣ ਲਈ ਅਤਿ ਪ੍ਰਭਾਵਸ਼ਾਲੀ ਅਤੇ ਸਮਰੱਥ ਹੈ। . . .ਜੇ ਸੰਵਿਧਾਨ ਦਾ ਸਹੀ ਢੰਗ ਨਾਲ ਪਾਲਣ ਨਾ ਹੋ ਸਕਿਆ ਤਾਂ ਇਹੀ ਕਹਿਣਾ ਪਵੇਗਾ ਕਿ ਦੋਸ਼ ਸੰਵਿਧਾਨ ਦਾ ਨਹੀਂ ਹੈ, ਸਗੋਂ ਇਨਸਾਨੀ ਔਗੁਣਾਂ ਦਾ ਹੈ।" ਅੰਬੇਡਕਰ ਦੇ ਇਸ ਭਾਸ਼ਣ ਉਤੇ ਮੈਂਬਰਾਂ ਨੇ ਉਨ੍ਹਾਂ ਦੀ ਬੜੀ ਪ੍ਰਸ਼ੰਸਾ ਅਤੇ ਸਿਫਤ ਕੀਤੀ। ਖੰਡਾਂ ਅਨੁਸਾਰ ਸੰਵਿਧਾਨ ਉੱਤੇ ਚਰਚਾ ਸ਼ੁਰੂ ਹੋਈ। 20 ਨਵੰਬਰ, 1948 ਨੂੰ ਜਾਤ-ਪਾਤ ਖਤਮ ਕਰਨ ਵਾਲੇ ਖੰਡ ਨੂੰ ਪਾਸ ਕੀਤਾ ਗਿਆ। 18 ਦਸੰਬਰ ਨੂੰ ਡਾ. ਅੰਬੇਡਕਰ ਨੇ ਸ਼ੈਡਊਲਡ ਕਾਸਟ ਫੈਡਰੇਸ਼ਨ ਦੇ ਕਾਰਜ ਕਰਤਿਆਂ ਸਾਹਮਣੇ ਭਾਸ਼ਣ ਦਿੱਤਾ। 15 ਜਨਵਰੀ, 1949 ਨੂੰ ਉਨ੍ਹਾਂ ਨੂੰ ਮਨਮਾੜ ਸ਼ਹਿਰ ਵਿਚ ਥੈਲੀ ਭੇਟਾ ਕੀਤੀ ਗਈ। ਉਸ ਸਮੇਂ ਆਪਣੇ ਭਾਸ਼ਣ ਵਿਚ ਉਨ੍ਹਾਂ ਨੇ ਕਿਹਾ, "ਕੋਈ ਵੀ ਸਮਾਜ ਸਿੱਖਿਆ ਦੇ ਖੇਤਰ ਵਿਚ ਕਿੰਨਾ ਅੱਗੇ ਜਾਂਦਾ ਹੈ, ਇਸ ਨਾਲ ਹੀ ਉਸ ਸਮਾਜ ਦੀ ਉਨਤੀ ਦਾ ਮੁਲੰਕਣ ਕੀਤਾ ਜਾਂਦਾ ਹੈ।"

ਇਸ ਤੋਂ ਬਾਅਦ ਉਹ ਹੈਦਰਾਬਾਦ ਗਏ। ਉਥੇ ਉਨ੍ਹਾਂ ਨੇ ਔਰੰਗਾਬਾਦ ਵਿਚ ਕਾਲਜ ਸ਼ੁਰੂ ਕਰਨ ਬਾਰੇ ਨਿਜ਼ਾਮ ਰਿਆਸਤ ਦੇ ਅਧਿਕਾਰੀਆਂ ਨਾਲ ਚਰਚਾ ਕੀਤੀ। ਆਪਣੇ ਇਸ ਪ੍ਰਵਾਸ ਵਿਚ ਉਹ ਅਜੰਤਾ ਦੀਆਂ ਗੁਫਾਵਾਂ ਵੇਖਣ ਵੀ ਗਏ। ਕਾਲਜ ਦੇ ਕੰਮਾਂ ਲਈ ਉਨ੍ਹਾਂ ਨੂੰ ਮਾਰਚ ਅਤੇ ਮਈ ਮਹੀਨਿਆਂ ਵਿਚ ਬਾਰ-ਬਾਰ ਮੁੰਬਈ ਆਉਣਾ ਪਿਆ। ਜਦੋਂ ਉਹ 7 ਜੁਲਾਈ ਨੂੰ ਮੁੰਬਈ ਪਧਾਰੇ, ਤਦ ਉਨ੍ਹਾਂ ਨੇ ਮੁੰਬਈ ਮਜ਼ਦੂਰ ਸੰਘ ਦੀ ਚਲ ਰਹੀ ਹੜਤਾਲ ਨੂੰ ਖਤਮ ਕਰਵਾਉਣ ਦਾ ਜਤਨ ਕੀਤਾ।

30 ਜੁਲਾਈ ਤੋਂ 17 ਅਕਤੂਬਰ, 1948 ਦੇ ਦਰਮਿਆਨ ਡਾ. ਅੰਬੇਡਕਰ ਨੇ ਸੰਵਿਧਾਨ ਸਭਾ ਵਿਚ ਸੰਵਿਧਾਨ ਉਤੇ ਦੂਜਾ ਪਠਨ ਪੂਰਾ ਕਰਵਾ ਲਿਆ ਸੀ। ਜ਼ਿਆਦਾਤਰ ਅੰਬੇਡਕਰ ਆਪ ਹਰ ਖੰਡ ਨੂੰ ਪੇਸ਼ ਕਰਦਿਆਂ ਉਸਦਾ ਮਹੱਤਵ ਸਮਝਾਉਂਦੇ। ਭਾਵੇਂ ਉਨ੍ਹਾਂ ਦੀ ਤਬੀਅਤ ਠੀਕ ਨਹੀਂ ਰਹਿੰਦੀ ਸੀ, ਫੇਰ ਵੀ ਸੰਵਿਧਾਨ ਦੇ ਕੰਮ ਕਾਜ ਵਿਚ ਉਨ੍ਹਾਂ ਨੇ ਕਦੀ ਲਾਪਰਵਾਹੀ ਨਹੀਂ ਵਰਤੀ। ਸਤੰਬਰ 1948 ਵਿਚ ਰਾਸ਼ਟਰੀ ਸੇਵਕ ਸੰਘ ਦੇ ਸੰਘ ਚਾਲਕ ਗੋਲਵਲਕਰ ਗੁਰੂ ਜੀ ਨੇ ਉਨ੍ਹਾਂ ਨਾਲ ਮੁਲਾਕਾਤ ਕੀਤੀ।

1948 ਵਿਚ ਡਾ. ਅੰਬੇਡਕਰ ਨੇ ਭਾਰਤ ਦੇ, ਬ੍ਰਿਟਿਸ਼ ਕਾਮਨਵੈਲਥ ਦੇ ਨਾਲ, ਕਿੱਦਾਂ

1. ਏਡਗੁੰਜੀ, ਭੂਮਿਕਾ, ਡਾ. ਅੰਬੇਡਕਰ

ਦੇ ਸੰਬੰਧ ਰਹਿਣ, ਇਸ ਵਿਸ਼ੇ ਉਤੇ ਇਕ ਮਹੱਤਵਪੂਰਣ ਸੂਚਨਾ ਤਿਆਰ ਕਰਕੇ ਨਿੱਜੀ ਤੌਰ ਤੇ ਭਾਰਤ ਦੇ ਅਰਥ-ਮੰਤਰੀ ਨੂੰ ਭਿਜਵਾਈ। ਅਰਥ-ਮੰਤਰੀ ਨੇ ਡਾ. ਅੰਬੇਡਕਰ ਨੂੰ ਆਪਣੇ 19 ਦਸੰਬਰ, 1948 ਦੇ ਪੱਤਰ ਵਿਚ ਲਿਖਿਆ ਸੀ "ਇੰਨੇ ਔਖੇ ਸੁਆਲ ਦਾ ਇੰਨਾ ਸੌਖਾ ਅਤੇ ਚੁਸਤ-ਦਰੁਸਤ ਵਿਸ਼ਲੇਸ਼ਣ ਮੈਂ ਬੜੇ ਸ਼ੌਕ ਨਾਲ ਪੜ੍ਹ ਗਿਆ।"

ਆਪਣੀ ਇਸ ਸੂਚਨਾ ਵਿਚ ਬਾਬਾ ਸਾਹਿਬ ਲਿਖਦੇ ਹਨ, "ਭਾਰਤ ਵਾਂਗ ਰਾਸ਼ਟਰ ਮੰਡਲ ਨੂੰ ਵੀ ਭਾਰਤ ਦੇ ਸਹਿਯੋਗ ਦੀ ਜ਼ਰੂਰਤ ਹੈ। ਉਦਯੋਗਿਕ ਤਰੱਕੀ ਲਈ ਅਤੇ ਰੱਖਿਆ ਲਈ ਜਿੰਨੀ ਜਲਦੀ ਮਦਦ ਬ੍ਰਿਟਿਸ਼ ਕਾਮਨਵੈਲਥ ਤੋਂ ਮਿਲ ਸਕਦੀ ਹੈ ਓਨੀ ਜਲਦੀ ਹੋਰ ਕਿਤਿਓਂ ਨਹੀਂ ਮਿਲ ਸਕਦੀ। ਇਸ ਲਈ ਰਾਸ਼ਟਰ ਮੰਡਲ ਨਾਲੋਂ ਸੰਬੰਧ ਤੋੜਨਾ ਭਾਰਤ ਲਈ ਠੀਕ ਨਹੀਂ ਹੈ।"

ਬਾਦਸ਼ਾਹਤ ਬਾਰੇ ਸਮਝਾਉਂਦੇ ਹੋਏ ਬਾਬਾ ਸਾਹਿਬ ਕਹਿੰਦੇ ਹਨ, "ਰਾਸ਼ਟਰੀ ਦਰਜ਼ਾ ਮਿਲ ਜਾਣ 'ਤੇ ਅਸੀਂ ਹੁਣ ਰਾਜੇ ਨਾਲ ਇਕਮੁੱਠ ਰਹਿ ਨਹੀਂ ਸਕਦੇ। ਨਾਲ ਹੀ ਸਾਡਾ ਰਾਸ਼ਟਰੀ ਝੰਡਾ ਰਾਜੇ ਦੀ ਪ੍ਰਤੀਨਿਧਤਾ ਨਹੀਂ ਕਰ ਸਕਦਾ। ਦੂਜਾ ਮਹੱਤਵਪੂਰਣ ਕਾਰਣ ਮਾਨਸਿਕ ਹੈ। ਭਾਵੇਂ ਅਸੀਂ 'ਬ੍ਰਿਟਿਸ਼' ਸ਼ਬਦ ਹਟਾ ਦਈਏ, ਫੇਰ ਵੀ ਕਾਮਨਵੈਲਥ ਵਿਚ ਪ੍ਰਮੁੱਖਤਾ ਤਾਂ ਗੋਰਿਆਂ ਦੀ ਹੀ ਹੋਵੇਗੀ। ਅਜਿਹੀ ਹਾਲਤ ਵਿਚ ਅਸੀਂ ਨਾਗਰਿਕਤਾ ਦੇ ਬਲ ਤੇ ਭਾਵੇਂ ਕਾਮਨਵੈਲਥ ਦੇ ਮੈਂਬਰ ਹੋ ਸਕਦੇ ਹਾਂ, ਪਰ ਸਾਡੀ ਸਾਧਾਰਣ ਨਾਗਰਿਕਤਾ ਸਦਾ ਖਤਰੇ ਵਿਚ ਰਹੇਗੀ।" ਇਨ੍ਹਾਂ ਗੱਲਾਂ ਨੂੰ ਵਿਸਤਾਰ ਨਾਲ ਸਮਝਾਉਂਦੇ ਹੋਏ ਉਨ੍ਹਾਂ ਨੇ ਕਿਹਾ, "ਰਾਸ਼ਟਰ ਮੰਡਲ ਦੀ ਨਾਗਰਿਕਤਾ ਇਕ ਪੋਲੀ ਧਰਤੀ ਵਾਂਗ ਹੈ। ਇਸ ਨਾਗਰਿਕਤਾ ਵਿਚ ਰਾਜਨਿਸ਼ਠਾ ਸਮਾਈ ਹੋਈ ਹੈ ਅਤੇ ਭਾਰਤ ਲੋਕਰਾਜ ਹੋਣ ਕਾਰਣ ਰਾਜਨਿਸ਼ਠ ਰਹਿ ਹੀ ਨਹੀਂ ਸਕਦਾ। ਇਸ ਲਈ 1921 ਵਿਚ ਆਇਰਲੈਂਡ ਦੇ ਸੁਤੰਤਰਤਾ ਸੈਨਾਨੀ ਡੀ. ਵੇਲੇਸ ਨੇ ਜਿਨ੍ਹਾਂ ਸ਼ਰਤਾਂ ਉਤੇ ਸਹਿਯੋਗੀ ਰਾਜ ਦੀ ਹੈਸੀਅਤ ਨਾਲ ਕਾਮਨਵੈਲਥ ਵਿਚ ਦਾਖਲਾ ਲਿਆ ਸੀ, ਸਾਨੂੰ ਵੀ ਉਸੇ ਵਿਵਸਥਾ ਦੀ ਮੰਗ ਕਰਨੀ ਚਾਹੀਦੀ ਹੈ। ਰਾਸ਼ਟਰ ਮੰਡਲ ਵਿਚ ਰਹਿਣਾ ਜਾਂ ਉਸ ਤੋਂ ਬਾਹਰ ਰਹਿਣਾ ਪੂਰੀ ਤਰ੍ਹਾਂ ਭਾਰਤ ਦੀ ਮਰਜ਼ੀ ਉਤੇ ਹੋਵੇਗਾ।" ਉਨ੍ਹਾਂ ਨੇ ਸੁਝਾਇਆ ਕਿ ਕਾਮਨਵੈਲਥ ਦੀ ਮੈਂਬਰੀ ਸੁਲ੍ਹਾਨਾਮੇ ਨਾਲ ਨਹੀਂ, ਬਲਕਿ ਸੰਵਿਧਾਨ ਵਿਚ ਇਕ ਧਾਰਾ ਜੋੜ ਕੇ ਕੀਤੀ ਜਾ ਸਕਦੀ ਹੈ।

ਰਾਸ਼ਟਰ ਮੰਡਲ ਨਾਲ ਸਾਡੇ ਵਰਤਮਾਨ ਸੰਬੰਧ ਬਾਬਾ ਸਾਹਿਬ ਦੁਆਰਾ ਸੁਝਾਈਆਂ ਹੋਈਆਂ ਸ਼ਰਤਾਂ ਉੱਤੇ ਹੀ ਆਧਾਰਿਤ ਹਨ।

5 ਨਵੰਬਰ, 1949 ਨੂੰ ਟੀ.ਟੀ. ਕ੍ਰਿਸ਼ਨਮਾਚਾਰੀ ਨੇ ਸੰਵਿਧਾਨ ਸਭਾ ਵਿਚ ਬਾਬਾ ਸਾਹਿਬ ਡਾ. ਅੰਬੇਡਕਰ ਦੇ ਸੰਵਿਧਾਨ ਬਣਾਉਣ ਲਈ ਦਿੱਤੇ ਗਏ ਯੋਗਦਾਨ 'ਤੇ ਭਾਸ਼ਣ ਦਿੰਦੇ ਹੋਏ ਕਿਹਾ, "ਸੰਵਿਧਾਨ ਦੀ ਉਸਾਰੀ ਕਰਨ ਵਾਲੀ ਚੋਣਵੇਂ ਸੱਤ ਮੈਂਬਰਾਂ ਦੀ ਕਮੇਟੀ ਵਿਚੋਂ ਇਕ ਮੈਂਬਰ ਨੇ ਅਸਤੀਫ਼ਾ ਦਿੱਤਾ, ਇਕ ਮੈਂਬਰ ਦੀ ਮੌਤ ਹੋ ਗਈ, ਇਕ ਅਮਰੀਕਾ ਚਲਾ ਗਿਆ, ਇਕ ਮੈਂਬਰ ਰਿਆਸਤਾਂ ਦੇ ਕੰਮ ਕਾਜ ਵਿਚ ਰੁਝਿਆ ਰਿਹਾ, ਇਕ ਦੋ ਮੈਂਬਰ ਦਿੱਲੀ ਤੋਂ ਦੂਰ ਰਹਿੰਦੇ ਸਨ। ਉਨ੍ਹਾਂ ਦੀ ਸਿਹਤ ਠੀਕ ਨਾ ਰਹਿਣ ਕਾਰਣ ਉਹ ਹਾਜ਼ਰ ਨਾ ਰਹਿ ਸਕੇ। ਨਤੀਜਾ ਇਹ ਹੋਇਆ ਕਿ ਸੰਵਿਧਾਨ ਬਣਾਉਣ ਦਾ ਸਾਰਾ ਭਾਰ ਇਕੱਲੇ

ਡਾ. ਅੰਬੇਡਕਰ ਨੂੰ ਹੀ ਚੁਕਣਾ ਪਿਆ। ਕ੍ਰਿਸ਼ਣਮਾਚਾਰੀ ਦੇ ਇਸ ਬਿਆਨ ਤੋਂ ਇਹ ਕਲਪਨਾ ਕੀਤੀ ਜਾ ਸਕਦੀ ਹੈ ਕਿ ਡਾ. ਅੰਬੇਡਕਰ ਨੂੰ ਕਿੰਨੀ ਸਖ਼ਤ ਮਿਹਨਤ ਕਰਨੀ ਪਈ ਹੋਵੇਗੀ।

14 ਨਵੰਬਰ ਤੋਂ ਸੰਵਿਧਾਨ ਦਾ ਤੀਜਾ ਪਠਨ ਸ਼ੁਰੂ ਹੋਇਆ। ਸਭਾ ਮੈਂਬਰਾਨ ਨੇ ਸੰਵਿਧਾਨ ਉੱਤੇ ਆਪਣੇ-ਆਪਣੇ ਵਿਚਾਰ ਪੇਸ਼ ਕੀਤੇ। ਮੁਨੀ ਸੁਆਮੀ ਪਿਲੈ ਨੇ ਡਾ. ਅੰਬੇਡਕਰ ਦੀ ਤੁਲਨਾ ਤਿਰੁਵੱਲੂਕਰ ਜਿਹੇ ਸਮਾਜ ਸੁਧਾਰਕ ਨਾਲ ਕੀਤੀ। ਜ਼ਿਆਦਾਤਰ ਮੈਂਬਰਾਂ ਨੇ ਡਾ. ਅੰਬੇਡਕਰ ਦੇ ਕੰਮਾਂ ਦੀ ਸਿਫ਼ਤ ਕੀਤੀ।

25 ਨਵੰਬਰ 1949 ਨੂੰ ਬਾਬਾ ਸਾਹਿਬ ਅੰਬੇਡਕਰ ਜਦੋਂ ਚਰਚਾ ਦਾ ਉੱਤਰ ਦੇਣ ਲਈ ਖੜ੍ਹੇ ਹੋਏ ਉਸ ਸਮੇਂ ਤਾੜੀਆਂ ਅਤੇ ਜੈਕਾਰਿਆਂ ਨਾਲ ਭਵਨ ਗੂੰਜ ਉਠਿਆ, ਇਸ ਮਹੱਤਵਪੂਰਣ ਇਤਿਹਾਸਕ ਭਾਸ਼ਣ ਵਿਚ ਡਾ. ਅੰਬੇਡਕਰ ਨੇ ਕਿਹਾ, "ਇਹ ਸੰਵਿਧਾਨ ਚੰਗਾ ਹੋਵੇ ਜਾਂ ਬੁਰਾ ਉਸਦੀ ਚੰਗਿਆਈ ਜਾਂ ਬੁਰਾਈ ਉਸਦਾ ਵਿਵਹਾਰ ਕਰਨ ਵਾਲਿਆਂ ਉੱਤੇ ਨਿਰਭਰ ਹੋਵੇਗੀ। ਇਸ ਤੋਂ ਪਹਿਲਾਂ ਭਾਰਤ ਨੇ ਆਪਣੀ ਸੁਤੰਤਰਤਾ ਆਪਣੇ ਹੀ ਲੋਕਾਂ ਦੇ ਦੇਸ਼ਧ੍ਰੋਹ ਕਾਰਣ ਗੁਆਈ ਸੀ।" ਭਾਰਤ ਦੇ ਇਤਿਹਾਸ ਵਿਚੋਂ ਦੇਸ਼ਧ੍ਰੋਹ ਦਾ ਉਦਾਹਰਣ ਦਿੰਦੇ ਹੋਏ ਉਨ੍ਹਾਂ ਨੇ ਜੋਸ਼ ਨਾਲ ਇਹ ਆਦਰਸ਼ ਦਿੱਤਾ ਕਿ "ਸਾਨੂੰ ਆਪਣੀ ਆਜ਼ਾਦੀ ਕਾਇਮ ਰੱਖਣ ਦੇ ਲਈ ਆਪਣੇ ਖ਼ੂਨ ਦੀ ਆਖ਼ਰੀ ਬੂੰਦ ਤਕ ਪੂਰੀ ਲਗਨ ਨਾਲ ਜੁਟਣਾ ਹੋਵੇਗਾ।"

ਇਸ ਤੋਂ ਬਾਅਦ ਉਨ੍ਹਾਂ ਨੇ ਲੋਕਰਾਜ ਦੀ ਰੱਖਿਆ ਲਈ ਕੀ ਕੀ ਕਰਨਾ ਜ਼ਰੂਰੀ ਹੈ, ਇਸਦਾ ਵਿਸ਼ਲੇਸ਼ਣ ਕੀਤਾ। ਉਨ੍ਹਾਂ ਦੀ ਰਾਇ ਸੀ ਕਿ ਹੁਣ ਜਨਤਾ ਨੂੰ ਸਿਰਫ਼ ਸੰਵਿਧਾਨਿਕ ਤਰੀਕਿਆਂ ਨਾਲ ਹੀ ਆਪਣੇ ਸਮਾਜਿਕ ਅਤੇ ਆਰਥਿਕ ਸੁਆਲਾਂ ਨੂੰ ਸੁਲਝਾਉਣਾ ਚਾਹੀਦਾ ਹੈ। ਸਤਿਆਗ੍ਰਹਿ ਜਾਂ ਨਾਮਿਲਵਰਤਨ ਦਾ ਰਸਤਾ ਸਾਨੂੰ ਬਦਅਮਲੀ ਵੱਲ ਲੈ ਜਾਵੇਗਾ।

ਮਹੱਤਵਪੂਰਣ ਦੂਜੀ ਗੱਲ ਇਹ ਸੀ 'ਵਿਭੂਤੀ ਪੂਜਾ'। ਉਨ੍ਹਾਂ ਨੇ ਕਿਹਾ, "ਰਾਜਸੀ ਖੇਤਰ ਵਿਚ ਨੇਤਾਵਾਂ ਦੀ ਭਗਤੀ ਕਰਨ ਦੀ ਪ੍ਰਥਾ ਪੈਦਾ ਹੋ ਗਈ ਹੈ। ਹੋ ਸਕਦਾ ਹੈ ਮੁਕਤੀ ਪਾਉਣ ਦੇ ਲਈ ਭਗਤੀ ਸਹਾਇਕ ਹੋਵੇ ਪਰ ਰਾਜਨੀਤੀ ਵਿਚ ਭਗਤੀ ਨਾਲ ਸਾਡਾ ਪਤਨ ਹੋਵੇਗਾ ਅਤੇ ਇਸਦਾ ਲਾਜ਼ਮੀ ਸਿੱਟਾ ਨਿਕਲੇਗਾ - ਵਿਅਕਤੀ ਪੂਜਾ।"

"ਤੀਜੀ ਅਹਿਮ ਗੱਲ ਹੈ ਕਿ ਸਾਨੂੰ ਸਿਰਫ਼ ਰਾਜਨੀਤਕ ਲੋਕਰਾਜ ਨਾਲ ਹੀ ਸੰਤੋਖ ਨਹੀਂ ਕਰ ਲੈਣਾ ਚਾਹੀਦਾ। ਸਾਨੂੰ ਇਹ ਯਤਨ ਲਗਾਤਾਰ ਕਰਨੇ ਚਾਹੀਦੇ ਹਨ ਕਿ ਇਹ ਲੋਕਰਾਜ ਸਾਡੇ ਸਮਾਜਿਕ ਅਤੇ ਆਰਥਿਕ ਖੇਤਰ ਵਿਚ ਪੂਰੀ ਤਰ੍ਹਾਂ ਸਮਾ ਜਾਏ। ਭਾਵ ਲੋਕਰਾਜ ਸਿਰਫ਼ ਰਾਜਨੀਤਕ ਹੀ ਨਹੀਂ, ਆਰਥਿਕ ਅਤੇ ਸਮਾਜਿਕ ਵੀ ਹੋਣਾ ਚਾਹੀਦਾ ਹੈ।"

ਆਪਣੇ ਭਾਸ਼ਣ ਦੇ ਅੰਤ ਵਿਚ ਉਨ੍ਹਾਂ ਨੇ ਲਾਲ ਝੰਡੀ ਵਾਂਗ ਖਤਰੇ ਦੀ ਲਾਲਟੈਣ ਦਿਖਾਉਂਦੇ ਹੋਏ ਸੁਚੇਤ ਕੀਤਾ, "26 ਜਨਵਰੀ, 1950 ਤੋਂ ਦੇਸ਼ ਦੇ ਰਾਜਨੀਤਕ ਜੀਵਨ ਵਿਚ ਬਰਾਬਰੀ ਦਾ ਆਰੰਭ ਹੋਵੇਗਾ, ਪਰ ਸਮਾਜਿਕ ਅਤੇ ਆਰਥਿਕ ਜੀਵਨ ਵਿਚ ਨਾਬਰਾਬਰੀ ਹੀ ਬਣੀ ਰਹੇਗੀ। ਜੇ ਇਹ ਅਸੰਗਤੀ ਕਾਇਮ ਰਹੀ ਤਾਂ ਇਸ ਮੁਸ਼ਕਲ ਦੀ ਆਂਚ ਵਿਚ ਝੁਲਸਿਆ ਵਰਗ ਸਾਡੇ ਮਹਾਨ ਯਤਨਾਂ ਨਾਲ ਨਿਰਮਿਤ ਇਸ ਰਾਜਨੀਤਕ

ਮਹਿਲ ਨੂੰ ਨਸ਼ਟ ਕੀਤੇ ਬਿਨਾਂ ਨਹੀਂ ਰਹੇਗਾ।''

ਡਾ ਅੰਬੇਡਕਰ ਦੇ ਇਸ ਵੇਗਪੂਰਣ ਭਾਸ਼ਣ ਨੂੰ ਸਾਰੀ ਸਭਾ ਚਾਲੀ ਮਿੰਟਾਂ ਤਕ ਪੂਰੀ ਸ਼ਾਂਤੀ ਨਾਲ ਸੁਣਦੀ ਰਹੀ। ਵਿਚ ਵਿਚ ਤਾੜੀਆਂ ਵੀ ਵੱਜਦੀਆਂ ਸਨ। ਦੂਜੇ ਦਿਨ ਦੇਸ਼ ਦੇ ਕੋਨੇ-ਕੋਨੇ ਤੋਂ ਇਸ ਭਾਸ਼ਣ ਦਾ ਸ੍ਵੈ-ਪ੍ਰੇਰਿਤ ਸਹਿਜ ਸੁਆਗਤ ਹੋਇਆ। ਸਮਾਚਾਰ ਪੱਤਰਾਂ ਦੇ ਕਾਲਮ ਡਾ. ਅੰਬੇਡਕਰ ਦੀ ਪ੍ਰਸੰਸਾ ਨਾਲ ਭਰੇ ਹੋਏ ਸਨ।

29 ਨਵੰਬਰ ਨੂੰ ਸੰਵਿਧਾਨ ਸਭਾ ਨੇ ਇਸ ਸੰਵਿਧਾਨ ਨੂੰ ਆਪਣੇ ਰਾਸ਼ਟਰ ਲਈ ਸਵੀਕਾਰ ਕੀਤਾ। ਆਪਣੇ ਅੰਤਲੇ ਭਾਸ਼ਣ ਵਿਚ ਸੰਵਿਧਾਨ ਸਭਾ ਦੇ ਮੁਖੀ ਡਾ. ਰਾਜਿੰਦਰ ਪ੍ਰਸਾਦ ਨੇ ਡਾ. ਅੰਬੇਡਕਰ ਦੇ ਕੰਮਾਂ ਦਾ ਗੌਰਵਮਈ ਵਰਣਨ ਕੀਤਾ। ''ਆਪਣੀ ਡਿਗਦੀ ਹੋਈ ਸਿਹਤ ਦੀ ਪਰਵਾਹ ਨਾ ਕਰਦੇ ਹੋਏ ਡਾ. ਅੰਬੇਡਕਰ ਨੇ ਆਪਣੀ ਕਾਰਜ ਨਿਪੁੰਨਤਾ ਨਾਲ ਸਿਰਫ਼ ਚੋਣ ਨੂੰ ਸਾਰਥਕ ਹੀ ਨਹੀਂ ਕੀਤਾ, ਬਲਕਿ ਆਪਣੇ ਪਦ ਦਾ ਮਾਣ ਵੀ ਬਣਾਈ ਰਖਿਆ।''

# 50

ਭਾਰਤੀ ਸੰਵਿਧਾਨ ਦਾ ਕੰਮ ਪੂਰਾ ਹੁੰਦੇ ਹੀ ਬਾਬਾ ਸਾਹਿਬ ਹਿੰਦੂ ਕੋਡ ਬਿਲ ਤਿਆਰ ਕਰਨ ਵਿਚ ਰੁਝ ਗਏ। ਇਸ ਤੋਂ ਪਹਿਲਾਂ ਰਾਵ ਕਮੇਟੀ ਨੇ ਹਿੰਦੂ ਕੋਡ ਬਿਲ ਤਿਆਰ ਕੀਤਾ ਸੀ। ਪਰ ਡਾ. ਅੰਬੇਡਕਰ ਨੇ ਉਸ ਵਿਚ ਮੁਢਲੇ ਬਦਲਾਅ ਕਰਕੇ ਅਕਤੂਬਰ 1948 ਵਿਚ ਸੰਵਿਧਾਨ ਸਭਾ ਵਿਚ ਆਪਣਾ ਤਿਆਰ ਕੀਤਾ ਹੋਇਆ ਹਿੰਦੂ ਕੋਡ ਬਿਲ ਪੇਸ਼ ਕੀਤਾ। ਇਸ ਕਾਰਣ ਫੇਰ ਇਕ ਵਾਰ ਸਾਰੇ ਭਾਰਤ ਵਿਚ ਹਲਚਲ ਮਚ ਗਈ।

2 ਜਨਵਰੀ 1950 ਨੂੰ ਅੰਬੇਡਕਰ ਮੁੰਬਈ ਪਰਤੇ। ਉਸ ਸਮੇਂ ਹਵਾਈ ਅੱਡੇ ਉੱਤੇ ਉਨ੍ਹਾਂ ਦਾ ਸ਼ਾਨਦਾਰ ਸੁਆਗਤ ਕੀਤਾ ਗਿਆ। 11 ਜਨਵਰੀ ਨੂੰ ਸਿਧਾਰਥ ਕਾਲਜ ਦੀ ਪਾਰਲੀਮੈਂਟ ਦੇ ਸਾਮ੍ਹਣੇ ਭਾਸ਼ਣ ਦੇਂਦੇ ਹੋਏ ਉਨ੍ਹਾਂ ਨੇ ਕਿਹਾ ਕਿ ਪੇਸ਼ ਕੀਤਾ ਗਿਆ ਬਿਲ ਪ੍ਰਗਤੀਸ਼ੀਲ ਕਦਮ ਹੈ। ਭਾਰਤੀ ਸੰਵਿਧਾਨ ਵਿਚ ਸਾਰੇ ਦੇਸ਼ ਲਈ ਇਕ ਹੀ ਨਾਗਰਿਕ ਕਾਨੂੰਨ ਤਿਆਰ ਕਰਨ ਲਈ ਜਤਨਸ਼ੀਲ ਹੋਣ ਦਾ ਸੁਝਾਅ ਹੈ। ਇਹ ਹਿੰਦੂ ਕੋਡ ਬਿਲ ਹਿੰਦੂਆਂ ਦੇ ਧਰਮ ਸ਼ਾਸਤਰ ਉਤੇ ਆਧਾਰਿਤ ਹੈ।

ਉਸੇ ਦਿਨ ਸ਼ਾਮ ਸਮੇਂ ਮੁੰਬਈ ਪ੍ਰਦੇਸ਼ ਸ਼ੈਡਉਲਡ ਕਾਸਟ ਫੈਡਰੇਸ਼ਨ ਵਲੋਂ ਉਨ੍ਹਾਂ ਦਾ ਸਤਿਕਾਰ ਕੀਤਾ ਗਿਆ ਅਤੇ ਉਨ੍ਹਾਂ ਨੂੰ ਭਾਰਤੀ ਸੰਵਿਧਾਨ ਦੀ ਇਕ ਕਾਪੀ ਭੇਂਟ ਕੀਤੀ ਗਈ। ਇਸ ਸਤਿਕਾਰ ਦਾ ਉੱਤਰ ਦੇਂਦੇ ਹੋਏ ਉਨ੍ਹਾਂ ਨੇ ਕਿਹਾ, "ਇਨਸਾਨ ਦੀ ਜ਼ਿੰਦਗੀ ਵਿਚ ਅਜਿਹਾ ਸੁਨਹਿਰੀ ਮੌਕਾ ਵਿਰਲਾ ਹੀ ਆਉਂਦਾ ਹੈ ਅਤੇ ਮੈਨੂੰ ਇਸ ਸੰਜੋਗ ਦਾ ਮਾਣ ਹੈ। ਉਨ੍ਹਾਂ ਨੇ ਇਹ ਸਲਾਹ ਦਿੱਤੀ ਕਿ "ਦਲਿਤਾਂ ਨੂੰ ਆਪਣੇ ਅੰਦਰ ਰਾਸ਼ਟਰੀ ਪ੍ਰਵਿਰਤੀ ਦਾ ਵਿਕਾਸ ਕਰਕੇ ਬਾਕੀ ਸਮਾਜ ਦੀ ਹਮਦਰਦੀ ਜਿੱਤਣੀ ਚਾਹੀਦੀ ਹੈ।"

29 ਜਨਵਰੀ 1950 ਨੂੰ ਦਿੱਲੀ ਨਗਰ ਨਿਗਮ ਦੇ ਮਹਾਰਾਸ਼ਟਰ ਮੰਡਲ ਅਤੇ ਹੋਰ ਮਰਾਠੀ ਸੰਸਥਾਵਾਂ ਵਲੋਂ ਡਾ. ਅੰਬੇਡਕਰ ਦਾ ਸਤਿਕਾਰ ਕੀਤਾ ਗਿਆ। ਉਸ ਮੌਕੇ ਉੱਤੇ ਉਨ੍ਹਾਂ ਨੇ ਕਿਹਾ, "ਹਰ ਮਹਾਰਾਸ਼ਟਰਵਾਸੀ ਰਾਸ਼ਟਰੀ ਪ੍ਰੇਮ ਅਤੇ ਜ਼ਿੰਮੇਵਾਰੀ ਪੱਖੋਂ ਹੋਰ ਕਿਸੇ ਵੀ ਵਿਅਕਤੀ ਤੋਂ ਘੱਟ ਨਹੀਂ ਹੈ। ਗਿਆਨ ਅਤੇ ਤਿਆਗ ਦੇ ਗੁਣਾਂ ਵਿਚ ਮਰਾਠੀ ਵਿਅਕਤੀ ਸਭ ਤੋਂ ਅੱਗੇ ਹੈ।"

ਇਨ੍ਹੀਂ ਦਿਨੀਂ ਡਾ. ਅੰਬੇਡਕਰ ਨੇ ਬਲੇਕ ਕਲਾਰਕ ਨਾਂ ਦੇ ਇਕ ਲੇਖਕ ਨਾਲ ਮੁਲਾਕਾਤ ਕੀਤੀ। ਇਸ ਮੁਲਾਕਾਤ ਵਿਚ ਉਨ੍ਹਾਂ ਨੇ ਕਿਹਾ, "ਜਦੋਂ ਗਰੁੜ ਉਡਦਾ ਹੈ ਤਾਂ ਉੱਚੀ ਉਡਾਰੀ ਲਾਉਂਦੇ ਸਮੇਂ ਉਸਨੂੰ ਹਵਾ ਦੇ ਵਿਰੋਧ ਦਾ ਸਾਹਮਣਾ ਕਰਦੇ ਹੋਏ ਉਪਰ ਉਡਣਾ ਪੈਂਦਾ ਹੈ। ਉਹ ਹਵਾ ਦੇ ਰੁਖ ਦੀ ਮਦਦ ਨਹੀਂ ਲੈਂਦਾ। ਅਛੂਤਾਂ ਨੂੰ ਵੀ ਅਜਿਹੀ ਹੀ ਹਾਲਾਤ ਦਾ ਸਾਹਮਣਾ ਕਰਦੇ ਹੋਏ ਉਪਰ ਉਠਣਾ ਹੈ, ਅੱਗੇ ਵਧਣਾ ਹੈ।"[1]

1. ਰੀਡਰਜ਼ ਡਾਇਜੇਸਟ, ਮਾਰਚ, 1950.

14 ਅਪ੍ਰੈਲ 1950 ਨੂੰ ਸਾਰੇ ਦੇਸ਼ ਵਿਚ ਡਾ. ਅੰਬੇਡਕਰ ਦਾ ਜਨਮ ਦਿਨ ਬੜੇ ਉਤਸ਼ਾਹ ਦੇ ਨਾਲ ਮਨਾਇਆ ਗਿਆ।

ਮਈ 1950 ਵਿਚ ਨਵੀਂ ਦਿੱਲੀ ਵਿਚ ਬੁੱਧ ਜਯੰਤੀ ਮਨਾਈ ਗਈ। ਉਸ ਮੌਕੇ ਉੱਤੇ ਡਾ. ਅੰਬੇਡਕਰ ਨੇ ਮਹੱਤਵਪੂਰਣ ਭਾਸ਼ਣ ਦਿੱਤਾ। ''ਬੁੱਧ ਤੋਂ ਇਲਾਵਾ ਸਾਰੇ ਧਰਮ ਸੰਸਥਾਪਕਾਂ ਨੇ ਆਪਣੇ ਆਪ ਨੂੰ ਮੁਕਤੀਦਾਤਾ ਦੀ ਭੂਮਿਕਾ ਵਿਚ ਰਖਿਆ ਹੈ। ਇਸਦੇ ਉਲਟ ਬੁੱਧ ਨੇ ਆਪਣੇ ਅੰਦਰ ਕਿਸੇ ਵੀ ਦੈਵੀ ਸ਼ਕਤੀ ਦਾ ਪ੍ਰਭਾਵ ਨਾ ਪਾਉਂਦੇ ਹੋਏ ਆਪਣੇ ਆਪ ਨੂੰ ਇਕ ਰਾਹ ਦਿਖਾਉਣ ਵਾਲਾ ਦੱਸਿਆ। ਬੁੱਧ ਦਾ ਧਰਮ ਨੀਤੀ-ਧਰਮ ਹੈ।''

ਮਹਾਂਬੁੱਧੀ ਸੋਸਾਇਟੀ ਨੇ ਬੁੱਧ ਜਯੰਤੀ ਵਿਸ਼ੇਸ਼ ਅੰਕ ਕੱਢਿਆ। ਇਸ ਵਿਸ਼ੇਸ਼ ਅੰਕ ਵਿਚ ''ਬੁੱਧ ਐਂਡ ਦਿ ਫਿਊਚਰ ਆਫ ਹਿਜ਼ ਰਿਲੀਜ਼ਨ'' ਸਿਰਲੇਖ ਹੇਠ ਡਾ. ਅੰਬੇਡਕਰ ਦਾ ਲੇਖ ਪ੍ਰਕਾਸ਼ਿਤ ਹੋਇਆ। ਇਸ ਲੇਖ ਵਿਚ ਉਨ੍ਹਾਂ ਨੇ ਚਾਰ ਦਲੀਲਾਂ ਪੇਸ਼ ਕੀਤੀਆਂ : (1) ਸਮਾਜ ਉਪਰ ਬੰਧਨ ਦੀ ਜ਼ਰੂਰਤ ਹੈ ਭਾਵ ਉਸਨੂੰ ਨੀਤੀ ਚਾਹੀਦੀ ਹੈ, (2) ਜੇ ਧਰਮ ਉਪਯੋਗੀ ਹੋਵੇ ਤਾਂ ਉਹ ਵਿਵਹਾਰਕ ਧਰਮ ਵਿਵੇਕ ਉੱਤੇ ਆਧਾਰਿਤ ਹੋਣਾ ਚਾਹੀਦਾ ਹੈ, (3) ਧਰਮ ਦੇ ਨੀਤੀ ਨਿਯਮ ਅਜਿਹੇ ਹੋਣ ਜਿਹੜੇ ਬਰਾਬਰੀ, ਸੁਤੰਤਰਤਾ ਅਤੇ ਭਾਈਚਾਰੇ ਨਾਲ ਜੁੜੇ ਹੋਣ, (4) ਧਰਮ ਕਦੀ ਵੀ ਦਰਿਦਰਤਾ ਨੂੰ ਉੱਚਾ ਨਾ ਬਣਾਓ।'' ਇਹ ਦਲੀਲਾਂ ਦੇ ਕੇ ਉਨ੍ਹਾਂ ਨੇ ਆਪਣੇ ਲੇਖ ਵਿਚ ਇਹ ਸਾਬਤ ਕੀਤਾ ਕਿ ਇਨ੍ਹਾਂ ਚਾਰ ਕਸਵੱਟੀਆਂ ਉਤੇ ਧਰਮ ਨੂੰ ਪਰਖਣ 'ਤੇ ਇਹ ਨਿਸ਼ਕਰਸ਼ ਨਿਕਲਦਾ ਹੈ ਕਿ ਸਿਰਫ਼ ਬੁੱਧ ਧਰਮ ਹੀ ਸਾਰੀ ਦੁਨੀਆਂ 'ਚ ਫੈਲਿਆ ਧਰਮ ਹੋ ਸਕਦਾ ਹੈ।

5 ਮਈ 1950 ਨੂੰ ਉਹ ਨਵੀਂ ਦਿੱਲੀ ਤੋਂ ਮੁੰਬਈ ਪਧਾਰੇ। 'ਜਨਤਾ' ਸਮਾਚਾਰ ਪੱਤਰ ਨੂੰ ਦਿੱਤੀ ਗਈ ਆਪਣੀ ਮੁਲਾਕਾਤ ਵਿਚ ਉਨ੍ਹਾਂ ਨੇ ਇਹ ਸਪਸ਼ਟ ਸ਼ਬਦਾਂ ਵਿਚ ਸੂਚਿਤ ਕੀਤਾ ਕਿ ਉਹ ਬੁੱਧ ਧਰਮ ਸਵੀਕਾਰ ਕਰਨ ਵਾਲੇ ਹਨ।

ਕੋਲੰਬੋ ਵਿਚ ਬੁਲਾਈ ਬੁੱਧ ਸਭਾ ਵਿਚ ਹਾਜ਼ਰ ਰਹਿਣ ਲਈ ਡਾ. ਅੰਬੇਡਕਰ 25 ਮਈ 1950 ਨੂੰ ਹਵਾਈ ਜਹਾਜ਼ ਰਾਹੀਂ ਕੋਲੰਬੋ ਪਹੁੰਚੇ। ਅਖ਼ਬਾਰ ਵਾਲਿਆਂ ਨੂੰ ਦਿੱਤੀ ਗਈ ਮੁਲਾਕਾਤ ਵਿਚ ਉਨ੍ਹਾਂ ਨੇ ਕਿਹਾ ਕਿ ਉਹ ਧਾਰਮਿਕ ਸਮਾਰੋਹਾਂ ਅਤੇ ਧਾਰਮਿਕ ਵਿਧੀ ਦਾ ਅਭਿਆਸ ਕਰਨ ਵਾਲੇ ਹਨ। ਉਸ ਤੋਂ ਬਾਅਦ ਉਹ ਕੈਂਡੀ ਵਿਚ ਆਯੋਜਿਤ ਸਭਾ ਵਿਚ ਹਾਜ਼ਰ ਹੋਏ। ਕੋਲੰਬੋ ਦੇ ਯੰਗਮੈਨਜ਼ ਬੁਧੀਸਟ ਐਸੋਸੀਏਸ਼ਨ ਦੇ ਪ੍ਰਤੀਨਿਧੀਆਂ ਦੇ ਸਾਹਮਣੇ ''ਭਾਰਤ ਵਿਚ ਬੁੱਧ ਧਰਮ ਦੀ ਖੁਸ਼ਹਾਲੀ ਅਤੇ ਪਤਨ'' ਵਿਸ਼ੇ ਉੱਤੇ ਡਾ. ਅੰਬੇਡਕਰ ਨੇ ਭਾਸ਼ਣ ਦਿੱਤਾ। ਉਨ੍ਹਾਂ ਨੇ ਕਿਹਾ, ''ਭਾਵੇਂ ਇਹ ਲਗਦਾ ਹੋਵੇ ਕਿ ਭਾਰਤ ਤੋਂ ਬੁੱਧ ਧਰਮ ਲੋਪ ਹੋ ਗਿਆ ਹੈ ਪਰ ਉਸਦੀਆਂ ਜੜ੍ਹਾਂ ਬਹੁਤ ਡੂੰਘੀਆਂ ਜਾ ਚੁਕੀਆਂ ਹਨ। ਬੁੱਧ ਧਰਮ ਸਾਨੂੰ ਸਮਤਾ ਦੀ ਸਿਖਿਆ ਦਿੰਦਾ ਹੈ। ਸ਼ੰਕਰਾਚਾਰੀਆ ਅਤੇ ਉਨ੍ਹਾਂ ਦੇ ਗੁਰੂ ਬੋਧੀ ਸਨ।'' ਇਹ ਕਹਿ ਕੇ ਫੇਰ ਉਨ੍ਹਾਂ ਨੇ ਬੁੱਧ ਧਰਮ ਦੇ ਪਤਨ ਹੋਣ ਦੇ ਕਾਰਨਾਂ ਉਪਰ ਚਰਚਾ ਕੀਤੀ।

ਇਸ ਸਭਾ ਤੋਂ ਬਾਅਦ ਉਨ੍ਹਾਂ ਨੇ ਕੋਲੰਬੋ ਦੇ ਟਾਊਨਹਾਲ ਵਿਚ ਇਕ ਸਭਾ ਦੀ ਅਗਵਾਈ ਕੀਤੀ। ਉਥੇ ਉਨ੍ਹਾਂ ਨੇ ਹਾਜ਼ਰ ਦਲਿਤ ਸਮਾਜ ਨੂੰ ਇਹ ਸਲਾਹ ਦਿੱਤੀ ਕਿ

ਉਹ ਬੁੱਧ ਧਰਮ ਨੂੰ ਸਵੀਕਾਰ ਕਰਕੇ ਆਪਣੇ ਸੁਤੰਤਰ ਵਜੂਦ ਨੂੰ ਉਥੋਂ ਦੇ ਬੁੱਧ ਸਮਾਜ ਵਿਚ ਮਿਲਾ ਦੇਣ। ਉਨ੍ਹਾਂ ਦੇ ਇਸ ਭਾਸ਼ਣ ਦਾ ਭਾਰਤੀ ਮੂਲ ਦੇ ਨਿਵਾਸੀਆਂ ਉੱਤੇ ਇੰਨਾ ਪ੍ਰਭਾਵ ਪਿਆ ਕਿ ਉਥੇ 450 ਭਾਰਤੀਆਂ ਨੇ ਬੁੱਧ ਧਰਮ ਨੂੰ ਸਵੀਕਾਰ ਕੀਤਾ। ਫੇਰ ਡਾ. ਅੰਬੇਡਕਰ ਉਥੋਂ ਭਾਰਤ ਵਾਪਸ ਆਏ। ਉਹ ਤਿਰਵੇਂਦਰਮ ਅਤੇ ਮਦਰਾਸ ਵੀ ਗਏ। ਤਿਰਵੇਂਦ੍ਰਮ ਵਿਚ ਉਨ੍ਹਾਂ ਨੇ ਕਿਹਾ, "ਸੰਵਿਧਾਨ ਨਾਲੋਂ ਜ਼ਿਆਦਾ ਮਹੱਤਵਪੂਰਣ ਹੈ - ਸੰਵਿਧਾਨਿਕ ਨੀਤੀ।" ਤਿਰਵੇਂਦ੍ਰਮ ਦੇ ਵਿਸ਼ਰਾਮ ਗ੍ਰਹਿ ਵਿਚ ਉਨ੍ਹਾਂ ਨੇ ਕੇਰਲ ਦੇ ਮੁਖ ਮੰਤਰੀ, ਐਡਵੋਕੇਟ ਜਨਰਲ ਅਤੇ ਉਚ ਨਿਆਲੇ ਦੇ ਜੱਜਾਂ, ਵਕੀਲਾਂ ਅਤੇ ਉੱਚੇ ਪਦਾਂ 'ਤੇ ਲੱਗੇ ਵਿਅਕਤੀਆਂ ਨੂੰ ਹਿੰਦੂ ਕੋਡ ਬਿਲ ਦਾ ਮਹੱਤਵ ਸਮਝਾਇਆ।[1] ਉਨ੍ਹਾਂ ਨੇ ਮੰਦਰਾਂ ਵਿਚ ਹੋਣ ਵਾਲੀ ਅੰਨ੍ਹੀ ਫ਼ਜ਼ੂਲ ਖਰਚੀ ਉਪਰ ਵੀ ਦੁੱਖ ਪ੍ਰਗਟ ਕੀਤਾ।

ਆਪਣੇ ਮਦਰਾਸ ਪ੍ਰਵਾਸ ਵਿਚ ਉਨ੍ਹਾਂ ਨੇ ਸਾਊਥ ਇੰਡੀਅਨ ਬੁੱਧੀਸਟ ਐੱਸੋਸੀਏਸ਼ਨ ਤੋਂ ਪੀ. ਲਕਸ਼ਮੀ ਨਰਸੂ ਦੀ ਅਪ੍ਰਕਾਸ਼ਿਤ ਹੱਥ ਲਿਖਤ ਨਕਲ "ਬੁੱਧਇਜ਼ਮ ਇਨ ਮਾਡਰਨ ਲਾਈਟ" ਲਈ 700 ਟਾਈਪਡ ਪੰਨਿਆਂ ਦੀ ਇਹ ਹੱਥ ਲਿਖਤ ਨਕਲ ਵਾਰਸਾਂ ਦੀ ਆਗਿਆ ਨਾ ਮਿਲਣ ਕਾਰਨ ਅਪ੍ਰਕਾਸ਼ਿਤ ਰਹੀ ਸੀ।[2] ਬਾਬਾ ਸਾਹਿਬ ਨੇ ਆਪੋਧੀਦਾਸ ਦੇ ਤਮਿਲ ਲੇਖਾਂ ਦਾ ਵੀ ਅਨੁਵਾਦ ਕਰਵਾਇਆ ਸੀ।

ਬਾਬਾ ਸਾਹਿਬ ਦੇ ਮੁੰਬਈ ਪਰਤਣ 'ਤੇ 25 ਜੁਲਾਈ ਨੂੰ ਰਾਇਲ ਏਸ਼ਿਆਟਿਕ ਸੋਸਾਇਟੀ ਵਲੋਂ ਆਯੋਜਿਤ ਇਕ ਸਭਾ ਵਿਚ ਭਾਸ਼ਣ ਦੇਂਦੇ ਹੋਏ ਉਨ੍ਹਾਂ ਨੇ ਬੁੱਧ ਧਰਮ ਉੱਤੇ ਕੀਤੀਆਂ ਗਈਆਂ ਆਲੋਚਨਾਵਾਂ/ ਇਲਜ਼ਾਮਾਂ ਦਾ ਖੰਡਨ ਕੀਤਾ। ਇਹ ਸਭਾ ਪ੍ਰੋ. ਐੱਨ.ਕੇ. ਭਾਗਵਤ ਦੀ ਸਰਪ੍ਰਸਤੀ ਹੇਠ ਹੋਈ ਸੀ। ਇਸ ਸਭਾ ਵਿਚ ਉਨ੍ਹਾਂ ਨੇ ਕਿਹਾ, "ਮੈਨੂੰ ਬਚਪਨ ਤੋਂ ਬੁੱਧ ਧਰਮ ਦੇ ਪ੍ਰਤੀ ਸ਼ਰਧਾ ਹੈ।" ਉਹ ਮਦਰਾਸ ਤੋਂ ਸਿੱਧੇ ਦਿੱਲੀ ਵਾਪਸ ਆਏ।

29 ਸਤੰਬਰ ਨੂੰ ਬੰਬਈ ਵਿਚ ਵਰਲੀ ਬੁੱਧ ਵਿਹਾਰ ਵਿਚ ਉਨ੍ਹਾਂ ਨੇ ਭਾਸ਼ਣ ਦਿੱਤਾ। ਆਪਣੇ ਭਾਸ਼ਣ ਵਿਚ ਉਨ੍ਹਾਂ ਨੇ ਬੁੱਧ ਧਰਮ ਨੂੰ ਸਵੀਕਾਰ ਕਰਨ ਦਾ ਸੱਦਾ ਦਿੱਤਾ ਅਤੇ ਉਨ੍ਹਾਂ ਨੇ ਇਹ ਐਲਾਨ ਕੀਤਾ ਕਿ ਬੁੱਧ ਧਰਮ ਦੀ ਦੁਬਾਰਾ ਤਰੱਕੀ ਅਤੇ ਪ੍ਰਚਾਰ ਦੇ ਲਈ ਉਹ ਹੁਣ ਆਪਣੀ ਸਾਰੀ ਜ਼ਿੰਦਗੀ ਲਗਾ ਦੇਣਗੇ।

---

1. ਸ੍ਰੀ ਵੀ.ਪੀ.ਐੱਸ. ਮਨਿਆਰ ਦਾ ਬਾਬਾ ਸਾਹਿਬ ਨੂੰ ਲਿਖਿਆ ਪੱਤਰ, 25.9.1950 (ਹਾਈਕੋਰਟ ਦੇ ਕਾਗਜ਼ਾਤ)
2. ਸ੍ਰੀ ਕੇ.ਐੱਮ. ਗਣੇਸ਼ਨ ਦਾ ਨਿੱਜੀ ਪੱਤਰ ਵਿਹਾਰ (ਡਾ. ਅੰਬੇਡਕਰ ਦੇ ਖਤ ਮਿਤੀ 10.7.1950, 7.10.1950, 11.7.1951) ਬਹੱਤਰ ਸਾਲਾਂ ਗਣੇਸ਼ਨ ਨੇ ਬਾਬਾ ਸਾਹਿਬ ਨੂੰ ਕਈ ਵਾਰ ਮਿਲ ਕੇ ਇਸ ਗ੍ਰੰਥ ਦੇ ਪ੍ਰਕਾਸ਼ਨ ਦੀ ਬੇਨਤੀ ਕੀਤੀ ਸੀ ਪਰ ਬਾਬਾ ਸਾਹਿਬ ਦੇ ਰੁਝੇਵਿਆਂ ਕਾਰਣ ਇਹ ਪ੍ਰਕਾਸ਼ਿਤ ਨਾ ਹੋ ਸਕਿਆ।

# 51

ਮੁੰਬਈ ਤੋਂ ਡਾ. ਅੰਬੇਡਕਰ ਦਿੱਲੀ ਗਏ। ਉਨ੍ਹਾਂ ਨੇ ਹਿੰਦੂ ਕੋਡ ਬਿਲ ਉੱਤੇ ਆਪਣੀ ਸਾਰੀ ਤਾਕਤ ਦਾਅ 'ਤੇ ਲਗਾ ਦਿੱਤੀ। ਦਸੰਬਰ 1950 ਤਕ ਇਸ ਬਿਲ ਦੀ ਕੋਈ ਪ੍ਰਗਤੀ ਨਹੀਂ ਹੋਈ ਸੀ। ਉਨ੍ਹਾਂ ਨੇ ਹਿੰਦੂ ਕੋਡ ਬਿਲ ਦੇ ਸਵਰੂਪ ਉਦੇਸ਼ ਆਦਿ ਸਪਸ਼ਟ ਕਰਨ ਵਾਲੀ ਇਕ 39 ਪੰਨਿਆਂ ਵਾਲੀ ਪੁਸਤਕ ਪ੍ਰਕਾਸ਼ਿਤ ਕਰਕੇ ਸਭਾ ਵਿਚ ਵੰਡਵਾਈ।

ਸੰਸਦ ਦੇ ਮੈਂਬਰਾਂ ਦਾ ਇਹ ਕਹਿਣਾ ਸੀ ਕਿ ਹਿੰਦੂ ਕੋਡ ਬਿਲ ਇਕ ਵਿਸ਼ੇਸ਼ ਜਮਾਤ ਉਤੇ ਲਾਗੂ ਹੋਵੇਗਾ। ਹੈਰਾਨੀ ਇਸ ਗੱਲ ਦੀ ਸੀ ਕਿ ਡਾ. ਪੰਜਾਬ ਰਾਵ ਦੇਸ਼ਮੁਖ ਜਿਹੇ ਗ਼ੈਰ-ਬ੍ਰਾਹਮਣ ਸਿੱਖਿਆ ਸ਼ਾਸਤਰੀ ਨੇ ਵੀ ਇਸ ਬਿਲ ਪ੍ਰਤੀ ਵਿਰੋਧ ਦਰਸਾਇਆ।[1] ਸਾਰੇ ਵਿਰੋਧੀਆਂ ਦੁਆਰਾ ਉਠਾਏ ਹਰ ਸੁਆਲ ਨੂੰ ਡਾ. ਅੰਬੇਡਕਰ ਨੇ ਦਲੀਲਾਂ ਦੇ ਕੇ ਕੱਟ ਦਿੱਤਾ। ਸਭਾਪਤੀ ਨੇ ਵੀ ਮੈਂਬਰਾਂ ਦੇ ਵਕਤ ਗਵਾਉਣ ਦੇ ਇਨ੍ਹਾਂ ਇਰਾਦਿਆਂ ਦਾ ਲੁਕਵੇਂ ਰੂਪ ਵਿਚ ਸਾਥ ਦਿੱਤਾ ਸੀ। ਜਦੋਂ ਇਹ ਕਿਹਾ ਗਿਆ ਕਿ ਇਸ ਬਿਲ ਨੂੰ ਨਵੇਂ-ਚੁਣੇ ਮੈਂਬਰਾਂ ਦੇ ਸਾਹਮਣੇ ਰਖਿਆ ਜਾਏ ਤਾਂ ਡਾ. ਅੰਬੇਡਕਰ ਨੇ ਚਿੜ ਕੇ ਕਿਹਾ, ''ਜੇ ਹਰ ਸਮੇਂ ਕਿਸੇ ਮਹੱਤਵਪੂਰਣ ਵਿਸ਼ੇ ਉਤੇ ਨਿਰਣਾ ਲੈਣ ਤੋਂ ਪਹਿਲਾਂ ਸੰਸਦ ਨੂੰ ਕਾਨੂੰਨ ਤੋਂ ਨਾਵਾਕਿਫ਼ ਲੋਕਾਂ ਸਾਹਮਣੇ ਵਿਚਾਰ-ਵਿਟਾਂਦਰੇ ਲਈ ਜਾਣਾ ਪਵੇ ਤਾਂ ਫੇਰ ਇਸ ਸੰਸਦ ਨੂੰ ਸਮੇਟ ਲੈਣਾ ਹੀ ਬਿਹਤਰ ਹੋਵੇਗਾ।'' ਸੰਨ 1830 ਤੋਂ ਹਿੰਦੂ ਦੀ ਵਿਧੀ ਪਰਿਭਾਸ਼ਾ ਵਿਚ ਬੁੱਧ, ਸਿੱਖ, ਜੈਨ ਲੋਕਾਂ ਦੀ ਸ਼ਮੂਲੀਅਤ ਹੈ, ਇਸ ਲਈ ਇਹ ਬਿਲ ਉਨ੍ਹਾਂ ਸਾਰਿਆਂ ਉਤੇ ਲਾਗੂ ਹੋਣ ਵਾਲਾ ਸੀ। ਇਸ ਬਿਲ ਉੱਤੇ ਤਿੰਨ ਦਿਨਾਂ ਤਕ ਚਰਚਾ ਹੁੰਦੀ ਰਹੀ, ਪਰ ਉਸਦਾ ਕੋਈ ਨਤੀਜਾ ਨਾ ਨਿਕਲਿਆ।

ਇਨ੍ਹੀਂ ਦਿਨੀਂ 'ਈਵਜ਼ ਵੀਕਲੀ' ਦੇ ਇਸਤਰੀ ਮਾਸਿਕ ਪੱਤਰ ਵਿਚ ਇਸਤਰੀਆਂ ਬਾਰੇ ਇਕ ਲੇਖ ਲਿਖਦੇ ਹੋਏ ਇਕ ਲੇਖਕ ਨੇ ਇਹ ਸਿਧਾਂਤ ਪੇਸ਼ ਕੀਤਾ ਕਿ ਬੁੱਧ ਧਰਮ ਕਾਰਨ ਇਸਤਰੀਆਂ ਦਾ ਪਤਨ ਹੋਇਆ ਸੀ।'' ਇਸਦਾ ਉੱਤਰ ਦਿੰਦੇ ਹੋਏ ਡਾ. ਅੰਬੇਡਕਰ ਨੇ 'ਮਹਾਂਬੁੱਧੀ' ਨਾਂ ਦੇ ਮਾਸਿਕ ਪੱਤਰ ਵਿਚ 1951 ਵਿਚ 'ਰਾਈਜ਼ ਐਂਡ ਫਾਲ ਆਫ ਦਿ ਹਿੰਦੂ ਵੂਮੇਨ'' ਸਿਰਲੇਖ ਹੇਠ ਇਕ ਲੇਖ ਲਿਖਿਆ। ਇਸ ਲੇਖ ਵਿਚ ਉਨ੍ਹਾਂ ਨੇ ਇਹ ਸਿਧਾਂਤ ਪੇਸ਼ ਕੀਤਾ ਕਿ, ''ਬੁੱਧ ਕਾਲ ਵਿਚ ਭਾਰਤੀ ਇਸਤਰੀ ਨੂੰ ਜਿਹੜੀ ਸੁਤੰਤਰਤਾ ਮਿਲੀ ਸੀ, ਉਸਨੂੰ ਮਨੂ ਨੇ ਨਸ਼ਟ ਕੀਤਾ। ਬੁੱਧ ਨੇ ਇਸਤਰੀਆਂ ਨੂੰ ਸੰਤਣੀ ਹੋਣ ਲਈ ਜਿਹੜੀ ਆਗਿਆ ਦਿੱਤੀ, ਉਸ ਨਾਲ ਇਸਤਰੀਆਂ ਨੂੰ ਵਿਦਿਆ ਪ੍ਰਾਪਤੀ ਦੀ ਸੁਤੰਤਰਤਾ ਮਿਲੀ। ਨਾਲ ਹੀ ਉਸਨੂੰ ਆਤਮ ਉਨਤੀ ਦੀ ਵੀ ਸੁਤੰਤਰਤਾ ਪ੍ਰਾਪਤ ਹੋਈ। ਨਤੀਜਾ ਇਹ

1. ਆਈ. ਨਾਰਾਇਣ ਐਂਡ ਉਪਰੇਤੀ, ਪੰਨਾ 353.

ਹੋਇਆ ਕਿ ਸਾਰੇ ਸਮਾਜ ਵਿਚ ਬੁੱਧ ਨੇ ਇਕ ਕ੍ਰਾਂਤੀ ਲਿਆ ਦਿੱਤੀ ਅਤੇ ਇਸਤਰੀਆਂ ਨੂੰ ਆਜ਼ਾਦੀ ਅਤੇ ਇੱਜ਼ਤ ਨਾਲ ਸਨਮਾਨ ਵੀ ਮਿਲਿਆ। ਪਰ ਮਨੂ ਨੇ ਬੁੱਧ ਧਰਮ ਵਿਚ ਜਾਣ ਵਾਲੀਆਂ ਇਸਤਰੀਆਂ ਦੇ ਪ੍ਰਵਾਹ ਨੂੰ ਰੋਕਣ ਦੇ ਲਈ ਉਨ੍ਹਾਂ ਉਤੇ ਤਰ੍ਹਾਂ-ਤਰ੍ਹਾਂ ਦੀਆਂ ਬੰਦਸ਼ਾਂ ਲਗਾ ਦਿੱਤੀਆਂ ਅਤੇ ਉਨ੍ਹਾਂ ਨੂੰ ਗੁਲਾਮੀ ਦੀਆਂ ਬੇੜੀਆਂ 'ਚ ਜਕੜ ਦਿੱਤਾ ਸੀ।''

ਅਪ੍ਰੈਲ 1951 ਵਿਚ ਡਾ. ਅੰਬੇਡਕਰ ਨੇ ਦਿੱਲੀ ਵਿਚ ਅੰਬੇਡਕਰ ਭਵਨ ਦੀ ਨੀਂਹ ਰੱਖੀ। ਇਸ ਮੌਕੇ ਉਤੇ ਬੋਲਦੇ ਹੋਏ ਉਨ੍ਹਾਂ ਨੇ ਸਰਕਾਰ ਉਤੇ ਇਹ ਇਲਜ਼ਾਮ ਲਾਇਆ ਕਿ ਉਸਨੇ ਅਛੂਤਾਂ ਦੇ ਲਈ ਕੁਝ ਵੀ ਨਹੀਂ ਕੀਤਾ ਹੈ।

ਮਈ 1951 ਵਿਚ ਦਿੱਲੀ ਦੇ ਬੁੱਧ ਜਯੰਤੀ ਸਮਾਰੋਹ ਵਿਚ ਭਾਸ਼ਣ ਦੇਂਦੇ ਹੋਏ ਬਾਬਾ ਸਾਹਿਬ ਨੇ ਹਿੰਦੂ ਧਰਮ ਦੀ ਸਖ਼ਤ ਆਲੋਚਨਾ ਕੀਤੀ। ਫ਼ਰਾਂਸ ਦੇ ਰਾਜਦੂਤ ਇਸ ਸਮਾਰੋਹ ਦੇ ਮੁਖੀ ਸਨ ਅਤੇ ਅਨੇਕਾਂ ਦੇਸ਼ਾਂ ਦੇ ਪ੍ਰਤੀਨਿਧੀ ਇਸ ਸਭਾ ਵਿਚ ਹਾਜ਼ਰ ਸਨ।

9 ਸਤੰਬਰ 1951 ਨੂੰ ਡਾ. ਰਾਜੇਂਦ੍ਰ ਪ੍ਰਸਾਦ ਦੇ ਹੱਥੋਂ ਔਰੰਗਾਬਾਦ ਦੇ ਮਿਲਿੰਦ ਕਾਲਜ ਦਾ ਨੀਂਹ ਪੱਥਰ ਰੱਖਣ ਦਾ ਸਮਾਰੋਹ ਸੰਪੂਰਨ ਹੋਇਆ। ਬਾਬਾ ਸਾਹਿਬ ਆਪ ਡਾ. ਰਾਜੇਂਦ੍ਰ ਪ੍ਰਸਾਦ ਦੇ ਨਾਲ ਅੰਤ ਤਕ ਘੁੰਮਦੇ ਰਹੇ।

10 ਅਗਸਤ 1951 ਨੂੰ ਡਾ. ਅੰਬੇਡਕਰ ਨੇ ਪੱਤਰ ਦੁਆਰਾ ਪੰਡਤ ਨਹਿਰੂ ਨੂੰ ਸੂਚਿਤ ਕੀਤਾ ਕਿ ਉਨ੍ਹਾਂ ਦੀ ਤਬੀਅਤ ਦਿਨੋਂ ਦਿਨ ਤੇਜ਼ੀ ਨਾਲ ਡਿੱਗਦੀ ਜਾ ਰਹੀ ਹੈ। ਇਸ ਲਈ 16 ਅਗਸਤ ਤੋਂ ਇਕ ਸਤੰਬਰ ਤਕ ਹਿੰਦੂ ਕੋਡ ਬਿਲ ਉਪਰ ਚਰਚਾ ਕੀਤੀ ਜਾਏ ਅਤੇ ਉਸਨੂੰ ਜਲਦੀ ਮਨਜ਼ੂਰ ਕੀਤਾ ਜਾਏ। ਨਹਿਰੂ ਨੇ ਉਨ੍ਹਾਂ ਨੂੰ ਸਬਰ ਕਰਨ ਦੀ ਸਲਾਹ ਦਿੱਤੀ।

17.9.1951 ਨੂੰ ਜਦੋਂ ਬਿਲ ਦੁਬਾਰਾ ਚਰਚਾ ਲਈ ਲਿਆਂਦਾ ਗਿਆ ਤਦ ਡਾ. ਸ਼ਿਆਮਾ ਪ੍ਰਸਾਦ ਮੁਕਰਜੀ ਨੇ ਵਿਅੰਗ ਨਾਲ ਕਿਹਾ, ''ਅੰਬੇਡਕਰ ਨੂੰ ਵਰਤਮਾਨ ਜੁਗ ਦਾ ਮਨੂ ਅਤੇ ਜਾਗਵਲਕਯ ਕਹਾਉਣ ਦੀ ਇੱਛਾ ਹੈ।'' ਪੰਜਾਬ ਰਾਵ ਦੇਸ਼ਮੁਖ ਨੇ ਇਹ ਸਲਾਹ ਦਿੱਤੀ ਕਿ ਲੋਕਮਤ ਤਿਆਰ ਹੋਣ 'ਤੇ ਹੀ ਕਾਨੂੰਨ ਬਣਾਉਣਾ ਜ਼ਿਆਦਾ ਲਾਭਕਾਰੀ ਰਹੇਗਾ। ਕੁ. ਜੈ ਸ੍ਰੀ ਨਾਂ ਦੀ ਸੰਸਦ ਮੈਂਬਰ ਨੇ ਅਤੇ ਡਾ. ਕੁੰਜਕੂ ਨੇ ਬਿਲ ਦਾ ਜ਼ੋਰਦਾਰ ਸਮਰਥਨ ਕੀਤਾ। ਜਾਣ ਬੁਝ ਕੇ ਬਿਨਾਂ ਵਜ੍ਹਾ ਹੀ ਚਰਚਾ ਨੂੰ ਲੰਬਾ ਵਧਾਉਣ ਦੀ ਕੋਸ਼ਿਸ਼ ਕੀਤੀ ਜਾ ਰਹੀ ਸੀ। ਪ੍ਰਧਾਨ ਮੰਤਰੀ ਦੀ ਬੇਨਤੀ ਦਾ ਵੀ ਮੈਂਬਰਾਂ ਉਤੇ ਕੋਈ ਅਸਰ ਨਾ ਹੋਇਆ।

ਪੰਡਤ ਮਦਨ ਮੋਹਨ ਮਾਲਵੀਆ ਵਰਗੇ ਹਿੰਦੂ ਨੇਤਾ ਬਿਲ ਦੇ ਵਿਰੋਧ ਵਿਚ ਸੰਸਦ ਦੇ ਅੰਦਰ ਅਤੇ ਬਾਹਰ ਲੋਕਮਤ ਜਗਾ ਰਹੇ ਸਨ। ਪਰ ਕੁ. ਪਦਜਾ ਨਾਇਡੂ ਬਿਲ ਦਾ ਸਮਰਥਨ ਕਰਨ ਅਤੇ ਜੁਟਾਉਣ ਲਈ ਆਪਣੀ ਸਾਰੀ ਤਾਕਤ ਲਗਾ ਰਹੀ ਸੀ।

ਬਿਲ ਉਪਰ ਚਰਚਾ ਲੰਬੀ ਹੁੰਦੀ ਜਾ ਰਹੀ ਸੀ। ਗੱਲ ਗੱਲ ਵਿਚ ਦੇਰ ਲਗਾਈ ਜਾ ਰਹੀ ਸੀ, ਇਸ ਲਈ ਕਿਸੇ ਵੀ ਤਰ੍ਹਾਂ ਉਸਨੂੰ ਛੇਤੀ ਨਿਪਟਾਉਣ ਦੀ ਆਸ ਮੱਠੀ ਪੈ ਰਹੀ ਸੀ। ਡਾ. ਅੰਬੇਡਕਰ ਨੇ ਬਹੁਤ ਗੁੱਸੇ ਹੋ ਕੇ ਕਿਹਾ, ''ਸੰਸਦ ਦੇ ਇਤਿਹਾਸ ਵਿਚ ਅਜਿਹਾ ਕਦੀ ਨਹੀਂ ਹੋਇਆ ਕਿ ਇਕ ਇਕ ਅਨੁਛੇਦ ਉਤੇ ਸੱਤ-ਸੱਤ ਦਿਨ ਚਰਚਾ ਚਲਦੀ

ਰਹੇ।''

ਤਲਾਕ ਦੀ ਚੌਥੀ ਧਾਰਾ ਉੱਤੇ ਚਰਚਾ ਹੁੰਦੇ ਸਮੇਂ ਸਾਰੇ ਸੰਸਦ ਮੈਂਬਰ ਅੰਬੇਡਕਰ ਉੱਤੇ ਵਰ੍ਹ ਪਏ। ਕਿਸੇ ਨੇ ਅੰਬੇਡਕਰ ਨੂੰ ''ਕਲਜੁੱਗ ਦਾ ਮਨੂ'' ਕਹਿਕੇ ਸੰਬੋਧਿਤ ਕੀਤਾ। ਵਿਅਕਤੀਗਤ ਵਿਆਖਿਆ ਪ੍ਰਤੀ ਉਦਾਸੀਨ ਡਾ. ਅੰਬੇਡਕਰ ਹੈਰਾਨ ਪਰੇਸ਼ਾਨ ਹੋ ਕੇ ਬੋਲੇ, ''ਤੁਸੀਂ ਮੈਨੂੰ ਜਿੰਨੀਆਂ ਗਾਲ੍ਹਾਂ ਕੱਢਣੀਆਂ ਹੋਣ ਕੱਢ ਲਵੋ ਪਰ ਜ਼ਿਆਦਾ ਸਮਾਂ ਬਰਬਾਦ ਨਾ ਕਰੋ।'' ਮੈਨੂੰ ਇਨ੍ਹਾਂ ਗਾਲ੍ਹਾਂ ਕੱਢਣ ਤੋਂ ਜ਼ਿਆਦਾ ਮਹੱਤਵ ਵਕਤ ਦੇ ਬੀਤਣ ਦਾ ਹੈ।''

ਪਰ ਉਸ ਤੋਂ ਬਾਅਦ ਇਸ ਹਿੰਦੂ ਕੋਡ ਬਿਲ ਦੀਆਂ ਹੋਰ ਧਾਰਾਵਾਂ ਬਹਿਸ ਲਈ ਲਈਆਂ ਹੀ ਨਾ ਗਈਆਂ, ਤਦ ਡਾ. ਅੰਬੇਡਕਰ ਨੂੰ ਅਜਿਹਾ ਲੱਗਾ ਕਿ ਪੰਡਤ ਨਹਿਰੂ ਨੇ ਉਨ੍ਹਾਂ ਦੇ ਨਾਲ ਵਿਸਾਹਘਾਤ ਕੀਤਾ ਹੈ।

27.9.1951 ਨੂੰ ਡਾ. ਅੰਬੇਡਕਰ ਨੇ ਮੰਤਰੀ-ਪਦ ਤੋਂ ਮੁਕਤ ਹੋਣ ਲਈ ਅਸਤੀਫ਼ਾ ਨਹਿਰੂ ਜੀ ਨੂੰ ਭਿਜਵਾ ਦਿੱਤਾ। ਉਨ੍ਹਾਂ ਦੇ ਅਸਤੀਫ਼ੇ ਬਾਰੇ ਬਿਆਨ ਦੇਣ ਦੇ ਲਈ 11.10.1951 ਨੂੰ ਸਭਾਪਤੀ ਵਲੋਂ ਮਨਾਹੀ ਕੀਤੀ ਗਈ। ਉਹ ਫੌਰਨ ਸਭਾ ਗ੍ਰਹਿ ਛੱਡ ਕੇ ਬਾਹਰ ਨਿਕਲ ਆਏ ਅਤੇ ਆਪਣੇ ਅਸਤੀਫ਼ੇ ਦੀਆਂ ਕਾਪੀਆਂ ਉਨ੍ਹਾਂ ਨੇ ਸਮਾਚਾਰ ਪ੍ਰਤੀਨਿਧੀਆਂ ਨੂੰ ਭਿਜਵਾਈਆਂ। ਡਾ. ਅੰਬੇਡਕਰ ਨੇ ਆਪਣੇ ਅਸਤੀਫ਼ੇ ਵਿਚ ਕਿਹਾ, ''ਜਦੋਂ ਸਮਾਜ ਆਪਣੇ ਅਤੀਤ ਨੂੰ ਛੱਡ ਰਿਹਾ ਹੋਵੇ ਅਤੇ ਭਵਿੱਖ ਦਾ ਅੰਦਾਜ਼ਾ ਲਗਾਇਆ ਜਾ ਰਿਹਾ ਹੋਵੇ, ਤਦ ਬਸ ਵਿਵੇਕ ਹੀ ਇਕ ਕਸਵੱਟੀ ਹੈ, ਜਿਸ ਉਤੇ ਕਿਸੇ ਵੀ ਗੱਲ ਨੂੰ ਪਰਖਣਾ ਚਾਹੀਦਾ ਹੈ। ਜੇ ਅਸੀਂ ਸਿਰਫ਼ ਆਰਥਿਕ ਪਹਿਲੂ ਉੱਤੇ ਹੀ ਇਕ ਤੋਂ ਬਾਅਦ ਇਕ ਕਾਨੂੰਨ ਬਣਾਉਂਦੇ ਰਹੇ ਤਾਂ ਇਹ ਸੰਵਿਧਾਨ ਦਾ ਮਖੌਲ ਉਡਾਉਣ ਵਾਂਗ ਹੈ, ਜਾਂ ਰੇਤ ਉਤੇ ਕਿਲਾ ਖੜ੍ਹਾ ਕਰਨ ਦਾ ਜਤਨ ਹੈ।''[1]

22 ਦਸੰਬਰ ਨੂੰ ਪਾਰਲੀਮੈਂਟ ਅਨਿਸ਼ਚਿਤ ਸਮੇਂ ਲਈ ਮੁਲਤਵੀ ਹੋ ਗਈ। ਇਸ ਵਜ੍ਹਾ ਕਾਰਨ ਡਾ. ਅੰਬੇਡਕਰ ਮੁੰਬਈ ਆ ਗਏ। ਉਨ੍ਹਾਂ ਨੇ ਵਰਲੀ ਦੇ ਬੁੱਧ ਵਿਹਾਰ ਵਿਚ ਭਾਸ਼ਣ ਦਿੱਤਾ।

---

1. ਆ. ਪ. ਨਾਰਾਇਣ : ਪੰਨੇ 248-49.

ਜੁਲਾਈ 1951 ਵਿਚ ਡਾ. ਅੰਬੇਡਕਰ ਨੇ ਇੰਡੀਅਨ ਬੁੱਧੀਇਸ਼ਟ ਸੋਸਾਇਟੀ ਦੀ ਸਥਾਪਨਾ ਕੀਤੀ। ਦਿੱਲੀ ਵਿਚ ਅਕਤੂਬਰ 1951 ਵਿਚ ਦਲਿਤ ਫੈਡਰੇਸ਼ਨ ਦੀ ਕਾਰਜਕਾਰਿਣੀ ਸਮਿਤੀ ਦੀ ਬੈਠਕ ਬਾਬਾ ਸਾਹਿਬ ਦੀ ਸਰਪ੍ਰਸਤੀ ਹੇਠ ਹੋਈ। ਇਸ ਸਭਾ ਵਿਚ ਬਾਬਾ ਸਾਹਿਬ ਦੁਆਰਾ ਤਿਆਰ ਕੀਤਾ ਹੋਇਆ ਫੈਡਰੇਸ਼ਨ ਦਾ ਚੋਣ ਐਲਾਨ-ਪੱਤਰ ਮਨਜ਼ੂਰ ਕੀਤਾ ਗਿਆ। ਮਾਨਵੇਂਦ੍ਰ ਨਾਥ ਰਾਇ ਨੇ ਕਸ਼ਮੀਰ ਉਤੇ ਪ੍ਰਗਟ ਕੀਤੀ ਗਈ ਡਾ. ਅੰਬੇਡਕਰ ਦੀ ਰਾਇ ਨਾਲ ਆਪਣੀ ਸਹਿਮਤੀ ਪ੍ਰਗਟ ਕੀਤੀ।

ਥੋੜ੍ਹੇ ਹੀ ਦਿਨਾਂ ਬਾਅਦ ਵਿਸ਼ਵਵਿਦਿਆਲੇ ਦੇ ਵਿਦਿਆਰਥੀਆਂ ਦੇ ਸਾਹਮਣੇ ਸਭ ਨੂੰ ਸੁਚੇਤ ਕਰਦੇ ਹੋਏ ਡਾ. ਅੰਬੇਡਕਰ ਨੇ ਕਿਹਾ, "ਜੇ ਦੇਸ਼ ਕਮਿਊਨਿਸਟ ਹੋ ਜਾਂਦਾ ਹੈ ਤਾਂ ਫੇਰ ਇਸ ਦੇਸ਼ ਦਾ ਭਵਿੱਖ ਖਤਰੇ ਵਿਚ ਪੈ ਜਾਏਗਾ। ਜੇ ਅਸੀਂ ਸਾਰੇ ਕਸ਼ਮੀਰ ਨੂੰ ਨਹੀਂ ਬਚਾ ਸਕਦੇ ਤਾਂ ਘੱਟ ਤੋਂ ਘੱਟ ਆਪਣੇ ਭਰਾਵਾਂ ਨੂੰ ਤਾਂ ਬਚਾ ਲਈਏ। ਹਿੰਦੂਆਂ ਲਈ ਉਨ੍ਹਾਂ ਦਾ ਇਹ ਸੁਨੇਹਾ ਸੀ।

ਇਨ੍ਹੀ ਦਿਨ੍ਹੀ ਉਨ੍ਹਾਂ ਨੇ ਸਮਾਜਵਾਦੀ ਦਲ ਨਾਲ ਚੋਣ ਸਮਝੌਤੇ ਦੇ ਆਸ਼ੇ ਨਾਲ ਕਦਮ ਚੁੱਕਿਆ। ਜਦੋਂ ਉਹ 18 ਨਵੰਬਰ ਨੂੰ ਮੁੰਬਈ ਆਏ ਤਾਂ ਸਮਾਜਵਾਦੀ ਪਾਰਟੀ ਅਤੇ ਦਲਿਤ ਫੈਡਰੇਸ਼ਨ ਵਲੋਂ ਉਨ੍ਹਾਂ ਦਾ ਸ਼ਾਨਦਾਰ ਸੁਆਗਤ ਕੀਤਾ ਗਿਆ। ਬੋਰੀਬੰਦਰ ਸਟੇਸ਼ਨ ਤੋਂ ਉਨ੍ਹਾਂ ਦਾ ਸ਼ਾਨਦਾਰ ਜਲੂਸ ਕਢਿਆ ਗਿਆ ਜਿਹੜਾ ਸਿਧਾਰਥ ਕਾਲਜ ਵਿਚ ਉਨ੍ਹਾਂ ਦੇ ਨਿਵਾਸ ਸਥਾਨ ਤਕ, ਉਨ੍ਹਾਂ ਨੂੰ ਪਹੁੰਚਾਉਣ ਗਿਆ। ਸ਼ਾਮ ਨੂੰ ਚੌਪਾਟੀ 'ਤੇ ਵਿਸ਼ਾਲ ਸਭਾ ਹੋਈ। ਉਸ ਸਭਾ ਵਿਚ ਚੋਣ ਮੁਹਿੰਮ ਦਾ ਆਰੰਭ ਕਰਦੇ ਹੋਏ ਉਨ੍ਹਾਂ ਨੇ ਕਿਹਾ, ਸੁਭਾਸ਼ ਚੰਦਰ ਬੋਸ ਦੇ ਕਾਰਣ ਹੀ ਦੇਸ਼ ਸੁਤੰਤਰ ਹੋਇਆ ਹੈ।" ਦੂਜੇ ਦਿਨ ਫੈਡਰੇਸ਼ਨ ਅਤੇ ਸਮਾਜਵਾਦੀ ਪਾਰਟੀ ਦੁਆਰਾ ਜਹਾਂਗੀਰ ਹਾਲ ਵਿਚ ਆਯੋਜਿਤ ਸਭਾ ਵਿਚ ਉਨ੍ਹਾਂ ਨੇ ਇਹ ਇਲਜ਼ਾਮ ਲਾਇਆ, "ਕਾਂਗਰਸ ਕਾਰਣ ਹੀ ਭ੍ਰਿਸ਼ਟਾਚਾਰ ਦਾ ਭੂਤ ਸਿਰ 'ਤੇ ਸਵਾਰ ਹੋ ਗਿਆ ਹੈ।" ਨਰੇ ਪਾਰਕ ਵਿਚ ਆਯੋਜਿਤ ਸਭਾ ਵਿਚ ਵੀ ਉਨ੍ਹਾਂ ਨੇ ਅਛੂਤਾਂ ਦੇ ਸੁਆਲ ਉਤੇ ਸਰਕਾਰ ਨੂੰ ਫਿਟਕਾਰ ਪਾਈ। 25 ਨਵੰਬਰ ਨੂੰ ਸ਼ਿਵਾਜੀ ਪਾਰਕ ਵਿਚ ਦੋ ਲੱਖ ਸਰੋਤਿਆਂ ਦੀ ਵਿਸ਼ਾਲ ਸਭਾ ਵਿਚ ਉਨ੍ਹਾਂ ਨੇ ਇਕ ਸ਼ਕਤੀਸ਼ਾਲੀ ਵਿਰੋਧੀ ਦਲ ਦੀ ਜ਼ਰੂਰਤ ਉੱਤੇ ਬਲ ਦਿੱਤਾ। ਉਨ੍ਹਾਂ ਨੇ ਇਹ ਸੱਦਾ ਦਿੱਤਾ ਕਿ ਨਹਿਰੂ ਸਮਾਜਵਾਦੀ ਦਲ ਵਿਚ ਸ਼ਰੀਕ ਹੋ ਜਾਣ।

ਜਨਵਰੀ 1952 ਵਿਚ ਆਮ ਚੋਣਾਂ ਹੋਈਆਂ। ਕਿਉਂਕਿ ਅੰਬੇਡਕਰ ਦੀ ਭੂਮਿਕਾ ਕਮਿਊਨਿਸਟ ਵਿਰੋਧੀ ਸੀ, ਇਸ ਲਈ ਕਾ. ਡਾਂਗੇ ਨੇ ਇਹ ਪ੍ਰਚਾਰ ਸ਼ੁਰੂ ਕੀਤਾ ਕਿ ਰਾਖਵੀਂ

ਸੀਟ ਲਈ ਨਾਗਰਿਕ ਕਿਸੇ ਨੂੰ ਵੀ ਆਪਣਾ ਵੋਟ ਨਾ ਦੇਣ। ਲਗਭਗ ਪੰਜਾਹ ਹਜ਼ਾਰ ਵੋਟ ਗ਼ੈਰਕਾਨੂੰਨੀ ਕਰਾਰ ਦਿੱਤੇ ਗਏ। ਇਨ੍ਹਾਂ ਆਮ ਚੋਣਾਂ ਵਿਚ ਡਾ. ਅੰਬੇਡਕਰ ਚੌਦਾਂ ਹਜ਼ਾਰ ਵੋਟਾਂ ਨਾਲ ਹਾਰੇ। ਜਦੋਂ ਚੋਣਾਂ ਦੇ ਨਤੀਜੇ ਨਿਕਲੇ ਤਦ ਡਾ. ਅੰਬੇਡਕਰ ਮੁੰਬਈ ਵਿਚ ਸਨ। ਉਨ੍ਹਾਂ ਨੂੰ ਚੋਣਾਂ ਦੇ ਇਸ ਨਤੀਜੇ ਉਤੇ ਹੈਰਾਨੀ ਹੋਈ। ਇੰਜ ਹੀ ਕਲਕੱਤੇ ਵਿਚ ਸਮਾਜਵਾਦੀ ਪਾਰਟੀ ਦੇ ਨੇਤਾ ਜੈਪ੍ਰਕਾਸ਼ ਨਾਰਾਇਣ ਨੇ ਵੀ ਹੈਰਾਨੀ ਪ੍ਰਗਟ ਕੀਤੀ।

ਡਾ. ਅੰਬੇਡਕਰ ਸੁਭਾਅ ਤੋਂ ਹੀ ਇਕ ਰਾਜਨੀਤਕ ਸਨ। ਉਹ ਰਾਜਨੀਤੀ ਤੋਂ ਨਿਰਲੇਪ ਰਹਿਣਾ ਨਹੀਂ ਚਾਹੁੰਦੇ ਸਨ। 1952 ਵਿਚ ਬੰਬਈ ਵਿਧਾਨ ਮੰਡਲ ਤੋਂ ਰਾਜ ਸਭਾ ਦੇ ਮੈਂਬਰਾਂ ਦੀ ਚੋਣ ਹੋਣੀ ਸੀ। ਉਸਦੇ ਲਈ ਉਮੀਦਵਾਰਾਂ ਨੂੰ ਚੁਣਿਆ ਜਾਣਾ ਸੀ। ਡਾਕਟਰ ਅੰਬੇਡਕਰ ਨੇ ਉਸਦੇ ਲਈ ਆਪਣਾ ਨਾਮਾਕਨ ਪੱਤਰ ਭਰ ਦਿੱਤਾ ਅਤੇ ਸਤਾਰ੍ਹਾਂ ਉਮੀਦਵਾਰਾਂ ਵਿਚੋਂ ਉਹ ਜਿੱਤੇ।

ਮਈ 1952 ਵਿਚ ਰਾਜ ਸਭਾ ਦੀ ਬੈਠਕ ਵਿਚ ਹਾਜ਼ਰ ਰਹਿਣ ਲਈ ਬਾਬਾ ਸਾਹਿਬ ਦਿੱਲੀ ਗਏ। ਬਜਟ ਉੱਤੇ ਚਲ ਰਹੀ ਚਰਚਾ ਵਿਚ ਭਾਗ ਲੈਂਦੇ ਹੋਏ ਉਨ੍ਹਾਂ ਨੇ ਸਰਕਾਰ ਉੱਤੇ ਦਲੀਲਾਂ ਦੀ ਵਾਛੜ ਕਰ ਦਿੱਤੀ। ਉਨ੍ਹਾਂ ਨੇ ਇਹ ਮੰਗ ਪੇਸ਼ ਕੀਤੀ, "ਦੇਸ਼ ਦੇ ਵਿਕਾਸ ਦੇ ਲਈ ਜ਼ਰੂਰੀ ਧਨ ਫੌਜ ਉੱਤੇ ਖਰਚ ਕੀਤਾ ਜਾ ਰਿਹਾ ਹੈ, ਉਸ ਵਿਚ ਕਟੌਤੀ ਕਰਨੀ ਚਾਹੀਦੀ ਹੈ।"

ਕੋਲੰਬੀਆ ਵਿਸ਼ਵਵਿਦਿਆਲੇ ਨੇ ਆਪਣੇ ਸਾਬਕਾ ਵਿਦਿਆਰਥੀਆਂ ਦਾ ਸਨਮਾਨ ਕਰਨ ਦਾ ਨਿਸ਼ਚਾ ਕੀਤਾ। 5 ਜੂਨ 1950 ਨੂੰ ਵਿਸ਼ਵਵਿਦਿਆਲੇ ਦਾ ਡਿਗਰੀਆਂ ਪ੍ਰਦਾਨ ਕਰਨ ਦਾ ਸਮਾਰੋਹ ਹੋਣ ਵਾਲਾ ਸੀ। ਉਸ ਸਮਾਰੋਹ ਵਿਚ ਡਾ. ਅੰਬੇਡਕਰ ਨੂੰ 'ਡਾਕਟਰ ਆਫ ਲਾਅਜ਼' ਦੀ ਉਪਾਧੀ ਦੇਣ ਦਾ ਫ਼ੈਸਲਾ ਕੀਤਾ ਗਿਆ।

31 ਮਈ ਨੂੰ ਡਾ. ਸਾਹਿਬ ਦਿੱਲੀ ਤੋਂ ਮੁੰਬਈ ਪਹੁੰਚੇ। ਉਨ੍ਹਾਂ ਨੂੰ ਇਥੇ ਕ੍ਰਿਕਟ ਕਲੱਬ ਆਫ ਇੰਡੀਆ ਵਿਚ ਸ਼ਾਨਦਾਰ ਦਾਅਵਤ ਦਿੱਤੀ ਗਈ। ਉਥੇ ਵਕਤਿਆਂ ਨੇ ਇਸ ਗੱਲ ਉਤੇ ਹੈਰਾਨੀ ਪ੍ਰਗਟ ਕੀਤੀ ਕਿ ਭਾਰਤ ਦੇ ਕਿਸੇ ਵੀ ਵਿਸ਼ਵਵਿਦਿਆਲੇ ਨੂੰ ਡਾ. ਅੰਬੇਡਕਰ ਦਾ ਮਾਣ ਕਰਨ ਦਾ ਵਿਚਾਰ ਕਿਉਂ ਨਹੀਂ ਸੁੱਝਿਆ? ਇਸ ਮੌਕੇ ਉਤੇ ਬੋਲਦੇ ਹੋਏ ਡਾਕਟਰ ਸਾਹਿਬ ਨੇ ਕਿਹਾ, "ਮਨ ਵਿਚ ਤੁਸੀਂ ਲੋਕ ਇਹ ਕਲਪਨਾ ਵੀ ਨਾ ਕਰੋ ਕਿ ਮੈਂ ਉਥੇ ਆਪਣੇ ਦੇਸ਼ ਦੇ ਖ਼ਿਲਾਫ਼ ਇਕ ਗੱਲ ਵੀ ਕਹਾਂਗਾ। ਮੈਂ ਹਮੇਸ਼ਾ ਦੇਸ਼ ਦੀ ਭਲਾਈ ਲਈ ਹੀ ਲਗਨ ਤੇ ਉਤਸ਼ਾਹ ਨਾਲ ਕੰਮ ਕਰਦਾ ਰਿਹਾ ਹਾਂ। ਮੈਂ ਇਕ ਪਲ ਲਈ ਵੀ ਦੇਸ਼ ਹਿਤ ਤੋਂ ਇਲਾਵਾ ਕਿਸੇ ਗੱਲ ਉਤੇ ਵਿਚਾਰ ਨਹੀਂ ਕੀਤਾ ਹੈ। ਗੋਲਮੇਜ਼ ਸਭਾ ਵਿਚ ਵੀ ਦੇਸ਼ ਪ੍ਰੇਮ ਦੇ ਮਾਮਲੇ ਵਿਚ ਮੈਂ ਮਹਾਤਮਾ ਗਾਂਧੀ ਤੋਂ ਵੀ ਦੋ ਸੌ ਮੀਲ ਅੱਗੇ ਤੁਰਦਾ ਸੀ।"

ਬਾਬਾ ਸਾਹਿਬ ਬੰਬਈ ਤੋਂ 1 ਜੂਨ 1952 ਨੂੰ ਹਵਾਈ ਜਹਾਜ਼ ਦੁਆਰਾ ਨਿਊਯਾਰਕ ਲਈ ਰਵਾਨਾ ਹੋਏ। ਪਤਨੀ ਨੂੰ ਨਾਲ ਲੈ ਜਾਣ ਲਈ ਜ਼ਰੂਰੀ ਰਕਮ ਨਾ ਹੋਣ ਕਰਕੇ ਉਹ ਨਾਲ ਨਹੀਂ ਲਿਜਾ ਸਕੇ। ਹਵਾਈ ਅੱਡੇ ਉਤੇ ਉਨ੍ਹਾਂ ਨੂੰ ਵਿਦਾ ਕਰਨ ਲਈ ਅਣਗਿਣਤ ਲੋਕਾਂ ਦਾ ਇਕੱਠ ਹਾਜ਼ਰ ਸੀ। ਕੋਲੰਬੀਆ ਵਿਸ਼ਵਵਿਦਿਆਲੇ ਨੇ ਨੌਂ ਸਨਮਾਣਿਤ ਵਿਦਵਾਨਾਂ ਨੂੰ 'ਡਾਕਟਰ ਆਫ ਲਾਅਜ਼' ਦੀ ਡਿਗਰੀ ਨਾਲ ਸਨਮਾਣਿਤ ਕੀਤਾ ਸੀ। ਬਾਬਾ ਸਾਹਿਬ ਨੂੰ ਇਹ ਸਨਮਾਨ ਦੇਂਦੇ ਸਮੇਂ ਉਨ੍ਹਾਂ ਦਾ ਪ੍ਰਸ਼ੰਸਾ ਪੱਤਰ ਪੜ੍ਹਦੇ ਹੋਏ ਉਨ੍ਹਾਂ ਨੂੰ ਸੰਵਿਧਾਨ

ਦਾ ਰਚਨਾਕਾਰ, ਮੰਤਰੀ ਮੰਡਲ ਅਤੇ ਰਾਜ ਸਭਾ ਦਾ ਮਾਨਯੋਗ ਮੈਂਬਰ, ਭਾਰਤ ਦਾ ਇਕ ਅਤਿ ਪ੍ਰਮੁਖ ਨਾਗਰਿਕ, ਮਹਾਨ ਸਮਾਜ ਸੁਧਾਰਕ ਅਤੇ ਮਾਨਵੀ ਹੱਕਾਂ ਦਾ ਜੁਝਾਰੂ ਸੰਚਾਲਕ ਕਿਹਾ ਗਿਆ।

14 ਜੂਨ 1952 ਨੂੰ ਡਾਕਟਰ ਸਾਹਿਬ ਵਾਪਸ ਭਾਰਤ ਪਰਤੇ। ਪੱਤਰਕਾਰਾਂ ਨੂੰ ਉੱਤਰ ਦੇਂਦੇ ਹੋਏ ਉਨ੍ਹਾਂ ਨੇ ਕਿਹਾ, "ਅਮਰੀਕਨ ਲੋਕਾਂ ਦੇ ਮਨ ਵਿਚ ਪਾਕਿਸਤਾਨ ਲਈ ਹਮਦਰਦੀ ਨਜ਼ਰ ਆਈ। ਪੁੱਛ ਗਿੱਛ ਕਰਨ 'ਤੇ ਪਤਾ ਚਲਿਆ ਕਿ ਵਿਦੇਸ਼ ਲਈ ਆਪਣੇ ਪ੍ਰਤੀਨਿਧੀ ਭਿਜਵਾਉਂਦੇ ਸਮੇਂ ਪਾਕਿਸਤਾਨ ਬਹੁਤ ਧਿਆਨ ਦਿੰਦਾ ਹੈ। ਭਾਰਤ ਦੇ ਵਿਦੇਸ਼ੀ ਬੁਲਾਰੇ ਅਤੇ ਰਾਜਦੂਤ ਜ਼ਿਆਦਾ ਅਨੁਭਵੀ ਨਹੀਂ ਹੁੰਦੇ। ਉਨ੍ਹਾਂ ਨੂੰ ਸਿਖਾਉਣ ਦਾ ਕੰਮ ਵੀ ਘਟੀਆ ਦਰਜੇ ਦਾ ਹੁੰਦਾ ਹੈ।"

ਮੁੰਬਈ ਦੇ ਅਲਿੰਫਸਟਨ ਹਾਈ ਸਕੂਲ ਦੇ ਸਨੇਹ ਸੰਮੇਲਨ ਵਿਚ ਉਨ੍ਹਾਂ ਨੇ 16 ਦਸੰਬਰ ਨੂੰ ਵਿਦਿਆਰਥੀਆਂ ਨੂੰ ਉਪਦੇਸ਼ ਦਿੱਤਾ। ਇਸ ਮਹੀਨੇ ਉਹ ਪੂਣੇ ਵੀ ਗਏ। ਉਥੇ ਉਨ੍ਹਾਂ ਨੇ 22 ਦਸੰਬਰ ਨੂੰ ਜ਼ਿਲ੍ਹਾ ਗ੍ਰੰਥ-ਘਰ ਵਿਚ ਸ੍ਰੀ ਐੱਲ.ਆਰ. ਗੋਖਲੇ ਦੇ ਫੋਟੇ ਦਾ ਪਰਦਾ-ਚੁਕਣ ਦੀ ਰਸਮ ਕੀਤੀ। ਇਸ ਮੌਕੇ ਉਤੇ ਦਿੱਤੇ ਗਏ ਭਾਸ਼ਣ ਵਿਚ ਉਨ੍ਹਾਂ ਨੇ ਲੋਕਰਾਜ ਨੂੰ ਸਫਲਤਾ ਪੂਰਵਕ ਚਲਾਉਣ ਦੇ ਲਈ ਜ਼ਰੂਰੀ ਗੱਲਾਂ ਸਮਝਾਈਆਂ। ਉਨ੍ਹਾਂ ਨੇ ਕਿਹਾ ਕਿ ਲੋਕਰਾਜ ਦਾ ਸਰੂਪ ਅਤੇ ਉਦੇਸ਼ ਹਮੇਸ਼ਾ ਬਦਲਦਾ ਰਹਿੰਦਾ ਹੈ। ਉਨ੍ਹਾਂ ਨੇ ਅੱਗੇ ਸਪਸ਼ੱਟ ਕੀਤਾ ਕਿ ਲੋਕਰਾਜ ਦੀ ਪ੍ਰਮੁਖ ਵਿਆਖਿਆ ਭਾਰਤੀ ਲੋਕਰਾਜ ਵਿਚ ਕਿਸ ਤਰ੍ਹਾਂ ਤੋੜ-ਮਰੋੜ ਕੇ ਰੱਖ ਦਿੱਤੀ ਜਾਂਦੀ ਹੈ। ਉਨ੍ਹਾਂ ਨੇ ਕਿਹਾ, "ਲੋਕਰਾਜ ਅਜਿਹਾ ਰਾਜ ਪ੍ਰਬੰਧ ਅਤੇ ਪ੍ਰਣਾਲੀ ਹੈ ਜਿਸ ਨਾਲ ਸਮਾਜ ਦੇ ਸਮਾਜਕ ਅਤੇ ਆਰਥਿਕ ਜੀਵਨ ਵਿਚ ਬਿਨਾਂ ਖ਼ੂਨ-ਖਰਾਬੇ ਦੇ ਕ੍ਰਾਂਤੀਕਾਰੀ ਤਬਦੀਲੀ ਲਿਆਈ ਜਾ ਸਕੇ। ਉਨ੍ਹਾਂ ਦੇ ਇਸ ਵਿਚਾਰ ਉਕਸਾਊ ਭਾਸ਼ਣ ਉੱਤੇ ਕਈ ਦਿਨਾਂ ਤਕ ਅਖ਼ਬਾਰਾਂ ਵਿਚ ਚਰਚਾ ਹੁੰਦੀ ਰਹੀ।

24 ਦਸੰਬਰ 1952 ਨੂੰ ਡਾ. ਅੰਬੇਡਕਰ ਨੇ ਕੋਲਹਾਪੁਰ ਸਥਿਤ ਰਾਜਾਰਾਮ ਕਾਲਜ ਦੇ ਵਿਦਿਆਰਥੀ ਸਨੇਹ ਸੰਮੇਲਨ ਵਿਚ ਸਿੱਖਿਆਦਾਇਕ ਭਾਸ਼ਣ ਦੇਂਦੇ ਹੋਏ ਕਿਹਾ, "ਕੋਈ ਵੀ ਪ੍ਰਮੁਖ ਇਸਤਰੀ ਅੱਜ ਇਸਤਰੀਆਂ ਦੇ ਕਲਿਆਣ ਲਈ ਅਗਵਾਈ ਕਰਕੇ ਜੀਅ ਜਾਨ ਨਾਲ ਕੰਮ ਵਿਚ ਖੁਭ ਜਾਣ ਨੂੰ ਤਿਆਰ ਨਹੀਂ ਹੈ। ਹਿੰਦੂ ਕੋਡ ਬਿਲ ਹੁਣ ਫਟੇ ਦੁੱਧ ਵਾਂਗ ਖਰਾਬ ਹੋ ਗਿਆ ਹੈ।

ਭਾਰਤ ਦੇ ਕਿਸੇ ਵੀ ਵਿਸ਼ਵਵਿਦਿਆਲੇ ਨੇ ਬਾਬਾ ਸਾਹਿਬ ਦੇ ਕੰਮਾਂ ਦੀ ਸਿਫ਼ਤ ਨਹੀਂ ਕੀਤੀ। ਪਰ ਹੈਦਰਾਬਾਦ ਦੇ ਇਸਲਾਮੀਆਂ ਵਿਸ਼ਵ ਵਿਦਿਆਲੇ ਨੇ 12 ਜਨਵਰੀ 1952 ਨੂੰ ਉਨ੍ਹਾਂ ਨੂੰ 'ਡਾਕਟਰ ਆਫ ਲਿਟਰੇਚਰ' ਦੀ ਉਪਾਧੀ ਦੇ ਕੇ ਇਸ ਕੰਮ ਵਿਚ ਅੱਗੇ ਹੋਣ ਦਾ ਮਾਣ ਲਿਆ।

ਦਿੱਲੀ ਵਿਚ ਸ੍ਰੀ ਰਾਜਭੋਜ ਨੇ ਫਰਵਰੀ 1953 ਵਿਚ ਸ੍ਰੀ ਐਮ.ਆਰ. ਮੂਰਤੀ ਦੇ ਸਨਮਾਨ ਵਿਚ ਦਾਅਵਤ ਦਿੱਤੀ। ਇਸ ਮੌਕੇ ਉੱਤੇ ਬਾਬਾ ਸਾਹਿਬ ਵੀ ਹਾਜ਼ਰ ਸਨ। ਉਨ੍ਹਾਂ ਨੇ ਕਿਹਾ, "ਆਉਣ ਵਾਲੀ ਪੀੜ੍ਹੀ ਨੇ ਬੁੱਧ ਅਤੇ ਕਾਰਲ ਮਾਰਕਸ - ਇਨ੍ਹਾਂ ਵਿਚੋਂ ਕਿਸੇ ਇੱਕ ਦੀ ਚੋਣ ਕਰਨੀ ਹੈ।"

24 ਫਰਵਰੀ ਨੂੰ ਡੀ.ਜੀ. ਯਾਧਵ ਨੂੰ ਉਨ੍ਹਾਂ ਨੇ ਇਕ ਆਤਮ ਚਿੰਤਨ ਕਰਨ ਯੋਗ

ਅਤੇ ਗਿਆਨਮਈ ਪੱਤਰ ਭੇਜਿਆ ਸੀ। ਉਸ ਵਿਚ ਉਨ੍ਹਾਂ ਨੇ ਲਿਖਿਆ ਸੀ, "ਜ਼ਿਆਦਾਤਰ ਲੋਕ ਨਿੱਜੀ ਸੁਖ ਪ੍ਰਾਪਤ ਕਰਨ ਲਈ ਭੱਜਦੇ-ਫਿਰਦੇ ਹਨ, ਪਰ ਚੰਗੇ ਵਿਵਹਾਰ ਅਤੇ ਸ਼ੁੱਧ ਵਿਚਾਰਾਂ ਤੋਂ ਮਿਲਣ ਵਾਲਾ ਅਧਿਆਤਮਕ ਆਨੰਦ ਕੁਝ ਨਿਰਾਲਾ ਅਤੇ ਅਨੋਖਾ ਹੁੰਦਾ ਹੈ। ਇਸ ਲਈ ਮੈਂ ਬਹੁਤ ਸੁਖੀ ਹਾਂ। ਮੰਨਿਆ ਕਿ ਅਰੋਗਤਾ ਮਹੱਤਵਪੂਰਣ ਗੱਲ ਹੈ, ਫਿਰ ਵੀ ਸੰਤੋਸ਼ ਉਸ ਤੋਂ ਜ਼ਿਆਦਾ ਮਹਾਨ ਹੈ।

ਮਈ 1953 ਵਿਚ ਬਾਬਾ ਸਾਹਿਬ ਨੇ ਮੁੰਬਈ ਵਿਚ ਲਗਭਗ 50,000 ਲੋਕਾਂ ਦੇ ਸਾਹਮਣੇ ਭਗਵਾਨ ਬੁੱਧ ਦੇ ਨਿਰਵਾਣ ਵਾਲੇ ਦਿਨ ਇਕ ਭਾਸ਼ਣ ਦਿੱਤਾ ਕਿ ਇਸ ਤੋਂ ਬਾਅਦ ਉਹ ਆਪਣਾ ਸਾਰਾ ਜੀਵਨ ਬੁੱਧ ਧਰਮ ਦੇ ਕੰਮ ਵਿਚ ਲਗਾ ਦੇਣਗੇ, ਇਹ ਨਿਸ਼ਚਾ ਉਨ੍ਹਾਂ ਨੇ ਦੁਹਰਾਇਆ।

ਹੈਦਰਾਬਾਦ ਰਿਆਸਤ ਦੇ ਕਿਸਾਨ ਮਜ਼ਦੂਰ ਫੈਡਰੇਸ਼ਨ ਵਲੋਂ ਔਰੰਗਾਬਾਦ ਵਿਖੇ ਆਯੋਜਿਤ ਬੈਠਕ ਵਿਚ ਉਨ੍ਹਾਂ ਨੇ ਭਾਸ਼ਣ ਦਿੱਤਾ। ਉਨ੍ਹਾਂ ਨੇ ਕਿਹਾ, "ਰਾਜਨੀਤੀ ਹੀ ਸਭ ਕੁਝ ਨਹੀਂ ਹੈ। ਦਲਿਤਾਂ ਦੇ ਪ੍ਰਸ਼ਨ ਉੱਤੇ ਵਿਚਾਰ ਅਤੇ ਅਭਿਆਸ ਰਾਜਨੀਤਕ, ਸਮਾਜਕ, ਧਾਰਮਿਕ ਸਾਰੇ ਦ੍ਰਿਸ਼ਟੀਕੋਣਾਂ ਤੋਂ ਕੀਤਾ ਜਾਣਾ ਚਾਹੀਦਾ ਹੈ।"

ਔਰੰਗਾਬਾਦ ਵਿਚ ਪੱਤਰਕਾਰਾਂ ਨਾਲ ਮੁਲਾਕਾਤ ਕਰਦਿਆਂ ਉਨ੍ਹਾਂ ਨੇ ਸਾਫ਼-ਸਾਫ਼ ਕਿਹਾ, "ਜਦੋਂ ਆਂਧਰ ਇਕ ਭਾਸ਼ਾਈ ਰਾਜ ਬਣ ਚੁੱਕਾ ਹੈ ਤਦ ਹੋਰ ਭਾਸ਼ਾਈ ਰਾਜ ਵੀ ਬਣਨਗੇ ਹੀ। ਮਹਾਰਾਸ਼ਟਰ ਨੂੰ ਦੋ ਰਾਜਾਂ ਵਿਚ ਰਖਿਆ ਜਾਏ। ਉਦਾਂ ਹੀ ਕਸ਼ਮੀਰੀ ਲੋਕਾਂ ਦਾ ਲੋਕ ਮਤ ਲੈ ਕੇ ਉਸਦਾ ਵੀ ਸਥਾਈ ਨਿਪਟਾਰਾ ਹੋ ਜਾਣਾ ਚਾਹੀਦਾ ਹੈ।" ਆਪਣੇ ਇਸ ਪ੍ਰਵਾਸ ਵਿਚ ਜਿਹੜਾ ਵੀ ਵਿਅਕਤੀ ਉਨ੍ਹਾਂ ਨੂੰ ਮਿਲਣ ਆਇਆ, ਉਸਨੂੰ ਅਤੇ ਸੰਸਥਾ ਦੇ ਸਾਰੇ ਪਦਅਧਿਕਾਰੀਆਂ ਨੂੰ ਉਨ੍ਹਾਂ ਨੇ ਬਾਮਸੇਨ ਵਣ ਮਹਿਕਮੇ ਵਿਚ ਰੁਖ ਲਗਾਉਣ ਲਗਾਇਆ ਅਤੇ ਇਸ ਤਰ੍ਹਾਂ ਹਜ਼ਾਰਾਂ ਰੁਖ ਲਗਵਾ ਦਿੱਤੇ।

2 ਸਤੰਬਰ 1953 ਨੂੰ ਰਾਜਸਭਾ ਵਿਚ 'ਆਂਧਰ ਰਾਜ' ਬਣਾਉਣ ਦਾ ਬਿਲ ਪੇਸ਼ ਕੀਤਾ ਗਿਆ। ਇਸ ਬਿਲ ਉਤੇ ਡਾ. ਅੰਬੇਡਕਰ ਨੇ ਉਸ ਸਮੇਂ ਸਰਕਾਰ ਦੀ ਜ਼ੋਰਦਾਰ ਆਲੋਚਨਾ ਕੀਤੀ। ਉਨ੍ਹਾਂ ਨੇ ਕਿਹਾ, "ਆਪਣੇ ਸਿਧਾਂਤ ਦੀ ਸਿੱਧੀ ਲਈ ਪੋਟੀ ਸ੍ਰੀ ਰਾਮੁਲੂ ਨੂੰ ਆਪਣੇ ਪ੍ਰਾਣਾਂ ਦੀ ਬਲੀ ਦੇਣੀ ਪਈ। ਜੇ ਕਿਸੇ ਦੂਜੇ ਦੇਸ਼ ਵਿਚ ਅਜਿਹਾ ਹੋਇਆ ਹੁੰਦਾ ਤਾਂ ਉਥੋਂ ਦੀ ਜਨਤਾ ਨੇ ਸਰਕਾਰ ਦੀਆਂ ਧੱਜੀਆਂ ਉਡਾ ਦਿੱਤੀਆਂ ਹੁੰਦੀਆਂ।" ਉਨ੍ਹਾਂ ਨੇ ਤਤਕਾਲੀਨ ਗ੍ਰਹਿ ਮੰਤਰੀ ਉਤੇ ਦੋਸ਼ ਲਾਉਂਦੇ ਹੋਏ ਸਮਝਾਇਆ ਕਿ ਸਰਕਾਰ ਨੇ ਘੱਟ ਗਿਣਤੀਆਂ ਦੀ ਸੁਰੱਖਿਆ ਲਈ ਬਿਲ ਵਿਚ ਕੋਈ ਵਿਵਸਥਾ ਨਹੀਂ ਕੀਤੀ ਹੈ।

ਦੂਜੇ ਹਫ਼ਤੇ ਉਨ੍ਹਾਂ ਨੇ ਪੇਪਸੂ ਵਿਚ ਰਾਸ਼ਟਰਪਤੀ ਰਾਜ ਦਾ ਸਮਾਂ ਵਧਾਉਣ ਲਈ ਪੇਸ਼ ਕੀਤੇ ਗਏ ਬਿਲ ਉਤੇ ਜ਼ੋਰਦਾਰ ਵਿਆਖਿਆ ਕੀਤੀ। ਨਾਲ ਹੀ ਉਨ੍ਹਾਂ ਨੇ ਅਣਚੁਣੇ ਸ੍ਰੀ ਰਾਜਗੋਪਾਲਚਾਰੀ ਅਤੇ ਮੋਰਾਰਜੀ ਦੇਸਾਈ ਨੂੰ ਪ੍ਰਦੇਸ਼ਾਂ ਦੇ ਮੁਖ ਮੰਤਰੀ ਬਣਾਉਣ ਲਈ ਵੀ ਸਰਕਾਰ ਨੂੰ ਦੋਸ਼ ਦਿੱਤਾ। ਉਨ੍ਹਾਂ ਨੇ 'ਸਪੈਸ਼ਲ ਮੈਰਿਜ ਬਿਲ' ਉੱਤੇ ਵੀ ਭਾਸ਼ਣ ਦਿੱਤਾ। 18 ਸਤੰਬਰ 1953 ਨੂੰ 'ਸਟੇਟ ਡਿਊਟੀ ਬਿਲ' ਉਤੇ ਬੋਲਦੇ ਹੋਏ ਉਨ੍ਹਾਂ ਨੇ ਕਿਹਾ, "ਦੂਜਿਆਂ ਜਾਂ ਪਰਾਇਆਂ ਦੀ ਅੰਨ੍ਹੇਵਾਹ ਨਕਲ ਕਰਕੇ ਕੁਝ ਨਹੀਂ ਹਾਸਲ ਹੋਵੇਗਾ, ਜੋ ਕੁਝ ਯੂਰਪ ਦੇ ਲਈ ਠੀਕ ਹੋਵੇਗਾ ਉਹ ਭਾਰਤ ਦੇ ਲਈ ਵੀ ਠੀਕ ਰਹੇਗਾ, ਇਹ ਸੰਭਵ ਨਹੀਂ ਹੈ।"

ਉਨ੍ਹਾਂ ਨੇ ਇਹ ਚਿਤਾਵਨੀ ਦੇਂਦੇ ਹੋਏ ਖਤਰੇ ਦੀ ਸੂਚਨਾ ਦਿੱਤੀ। ਪੂੰਜੀਪਤੀ ਅਤੇ ਪੂੰਜੀ ਇਨ੍ਹਾਂ ਦਾ ਅੰਤਰ ਸਮਝਾਉਂਦੇ ਹੋਏ ਉਨ੍ਹਾਂ ਨੇ ਕਿਹਾ. ''ਦੇਸ਼ ਦੀ ਪੂੰਜੀ ਵਧਣੀ ਹੀ ਚਾਹੀਦੀ ਹੈ, ਪਰ ਪੂੰਜੀਪਤੀ ਨਹੀਂ।''

ਮਰਾਠਵਾੜਾ ਦੀ ਦਲਿਤ ਫੈਡਰੇਸ਼ਨ ਵਲੋਂ ਭੂਮੀਹੀਣਾਂ ਨੂੰ ਸਰਕਾਰੀ ਬੰਜਰ ਜ਼ਮੀਨ ਦਿਵਾਉਣ ਲਈ ਸਤਿਆਗ੍ਰਹਿ ਕੀਤਾ ਗਿਆ ਸੀ। ਇਸ ਵਿਚ ਲਗਭਗ 1700 ਸਤਿਯਆਗ੍ਰਹੀਆਂ ਨੂੰ ਗ੍ਰਿਫਤਾਰ ਕੀਤਾ ਗਿਆ ਸੀ। ਨਵੰਬਰ 1953 ਵਿਚ ਡਾ. ਅੰਬੇਡਕਰ ਨੇ ਸਤਿਆਗ੍ਰਹਿ ਬੰਦ ਕਰਨ ਦਾ ਐਲਾਨ ਕੀਤਾ। ਕੁਦਰਤ ਨੂੰ ਚਾਹੁਣ ਵਾਲੇ ਡਾ. ਅੰਬੇਡਕਰ ਨੂੰ ਜਦੋਂ ਇਹ ਪਤਾ ਚਲਿਆ ਕਿ ਉਨ੍ਹਾਂ ਦੇ ਪੈਰੋਕਾਰਾਂ ਨੇ ਸਤਿਆਗ੍ਰਹਿ ਕਰਦੇ ਸਮੇਂ ਰੁਖ ਕੱਟ ਸੁੱਟੇ ਹਨ ਤਾਂ ਉਨ੍ਹਾਂ ਨੂੰ ਬੜਾ ਦੁੱਖ ਹੋਇਆ।

ਡਾ. ਅੰਬੇਡਕਰ ਦੀ ਵਿਦਾਣੀ ਸੱਟ ਲਾਉਣ ਵਾਲੀ ਆਲੋਚਨਾ ਕਾਰਨ ਮਾਰਚ 1954 ਵਿਚ 'ਦਿ ਅਨਟਚੇਬਿਲਟੀ (ਆਫੈਂਸ) ਐਕਟ 1953' ਬਿਲ ਪਾਸ ਕੀਤਾ ਗਿਆ।

ਦਿਨੋਂ ਦਿਨ ਬਾਬਾ ਸਾਹਿਬ ਦੀ ਤਬੀਅਤ ਤੇਜ਼ੀ ਨਾਲ ਵਿਗੜਦੀ ਜਾ ਰਹੀ ਸੀ। ਫੇਰ ਵੀ ਉਨ੍ਹਾਂ ਨੇ 8 ਜਨਵਰੀ 1954 ਨੂੰ ਆਚਾਰੀਆ ਅਤਰੇ ਦੀ ਫਿਲਮ 'ਮਹਾਤਮਾ ਫੂਲੇ ਦੇ ਮਹੂਰਤ' 'ਤੇ ਹਾਜ਼ਰ ਰਹਿ ਕੇ ਆਪਣੀਆਂ ਸ਼ੁਭ ਕਾਮਨਾਵਾਂ ਦਿੱਤੀਆਂ। ਬਾਬਾ ਸਾਹਿਬ ਨੇ ਜਿਨ੍ਹਾਂ ਨੂੰ ਆਪਣਾ ਗੁਰੂ ਐਲਾਨ ਕੀਤਾ ਸੀ, ਉਨ੍ਹਾਂ ਮਹਾਤਮਾ ਫੂਲੇ ਦਾ ਇਹ ਜੀਵਨ-ਚਰਿੱਤਰ ਵੀ ਬਾਬਾ ਸਾਹਿਬ ਆਪ ਲਿਖਣਾ ਚਾਹੁੰਦੇ ਸਨ, ਪਰ ਇਹ ਸੰਭਵ ਨਾ ਹੋ ਸਕਿਆ। ਅਤਰੇ ਦੀ ਇਸ ਫਿਲਮ ਨੇ ਮਹਾਤਮਾ ਫੂਲੇ ਦਾ ਨਾਂ ਪਿੰਡ-ਪਿੰਡ ਵਿਚ ਬੁੱਢਿਆਂ-ਬੱਚਿਆਂ ਤਕ ਪਹੁੰਚਾਇਆ।

## 53

ਮਾਰਚ ਮਹੀਨੇ ਵਿਚ ਡਾ. ਅੰਬੇਡਕਰ ਪਾਰਲੀਮੈਂਟ ਦੀ ਬੈਠਕ ਵਿਚ ਹਾਜਰ ਰਹੇ। ਭੰਡਾਰਾ ਦੀ ਖਾਲੀ ਲੋਕ ਸਭਾ ਸੀਟ ਲਈ ਉਪ ਚੋਣਾਂ ਐਲਾਨ ਹੋਈਆਂ। ਆਮ ਸੀਟ ਲਈ ਅਸ਼ੋਕ ਮਹਿਤਾ ਅਤੇ ਰਾਖਵੀਂ ਸੀਟ ਲਈ ਡਾ. ਅੰਬੇਡਕਰ ਖੜ੍ਹੇ ਹੋਏ। ਡਾ. ਅੰਬੇਡਕਰ ਨੇ ਅਸ਼ੋਕ ਮਹਿਤਾ ਨੂੰ ਆਪਣਾ ਸਮਰਥਨ ਦਿੱਤਾ ਸੀ।

ਕਮਿਊਨਿਸਟ ਪਾਰਟੀ ਦੀ ਨਾਗਪੁਰ ਸ਼ਾਖਾ ਨੇ ਡਾ. ਅੰਬੇਡਕਰ ਦੀ ਉਮੀਦਵਾਰੀ ਦਾ ਸਮਰਥਨ ਕੀਤਾ। ਪਰਜਾ ਸਮਾਜਵਾਦੀ ਪਾਰਟੀ ਨੇ ਡਾ. ਅੰਬੇਡਕਰ ਦੀ ਪਾਰਟੀ ਨਾਲ ਗਠਜੋੜ ਕੀਤਾ ਸੀ। 20 ਅਪ੍ਰੈਲ 1954 ਨੂੰ ਡਾ. ਅੰਬੇਡਕਰ ਆਪਣੀ ਪਤਨੀ ਸੌ. ਸਵਿਤਾ ਅੰਬੇਡਕਰ ਦੇ ਨਾਲ ਨਾਗਪੁਰ ਪਹੁੰਚੇ।

ਮਾਊਂਟ ਹੋਟਲ ਵਿਚ ਬੁਲਾਏ ਵਿਅਕਤੀਆਂ ਨੂੰ ਸੰਬੋਧਿਤ ਕਰਦੇ ਹੋਏ ਡਾ. ਅੰਬੇਡਕਰ ਨੇ ਕਿਹਾ, "ਸੱਤਾ 'ਚ ਬਣੇ ਦਲ ਉੱਤੇ ਬੰਦਸ਼ ਰੱਖਣ ਲਈ ਪ੍ਰਬਲ ਵਿਰੋਧੀ ਪੱਖ ਹੋਣਾ ਜ਼ਰੂਰੀ ਹੈ। ਦੂਸਰੇ ਮਹਾਂਯੁੱਧ ਤੋਂ ਪਹਿਲੇ ਜਰਮਨੀ ਦੇਸ਼ ਚਹੁੰ ਪਾਸਿਆਂ ਤੋਂ ਘੇਰ ਲਿਆ ਗਿਆ ਸੀ। ਸਾਡੇ ਦੇਸ਼ ਦੀ ਵੀ ਇਹੀ ਹਾਲਤ ਹੈ। ਜਲਦੀ ਹੀ ਸਾਰੇ ਮੁਸਲਿਮ ਦੇਸ਼ਾਂ ਦਾ ਸਾਂਝਾ ਇਸਲਾਮੀ ਰਾਸ਼ਟਰ ਬਣਨ ਵਾਲਾ ਹੈ। ਅੱਜ ਸਾਡਾ ਇਕ ਵੀ ਮਿੱਤਰ ਨਹੀਂ ਹੈ। ਇਸ ਲਈ ਸਾਡੇ ਦੇਸ਼ ਲਈ ਸ਼ਸਤਰੀਕਰਣ ਤੋਂ ਸਿਵਾ ਹੋਰ ਕੋਈ ਰਸਤਾ ਨਹੀਂ ਹੈ। ਸਾਨੂੰ ਫੌਰਨ ਤੈਅ ਕਰ ਲੈਣਾ ਚਾਹੀਦਾ ਹੈ ਕਿ ਸਾਡੇ ਲਈ ਲੋਕਰਾਜ ਲਾਭਕਾਰੀ ਹੈ ਜਾਂ ਕਮਿਊਨਿਜ਼ਮ। ਫਿਰ ਸਾਨੂੰ ਉਸ ਗੁਟ ਦੇ ਰਾਸ਼ਟਰਾ ਨਾਲ ਮਿਤਰਤਾ ਕਰ ਲੈਣੀ ਚਾਹੀਦੀ ਹੈ।" ਦੂਜੇ ਦਿਨ ਡਾ. ਅੰਬੇਡਕਰ ਚੋਣ-ਪ੍ਰਚਾਰ ਲਈ ਭੰਡਾਰਾ ਗਏ। ਉੱਥੇ ਉਨ੍ਹਾਂ ਨੇ ਆਪਣੇ ਭਾਸ਼ਣ ਵਿਚ ਕਿਹਾ ਕਿ ਆਜ਼ਾਦੀ ਦਾ ਗਰੀਬ ਤਬਕੇ ਨੂੰ ਕੋਈ ਫਾਇਦਾ ਨਹੀਂ ਹੋਇਆ ਹੈ ਅਤੇ ਸਰਕਾਰ ਨੇ ਉਨ੍ਹਾਂ ਦੀ ਕਿਸੇ ਵੀ ਸਮੱਸਿਆ ਨੂੰ ਨਹੀਂ ਸੁਲਝਾਇਆ ਹੈ। ਉਨ੍ਹਾਂ ਨੇ ਵਿਨੋਬਾ ਭਾਵੇ ਦੇ ਸਰਵੋਦਿਆਵਾਦ ਦੀ ਵੀ ਆਲੋਚਨਾ ਕੀਤੀ।

29 ਅਪ੍ਰੈਲ ਨੂੰ ਡਾ. ਅੰਬੇਡਕਰ ਨੇ ਵੜਸਾ ਦੀ ਚੋਣ ਸਭਾ ਵਿਚ ਭਾਸ਼ਣ ਦਿੱਤਾ।

2 ਮਈ 1954 ਨੂੰ ਅੰਬੇਡਕਰ ਨਾਗਪੁਰ ਵਿਖੇ ਵਿਦਰਭ ਸਾਹਿਤ ਸੰਘ ਦੇ ਦਫਤਰ ਗਏ ਅਤੇ ਉਥੇ ਸੰਘ ਦੇ ਕਾਰਜਕਰਤਿਆ ਨਾਲ ਚਰਚਾ ਕੀਤੀ।

ਚੋਣਾਂ ਦੇ ਨਤੀਜੇ ਨਿਕਲਣ ਤੋਂ ਪਹਿਲਾਂ ਬਾਬਾ ਸਾਹਿਬ ਬੁੱਧ ਜਯੰਤੀ ਸਮਾਰੋਹ ਲਈ ਰੰਗੂਨ ਗਏ ਸਨ। ਉਨ੍ਹਾਂ ਨੂੰ ਉਥੇ ਪਤਾ ਚਲਿਆ ਕਿ ਉਹ ਚੋਣਾਂ ਹਾਰ ਗਏ ਹਨ। ਉਨ੍ਹਾ ਨੂੰ ਕੁਲ ਮਿਲਾ ਕੇ 1,32,483 ਵੋਟਾਂ ਮਿਲੀਆਂ ਸਨ, ਪਰ ਉਹ ਸਿਰਫ 8361 ਵੋਟਾਂ ਨਾਲ ਹਾਰੇ ਸਨ।

ਲਗਭਗ ਦੋ ਮਹੀਨਿਆਂ ਤਕ ਰੰਗੂਨ ਰਹਿ ਕੇ ਉਨ੍ਹਾਂ ਨੇ ਉਥੋਂ ਦੇ ਵਿਸਾਖੀ ਪੁੰਨਿਆਂ ਦੇ ਸਮਾਰੋਹ ਦਾ ਸੂਖਮ ਅਧਿਐਨ ਕੀਤਾ। ਉਨ੍ਹਾਂ ਨੇ ਜੂਨ ਮਹੀਨੇ ਵਿਚ ਐਲਾਨ ਕੀਤਾ ਸੀ ਕਿ ਬੰਗਲੌਰ ਵਿਚ ਬੁੱਧ ਧਰਮ ਦੇ ਪ੍ਰਚਾਰਕ ਤਿਆਰ ਕਰਨ ਲਈ ਸਿਖਲਾਈ ਕੇਂਦਰ ਆਰੰਭ ਕੀਤਾ ਜਾ ਰਿਹਾ ਹੈ।

ਆਪਣੀ ਡਿਗਦੀ ਹੋਈ ਸਿਹਤ ਦੀ ਪਰਵਾਹ ਨਾ ਕਰਦੇ ਹੋਏ ਬਾਬਾ ਸਾਹਿਬ ਹਮੇਸ਼ਾ ਕੰਮ ਵਿਚ ਲੀਨ ਰਹਿੰਦੇ ਸਨ। ਉਨ੍ਹਾਂ ਦਾ ਲਿਖਣਾ ਤੇ ਪੜ੍ਹਨਾ ਲਗਾਤਾਰ ਚਲਦਾ ਰਹਿੰਦਾ ਸੀ। ਉਨ੍ਹਾ ਨੇ ਰਾਜ ਸਭਾ ਵਿਚ ਵਿਦੇਸ਼ ਨੀਤੀ ਉੱਤੇ 26 ਅਗਸਤ 1954 ਨੂੰ ਤਿੱਖੀ ਟੀਕਾ ਟਿੱਪਣੀ ਕੀਤੀ। ਉਨ੍ਹਾਂ ਨੇ ਰੂਸ ਦੀ ਹੱਕ ਭਰੀ ਨੀਤੀ ਦੀ ਵੀ ਸਖ਼ਤ ਆਲੋਚਨਾ ਕੀਤੀ।'' ਸਾਮਵਾਦ ਫੈਲਣ ਵਾਲੀ ਜੰਗਲ ਦੀ ਅੱਗ ਹੈ। ਉਹ ਸਭ ਕੁਝ ਭਸਮ ਕਰ ਦਿੰਦੀ ਹੈ। ਲੋਕਰਾਜ ਵੀ ਭਸਮ ਹੋ ਜਾਏਗਾ।'' ਇਹ ਕਹਿ ਕੇ ਉਨ੍ਹਾਂ ਨੇ ਯੂਰਪ ਦੇ ਦੇਸ਼ਾਂ ਅਤੇ ਅਮਰੀਕਾ ਦੀ ਵਿਦੇਸ਼ ਨੀਤੀ ਦੀ ਤਿੱਖੀ ਆਲੋਚਨਾ ਕੀਤੀ। ਅੰਤ ਵਿਚ ਉਨ੍ਹਾਂ ਨੇ ਸਾਰੇ ਮੈਂਬਰਾਂ ਨੂੰ ਚੀਨ ਬਾਰੇ ਸੰਕੇਤ ਦਿੰਦੇ ਹੋਏ ਕਿਹਾ, ''ਭਾਰਤ ਉਤੇ ਹਮਲਾ ਤਾਂ ਹੋਵੇਗਾ ਹੀ ਅਤੇ ਇਹ ਹਮਲਾ ਉਹੀ ਲੋਕ ਕਰਨਗੇ ਜਿਨ੍ਹਾਂ ਨੂੰ ਹਮਲਾ ਕਰਨ ਦੀ ਆਦਤ ਪੈ ਗਈ ਹੈ।'' ਮਾਓ ਜੇ ਤੁੰਗ ਨੇ ਬੋਧੀਆਂ ਨਾਲ ਜਿਹੜਾ ਵਿਹਾਰ ਕੀਤਾ ਉਸ ਉਤੇ ਦੋਸ਼ ਲਾਉਂਦੇ ਹੋਏ ਉਨ੍ਹਾਂ ਨੇ ਕਿਹਾ, ''ਰਾਜਨੀਤੀ ਵਿਚ ਪੰਚਸ਼ੀਲ ਦੀ ਕੋਈ ਅਹਿਮੀਅਤ ਨਹੀਂ ਹੈ, ਘੱਟ ਤੋਂ ਘੱਟ ਕਮਿਊਨਿਸਟ ਦੇਸ਼ਾਂ ਵਿਚ ਤਾਂ ਹੈ ਹੀ ਨਹੀਂ। ਸਾਰਾ ਏਸ਼ੀਆ ਅੱਜ ਯੁੱਧ ਦਾ ਮੈਦਾਨ ਬਣਿਆ ਹੋਇਆ ਹੈ। ਇਸ ਲਈ ਭਾਰਤ ਨੂੰ ਫੌਰਨ ਲੋਕਰਾਜੀ ਦੇਸ਼ਾਂ ਨਾਲ ਹੱਥ ਮਿਲਾ ਲੈਣਾ ਬਹੁਤ ਜ਼ਰੂਰੀ ਹੈ।'' ਉਸ ਸਮੇਂ ਗੋਆ ਪ੍ਰਦੇਸ਼ ਪੁਰਤਗਾਲੀਆਂ ਦੇ ਕਬਜ਼ੇ ਵਿਚ ਸੀ। ਉਨ੍ਹਾਂ ਨੇ ਸੁਝਾਇਆ ਸੀ ਕਿ ਗੋਆ ਉਤੇ ਪੁਲਸ ਕਾਰਵਾਈ ਕਰਕੇ ਉਸ ਉਤੇ ਕਬਜ਼ਾ ਕਰ ਲੈਣਾ ਚਾਹੀਦਾ ਹੈ। ਚੀਨ ਬਾਰੇ ਡਾ. ਅੰਬੇਡਕਰ ਨੇ ਜਿਹੜੀ ਭਵਿੱਖਬਾਣੀ ਕੀਤੀ ਸੀ ਉਹ ਅੱਖਰ ਅੱਖਰ ਸਹੀ ਨਿਕਲੀ। ਚੀਨ ਨੇ 1962 ਵਿਚ ਭਾਰਤ ਉਤੇ ਹਮਲਾ ਕੀਤਾ ਅਤੇ ਹਜ਼ਾਰਾਂ ਮੀਲਾਂ ਦਾ ਇਲਾਕਾ ਹੜੱਪ ਲਿਆ।

ਅਨੁਸੂਚਿਤ ਜਾਤ.ਾਂ ਅਤੇ ਜਮਾਤਾਂ ਬਾਰੇ ਜਦੋਂ ਸੰਸਦ ਦੇ ਸਾਹਮਣੇ ਰਿਪੋਰਟ ਰੱਖੀ ਗਈ ਅਤੇ ਉਸ ਉੱਤੇ ਚਰਚਾ ਸ਼ੁਰੂ ਹੋਈ ਤਾਂ ਡਾ. ਅੰਬੇਡਕਰ ਨੇ ਅਛੂਤਾਂ ਦੇ ਸੁਧਾਰ ਲਈ ਕੁਝ ਸੁਝਾਓ ਪੇਸ਼ ਕੀਤੇ। ਭਾਵੇਂ ਉਹ ਸੰਵਿਧਾਨ ਵਿਚ ਜਦ ਚਾਹੇ ਤਦ ਸੁਧਾਰ ਕਰਵਾਉਣ ਦੇ ਵਿਰੋਧੀ ਸਨ, ਫੇਰ ਵੀ ਉਨ੍ਹਾਂ ਨੇ ਇਹ ਸੁਝਾਇਆ ਕਿ ਸੰਵਿਧਾਨ ਵਿਚ ਯੋਗ ਸੁਧਾਰ ਕਰਕੇ ਸਾਰੀ ਬੰਜਰ ਜ਼ਮੀਨ ਨੂੰ ਭਾਰਤ ਸਰਕਾਰ ਆਪਣੇ ਹੱਕ ਵਿਚ ਲੈ ਲਵੇ ਅਤੇ ਉਸਨੂੰ ਅਛੂਤਾਂ ਵਿਚ ਵੰਡ ਦੇਵੇ। ਉਦਾਂ ਹੀ ਉਨ੍ਹਾਂ ਨੇ ਸਲਾਹ ਦਿੱਤੀ ਕਿ ਲੂਣ ਉਤੇ ਹਲਕਾ ਜਿਹਾ ਕਰ ਲਗਾ ਕੇ, ਨਾਲ ਹੀ ਗਾਂਧੀ ਟ੍ਰਸਟ ਫੰਡ ਬਣਾਕੇ ਉਸਦੇ ਜ਼ਰੀਏ ਇਹ ਸਾਰਾ ਮਹਿਸੂਲ ਸਰਕਾਰ ਅਛੂਤਾਂ ਦੀ ਉਨਤੀ ਲਈ ਅਤੇ ਉਨ੍ਹਾਂ ਦੇ ਰਹਿਣ ਲਈ ਬਸਤੀਆਂ ਬਣਾਉਣ ਵਿਚ ਲਗਾਏ। ਉਨ੍ਹਾਂ ਨੇ ਮੈਂਬਰਾਂ ਨੂੰ ਯਾਦ ਦੁਆਇਆ ਕਿ, ''ਅਛੂਤ ਗਾਂਧੀ ਜੀ ਦੇ ਲਾਡਲੇ ਸਨ, ਇਹ ਤਾਂ ਤੁਸੀਂ ਸਭ ਜਾਣਦੇ ਹੀ ਹੋ।''

ਆਪਣੇ ਭਾਸ਼ਣ ਦੇ ਪ੍ਰਵਾਹ ਵਿਚ ਉਨ੍ਹਾਂ ਨੇ ਸਰੋਤਿਆਂ ਦਾ ਧਿਆਨ ਇਸ ਪਾਸੇ ਵੀ ਖਿੱਚਿਆ ਕਿ ਅੰਗਰੇਜ਼ੀ ਰਾਜ ਦੁਆਰਾ ਵਿਦਿਆਰਥੀਆਂ ਨੂੰ ਉੱਚੀ ਪੜ੍ਹਾਈ ਲਈ

ਇੰਗਲੈਂਡ ਭਿਜਵਾਉਣ ਦੀ ਯੋਜਨਾ, ਰਾਜ ਗੋਪਾਲਅਚਾਰੀਆ ਦੇ ਸਿੱਖਿਆ ਮੰਤਰੀ ਰਹਿੰਦੇ ਸਮੇਂ ਬੰਦ ਕਰ ਦਿੱਤੀ ਗਈ ਸੀ।

ਇਨ੍ਹੀਂ ਦਿਨੀਂ ਸਰਕਾਰ ਨੇ ਸੰਵਿਧਾਨ ਸੁਧਾਰ ਦਾ ਤੀਜਾ ਬਿਲ ਪੇਸ਼ ਕੀਤਾ। ਡਾ. ਅੰਬੇਡਕਰ ਦੇ ਸਿਰ ਤੋਂ ਪੈਰਾਂ ਤਕ ਅੱਗ ਲੱਗ ਗਈ। ਲਗਭਗ ਚਾਰ ਹੀ ਸਾਲਾਂ ਵਿਚ ਸੰਵਿਧਾਨ ਵਿਚ ਇਹ ਤੀਜਾ ਸੁਧਾਰ ਵੇਖ ਕੇ ਉਨ੍ਹਾਂ ਨੇ ਕਿਹਾ, ''ਸੰਸਾਰ ਦੇ ਇਤਿਹਾਸ ਵਿਚ ਕਿਸੇ ਵੀ ਸੰਵਿਧਾਨ ਵਿਚ ਇੰਨੀ ਜਲਦੀ ਸੁਧਾਰ ਨਹੀਂ ਸੁਝਾਏ ਗਏ ਹਨ। ਸਿਰਫ਼ ਬਹੁਮਤ ਦੇ ਜ਼ੋਰ 'ਤੇ ਇਸ ਤਰ੍ਹਾਂ ਦੀ ਜਲਦੀ ਕਰਨਾ ਸੰਵਿਧਾਨ ਦਾ ਮਜ਼ਾਕ ਉਡਾਉਣ ਵਾਂਗ ਹੈ। ਸਾਨੂੰ ਸੰਵਿਧਾਨ ਅਤੇ ਕਾਨੂੰਨ ਵਿਚ ਫ਼ਰਕ ਰੱਖਣਾ ਚਾਹੀਦਾ ਹੈ।''

3 ਅਕਤੂਬਰ 1954 ਨੂੰ ਡਾ. ਸਾਹਿਬ ਨੇ, ''ਮੇਰਾ ਨਿੱਜੀ ਤੱਤ ਗਿਆਨ'' ਵਿਸ਼ੇ ਉਤੇ ਵਾਰਤਾ ਪ੍ਰਸਾਰਿਤ ਕੀਤੀ। ਉਹਨਾਂ ਕਿਹਾ, 'ਸੁਤੰਤਰਤਾ, ਬਰਾਬਰੀ ਅਤੇ ਭਾਈਚਾਰਾ ਇਹ ਤਿੰਨੇ ਹੀ ਤੱਤ ਸਾਡੇ ਜੀਵਨ ਦੇ ਆਧਾਰ ਹਨ। ਇਨ੍ਹਾਂ ਦੇ ਬੀਜ ਫਰੈਂਚ ਰਾਜ ਕ੍ਰਾਂਤੀ ਜਾਂ ਰਾਜਨੀਤੀ ਵਿਚ ਨਾ ਹੋ ਕੇ ਬੁੱਧ ਧਰਮ ਵਿਚ ਹਨ। ਸੰਵਿਧਾਨ ਵਿਚ ਭਾਵੇਂ ਰਾਜਨੀਤੀ ਦੇ ਇਨ੍ਹਾਂ ਤੱਤਾਂ ਦੀ ਸ਼ਮੂਲੀਅਤ ਹੋਵੇ, ਫੇਰ ਵੀ ਉਨ੍ਹਾਂ ਨੂੰ ਸਮਾਜਕ ਜੀਵਨ ਵਿਚ ਅਮਲ ਵਿਚ ਲਿਆਉਣਾ ਜ਼ਰੂਰੀ ਹੈ।

# 54

ਰੰਗੂਨ ਵਿਚ 'ਵਰਲਡ ਫੈਲੋਸ਼ਿਪ ਆਫ ਬੁੱਧੀਸਟ' ਨਾਂ ਦੀ ਸੰਸਥਾ ਦੇ ਦਸੰਬਰ 1954 ਵਾਲੀ ਤੀਜੀ ਬੈਠਕ ਵਿਚ ਡਾ. ਅੰਬੇਡਕਰ ਹਾਜ਼ਰ ਰਹੇ। ਸਭਾ ਨੂੰ ਸੰਬੋਧਿਤ ਕਰਦੇ ਹੋਏ ਉਨ੍ਹਾਂ ਨੇ ਆਪਣੇ ਭਾਸ਼ਣ ਵਿਚ ਹੈਰਾਨੀ ਪ੍ਰਗਟ ਕੀਤੀ, "ਜਿਸ ਦੇਸ਼ ਵਿਚ ਭਗਵਾਨ ਬੁੱਧ ਦਾ ਜਨਮ ਹੋਇਆ ਉਸੇ ਦੇਸ਼ ਵਿਚ ਉਨ੍ਹਾਂ ਦੇ ਧਰਮ ਦਾ ਪਤਨ ਹੋ ਜਾਏ।"

ਆਪਣੇ ਭਾਸ਼ਣ ਵਿਚ ਉਨ੍ਹਾਂ ਨੇ ਭਾਰਤੀ ਸੰਵਿਧਾਨ ਤਿਆਰ ਕਰਦੇ ਸਮੇਂ ਦੇ ਅਨੁਭਵਾਂ ਦੀ ਜਾਣਕਾਰੀ ਦਿੰਦੇ ਹੋਏ ਕਿਹਾ, "ਬਿਨਾਂ ਕਿਸੇ ਦੇ ਵਿਰੋਧ ਦੇ ਮੈਂ ਪਾਲੀ ਭਾਸ਼ਾ ਦੇ ਅਧਿਐਨ ਨੂੰ ਸੰਵਿਧਾਨ ਵਿਚ ਜੁੜਵਾ ਸਕਿਆ ਹਾਂ ਅਤੇ ਨਾਲ ਹੀ ਰਾਸ਼ਟਰਪਤੀ ਭਵਨ ਦੇ ਸਾਹਮਣੇ ਅਸ਼ੋਕ ਦੀ 'ਸਿੰਘ ਮੁਦਰਾ' ਅਤੇ ਰਾਸ਼ਟਰੀ ਝੰਡੇ ਉਤੇ ਅਸ਼ੋਕ ਚੱਕਰ ਨੂੰ ਰਖਵਾ ਸਕਿਆ ਹਾਂ। ਮੈਂ ਮੁੰਬਈ ਅਤੇ ਔਰੰਗਾਬਾਦ ਦੇ ਕਾਲਜਾਂ ਵਿਚ ਇਹ ਵਿਵਸਥਾ ਕੀਤੀ ਹੈ ਕਿ ਬੁੱਧ ਧਰਮ ਦੇ ਅਧਿਐਨ ਨੂੰ ਹੌਸਲਾ ਅਫ਼ਜ਼ਾਈ ਮਿਲ ਸਕੇ।" ਬਾਬਾ ਸਾਹਿਬ ਨੇ ਅੰਗਰੇਜ਼ੀ, ਮਰਾਠੀ, ਹਿੰਦੀ ਅਤੇ ਗੁਜਰਾਤੀ - ਇਨ੍ਹਾਂ ਚਾਰ ਭਾਸ਼ਾਵਾਂ ਵਿਚ ਪਾਲੀ ਭਾਸ਼ਾ ਦਾ ਸ਼ਬਦ ਕੋਸ਼ ਤਿਆਰ ਕਰਨ ਦਾ ਕਾਰਜ ਆਪ ਸ਼ੁਰੂ ਕੀਤਾ ਸੀ।[1]

ਸਭਾ ਖਤਮ ਹੋਣ 'ਤੇ ਪ੍ਰਤੀਨਿਧੀਆਂ ਨੂੰ ਬਰਮਾ ਦੀ ਸਾਬਕਾ ਰਾਜਧਾਨੀ ਮਾਂਡਲੇ ਵਿਖਾਉਣ ਲਈ ਲੈ ਜਾਇਆ ਗਿਆ। ਡਾ. ਸਾਹਿਬ ਉਥੇ ਡਾ. ਆਰ. ਐੱਲ. ਸੋਨੀ ਦੇ ਘਰ ਕਰੀਬ ਇਕ ਹਫ਼ਤਾ ਰਹੇ। ਇੱਥੇ ਉਨ੍ਹਾਂ ਨੇ ਬੁੱਧ ਦੇ 2500ਵੇਂ ਜਨਮ ਦਿਹਾੜੇ ਤੇ ਬੁੱਧ ਧਰਮ ਅਪਣਾਉਣ ਦਾ ਨਿਸ਼ਚਾ ਕੀਤਾ ਸੀ।[2]

ਰੰਗੂਨ ਤੋਂ ਵਾਪਸ ਆਉਣ ਤੋਂ ਕਰੀਬ ਪੰਜ ਮਹੀਨਿਆਂ ਬਾਅਦ ਡਾ. ਅੰਬੇਡਕਰ ਨੇ ਦੇਹੂ ਰੋਡ ਦੇ ਬੁੱਧ ਵਿਹਾਰ ਵਿਚ ਉਸ ਬੁੱਧ ਮੂਰਤੀ ਦੀ ਸਥਾਪਨਾ ਕੀਤੀ, ਜਿਹੜੀ ਉਨ੍ਹਾਂ ਨੂੰ ਰੰਗੂਨ ਵਿਚ ਭੇਂਟ ਕੀਤੀ ਗਈ ਸੀ। ਇਸ ਮੌਕੇ ਉੱਤੇ 20,000 ਲੋਕਾਂ ਨੂੰ ਸੰਬੋਧਿਤ ਕਰਦੇ ਹੋਏ ਉਨ੍ਹਾਂ ਨੇ ਕਿਹਾ, "2500 ਸਾਲ ਬਾਅਦ ਬੁੱਧ ਧਰਮ ਦਾ ਭਾਰਤ ਵਿਚ ਦੁਬਾਰਾ ਜੀਵਨ ਹੋ ਰਿਹਾ ਹੈ। ਪਢਰਪੁਰ ਦੇ ਵਿਠੋਬਾ ਇਹ ਬੁੱਧ ਹੀ ਹਨ, ਇਸ ਬਾਰੇ ਜਿਹੜਾ ਲੇਖ ਲਿਖ ਰਿਹਾ ਹਾਂ, ਉਸਨੂੰ ਮੈਂ ਭਾਰਤੀ ਇਤਿਹਾਸ ਸੁਧਾਰ ਮੰਡਲ ਦੇ ਸਾਹਮਣੇ ਪੜ੍ਹਨ ਵਾਲਾ

---

1. ਮਹਾਰਾਸ਼ਟਰ ਰਾਜ ਕੋਲ ਬਾਬਾ ਸਾਹਿਬ ਅੰਬੇਡਕਰ ਦੇ ਜਿਹੜੇ ਕਾਗਜ਼ ਅਤੇ ਚਿੱਠੀਆਂ ਇਕੱਠੇ ਹੋਏ ਹਨ ਉਨ੍ਹਾਂ ਵਿਚ ਲਗਭਗ ਦੋ ਹਜ਼ਾਰ ਸ਼ਬਦਾਂ ਦੇ ਅਰਥ ਲਿਖੇ ਹੋਏ ਕਾਰਡ ਮਿਲੇ ਹਨ। ਨਾਲ ਹੀ ਪਾਲੀ ਭਾਸ਼ਾ ਦੇ ਵਿਆਕਰਣ ਦੇ ਵੀ 64 ਪੰਨੇ ਪ੍ਰਾਪਤ ਹੋਏ ਹਨ। ਇਹ ਵਿਆਕਰਣ '1X1' ਫੁੱਟ ਕਾਗ਼ਜਾਂ 'ਤੇ ਛਪਿਆ ਹੋਇਆ ਹੈ।
2. ਸੰਘਰਕਸ਼ਿਤ, ਪੰਨਾ 76.

ਹਾਂ। ਪਾਂਡੂਰੰਗ ਪੁੰਡਰੀਕ ਸ਼ਬਦ ਦਾ ਹੀ ਰੂਪ ਹੈ। ਪੁੰਡਰੀਕ ਦਾ ਇਕ ਅਰਥ ਕਮਲ ਹੁੰਦਾ ਹੈ। ਕਮਲ ਬੁੱਧ ਦਾ ਨਾਂ ਹੈ।'' ਉਨ੍ਹਾਂ ਨੇ ਅੱਗੇ ਕਿਹਾ, ''ਮੇਰੇ ਜੀਵਨ ਦਾ ਸੱਚਾ ਕੰਮ ਹੁਣ ਸ਼ੁਰੂ ਹੋ ਰਿਹਾ ਹੈ, ਖਤਮ ਨਹੀਂ।'' ਡਾ. ਅੰਬੇਡਕਰ ਦਾ ਵਿੱਠਲ ਬਾਰੇ ਲੇਖ ਪੂਰਣ ਨਹੀਂ ਹੋ ਸਕਿਆ। ਉਨ੍ਹਾਂ ਨੇ ਇਹ ਵੀ ਐਲਾਨ ਕੀਤਾ ਕਿ ਉਹ ਆਮ ਲੋਕਾਂ ਲਈ ਬੁੱਧ ਚਰਿਤਰ ਲਿਖ ਰਹੇ ਹਨ ਅਤੇ ਛੇਤੀ ਹੀ ਉਹ ਬੁੱਧ ਧਰਮ ਨੂੰ ਸਵੀਕਾਰ ਕਰਨ ਵਾਲੇ ਹਨ।

ਵਲੀ ਸਿਨਹਾ ਨੂੰ ਇਕ ਪੱਤਰ ਲਿਖ ਕੇ ਉਨ੍ਹਾਂ ਨੂੰ ਸੂਚਿਤ ਕੀਤਾ ਕਿ ਆਮ ਲੋਕਾਂ ਦੇ ਧਰਮ ਬਦਲੀ ਲਈ ਉਨ੍ਹਾਂ ਨੇ ਇਕ 'ਧਰਮ ਦੀਖਿਆ ਵਿਧੀ' ਤਿਆਰ ਕੀਤੀ ਹੈ।

ਜੂਨ 1954 ਦੇ ਦਰਮਿਆਨ ਬਾਬਾ ਸਾਹਿਬ ਬੰਗਲੌਰ ਵਿਚ ਮੈਸੂਰ ਨਰੇਸ਼ ਨੂੰ ਮਿਲੇ ਸਨ। ਉਸ ਸਮੇਂ ਮਹਾਰਾਜ ਨੇ ਉਨ੍ਹਾਂ ਨੂੰ ਇਕ ਏਕੜ ਜ਼ਮੀਨ ਦਾਨ ਵਿਚ ਦਿੱਤੀ। ਇਸ ਜ਼ਮੀਨ ਉੱਤੇ ਬੁੱਧ ਧਰਮ ਦੇ ਪ੍ਰਚਾਰ ਲਈ ਪ੍ਰਚਾਰ ਸਿਖਲਾਈ ਕੇਂਦਰ ਕਾਇਮ ਕਰਨ ਦਾ ਬਾਬਾ ਸਾਹਿਬ ਨੇ ਨਿਸ਼ਚਾ ਕੀਤਾ।

ਇਨ੍ਹੀਂ ਦਿਨੀਂ ਬਾਬਾ ਸਾਹਿਬ ਦੀ ਸੰਵਿਧਾਨ ਸੁਧਾਰ ਦੇ ਸੁਆਲ ਉਤੇ ਪੰਡਤ ਪੰਤ ਦੇ ਨਾਲ ਕਹਾ-ਸੁਣੀ ਹੋ ਗਈ। ਆਪਣੀ ਡਿਗਦੀ ਹੋਈ ਸਿਹਤ ਦੀ ਪਰਵਾਹ ਨਾ ਕਰਕੇ ਡਾ. ਸਾਹਿਬ ਪਾਰਲੀਮੈਂਟ ਵਿਚ ਚਲ ਰਹੇ ਰੋਜ਼ ਦੇ ਕੰਮਕਾਜ ਵਿਚ ਹਿੱਸਾ ਲੈਂਦੇ ਰਹਿੰਦੇ ਸਨ।

ਮਈ 1955 ਵਿਚ ਬਾਬਾ ਸਾਹਿਬ ਦੀ ਸਿਹਤ ਬਹੁਤ ਡਿਗ ਗਈ। ਬਿਨਾਂ ਸਹਾਰੇ ਦੇ ਉਹ ਚਲ ਫਿਰ ਨਹੀਂ ਸਕਦੇ ਸਨ। ਉਨ੍ਹਾਂ ਨੂੰ ਸਾਹ ਲੈਣ ਵਿਚ ਵੀ ਤਕਲੀਫ਼ ਹੋ ਰਹੀ ਸੀ, ਤਦ ਆਕਸੀਜਨ ਸਿਲੰਡਰ ਮੰਗਵਾਉਣਾ ਪਿਆ ਸੀ। ਉਸਦੀ ਕਦੀ-ਕਦੀ ਵਰਤੋਂ ਕਰਨੀ ਜ਼ਰੂਰੀ ਹੋ ਜਾਂਦੀ ਸੀ।

19.6.1955 ਨੂੰ ਡਾ. ਅੰਬੇਡਕਰ ਭਵਨ ਵਿਚ ਹੋਏ ਸ਼ੈਡਊਲਡ ਕਾਸਟ ਫੈਡਰੇਸ਼ਨ ਦੇ ਵੈਲਫੇਅਰ ਐੱਸੋਸੀਏਸ਼ਨ ਦੁਆਰਾ ਆਯੋਜਿਤ ਸੰਮੇਲਨ ਵਿਚ ਹਾਜ਼ਰ ਰਹਿ ਕੇ ਉਨ੍ਹਾਂ ਨੇ ਪ੍ਰਤੀਨਿਧੀਆਂ ਦਾ ਮਾਰਗ ਦਰਸ਼ਨ ਕੀਤਾ ਅਤੇ ਕਾਰਜਕਾਰਿਣੀ ਸਮਿਤੀ ਮੁੱਕਰਰ ਕੀਤੀ।[1]

ਸਿਹਤ ਠੀਕ ਨਾ ਹੋਣ ਕਾਰਨ ਹੁਣ ਉਨ੍ਹਾਂ ਨੂੰ ਰਾਜ ਸਭਾ ਦੀ ਬੈਠਕ ਵਿਚ ਹਾਜ਼ਰ ਰਹਿਣਾ ਮੁਸ਼ਕਿਲ ਹੋ ਗਿਆ, ਤਦ ਉਨ੍ਹਾਂ ਨੇ ਸਭਾਪਤੀ ਨੂੰ ਬੇਨਤੀ ਭੇਜੀ ਅਤੇ ਉਸ ਅਨੁਸਾਰ 29 ਮਾਰਚ 1955 ਤੋਂ ਉਨ੍ਹਾਂ ਨੂੰ ਨੌਵੀਂ ਬੈਠਕ ਤਕ ਛੁੱਟੀ ਦਿੱਤੀ ਗਈ।

27 ਅਗਸਤ 1955 ਨੂੰ ਦਲਿਤ ਫੈਡਰੇਸ਼ਨ ਦੀ ਕਾਰਜਕਾਰਿਣੀ ਨੇ ਕੇਂਦਰੀ ਅਤੇ ਰਾਜ ਵਿਧਾਨ ਸਭਾਵਾਂ ਤੋਂ ਅਨੁਸੂਚਿਤ ਜਾਤੀ ਦੀਆਂ ਰਾਖਵੀਆਂ ਥਾਵਾਂ ਨੂੰ ਰੱਦ ਕਰਨ ਦਾ ਪ੍ਰਸਤਾਵ ਪਾਸ ਕੀਤਾ। ਇਸੇ ਬੈਠਕ ਵਿਚ ਫੈਡਰੇਸ਼ਨ ਦੇ ਸੰਚਾਲਕ ਸ੍ਰੀ ਰਾਜਭੋਜ ਨੂੰ ਸੰਚਾਲਕ ਪਦ ਤੋਂ ਹਟਾ ਦਿੱਤਾ ਗਿਆ ਅਤੇ ਉਨ੍ਹਾਂ ਦੀ ਜਗ੍ਹਾ ਬੈਰਿਸਟਰ ਰਾਜਾਭਾਊ ਖੋਬਰਾਗਡੇ ਨੂੰ ਚੁਣ ਲਿਆ ਗਿਆ।

1955 ਦੇ 19 ਅਕਤੂਬਰ ਨੂੰ ਮਹਾਂਬੁੱਧੀ ਸੋਸਾਇਟੀ ਨੂੰ ਵਲੀ ਸਿਨਹਾਂ ਦਾ ਲਿਖਿਆ

1. ਸ਼ਾਸਤਰੀ, ਸੋਹਨ ਲਾਲ, ਪੰਨਾ 210.

ਹੋਇਆ ਪੱਤਰ ਮਿਲਿਆ। ਉਨ੍ਹਾਂ ਨੇ ਮਹਾਂਬੁੱਧੀ ਸੋਸਾਇਟੀ ਦੁਆਰਾ ਪ੍ਰਕਾਸ਼ਿਤ ਡਾ. ਅੰਬੇਡਕਰ ਦੇ ਲੇਖ, "ਬੁੱਧ ਅਤੇ ਉਨ੍ਹਾਂ ਦੇ ਧਰਮ ਦਾ ਭਵਿਖ" ਦੀ ਫਰੈਂਚ ਲੇਖਕ ਦੁਆਰਾ ਪੁਨਰ ਛਪਾਈ ਕਰਨ ਦੀ ਆਗਿਆ ਚਾਹੀ ਸੀ। 7 ਨਵੰਬਰ ਨੂੰ ਡਾਕਟਰ ਸਾਹਿਬ ਨੇ ਵਲੀ ਸਿਨਹਾ ਨੂੰ ਉੱਤਰ ਭੇਜਿਆ। ਉਸ ਵਿਚ ਉਨ੍ਹਾਂ ਨੇ ਲਿਖਿਆ, "ਅਸੀਂ ਔਰੰਗਾਬਾਦ ਵਿਚ ਆਪਣੀ ਜ਼ਮੀਨ ਉਤੇ ਕਾਇਮ ਉੱਚੀ ਟੇਕੜੀ 'ਤੇ ਬੁੱਧ ਦਾ ਇਕ ਸ਼ਾਨਦਾਰ ਮੰਦਰ ਬਣਾ ਰਹੇ ਹਾਂ। ਵੇਰੂਲ ਦੀ ਦਸਵੀਂ ਗੁਫਾ ਦੇ ਸ਼ਿਲਪ ਅਨੁਸਾਰ ਤਿਆਰ ਹੋਣ ਵਾਲੇ ਇਸ ਮੰਦਰ ਲਈ ਲਗਭਗ ਤਿੰਨ ਲੱਖ ਰੁਪਏ ਖਰਚ ਹੋਣਗੇ। ਤੁਸੀਂ ਔਰੰਗਾਬਾਦ ਵਿਚ ਬਣ ਰਹੇ ਇਸ ਮੰਦਰ ਦੀ ਉਸਾਰੀ ਦੇ ਲਈ 25000 ਰੁਪਏ ਦੇ ਰਹੇ ਹੋ, ਇਹ ਪਤਾ ਚਲਿਆ ਹੈ। ਇਸ ਬਾਰੇ ਚਰਚਾ ਕਰਨ ਲਈ ਤੁਸੀਂ ਖੁਦ ਪਧਾਰੋ।"[1]

1956 ਦੇ ਸ਼ੁਰੂ ਵਿਚ ਡਾਕਟਰ ਦਾ 'ਦਿ ਬੁੱਧਾ ਐਂਡ ਹਿਜ਼ ਧੱਮਾ' ਇਹ ਅੰਗਰੇਜ਼ੀ ਵਿਚ ਲਿਖਿਆ ਗ੍ਰੰਥ ਸੰਪੂਰਣ ਹੋਇਆ। ਇਸ ਗ੍ਰੰਥ ਨੂੰ ਪਹਿਲੇ 'ਦਿ ਬੁੱਧਾ ਐਂਡ ਹਿਜ ਗਾਸਪੇਲ' ਨਾਂ ਨਾਲ ਕਾਗਜ਼ ਦੇ ਇਕ ਪਾਸੇ ਛਪਵਾ ਕੇ ਪੰਜਾਹ ਕੁ ਕਾਪੀਆਂ ਤਿਆਰ ਕੀਤੀਆਂ ਗਈਆਂ ਸਨ ਅਤੇ ਉਨ੍ਹਾਂ ਨੂੰ ਖਾਸ ਵਿਅਕਤੀਆਂ ਪਾਸ ਭਿਜਵਾਇਆ ਗਿਆ ਸੀ। ਇਹ ਗ੍ਰੰਥ ਬਾਬਾ ਸਾਹਿਬ ਸੰਨ 1951 ਤੋਂ ਲਿਖ ਰਹੇ ਸਨ। ਇਹ ਗ੍ਰੰਥ ਸਹੀ ਮਾਅਨਿਆਂ ਵਿਚ ਉਨ੍ਹਾਂ ਦੀ ਮੌਤ ਤੋਂ ਬਾਅਦ ਪ੍ਰਕਾਸ਼ਿਤ ਹੋਇਆ।

ਪਿਛਲੇ ਪੰਜ-ਛੇ ਸਾਲਾਂ ਤੋਂ ਬਾਬਾ ਸਾਹਿਬ 'ਬੁੱਧ ਅਤੇ ਕਾਰਲ ਮਾਰਕਸ'[2] ਰੈਵੋਲਿਊਸ਼ਨ ਐਂਡ ਕਾਊਂਟਰ ਰੈਵੋਲਿਊਸ਼ਨ'[3] ਅਤੇ ਰਿਡਲਸ ਆਫ ਹਿੰਦੂਇਜ਼ਮ' ਇਨ੍ਹਾਂ ਤਿੰਨ ਗ੍ਰੰਥਾਂ ਦਾ ਲੇਖਣ ਕਰ ਰਹੇ ਸਨ। ਬੁੱਧ ਆਨ ਕਾਰਲ ਮਾਰਕਸ' ਗ੍ਰੰਥ ਅੱਜ ਤਕ ਕਿਸੇ ਨੂੰ ਨਹੀਂ ਮਿਲ ਸਕਿਆ ਹੈ। ਇਨ੍ਹਾਂ ਤਿੰਨਾਂ ਵਿਸ਼ਿਆਂ ਉਤੇ ਜਿਹੜਾ ਵੀ ਲੇਖਕ ਕਾਰਜ ਹਾਈ-ਕੋਰਟ ਦੇ ਕਾਗਜ਼ਾਤ ਵਿਚ ਮਿਲਿਆ ਹੈ ਉਸਨੂੰ ਮਹਾਰਾਸ਼ਟਰ ਰਾਜ ਦੁਆਰਾ ਪ੍ਰਕਾਸ਼ਿਤ "ਡਾ. ਅੰਬੇਡਕਰ : ਰਾਇਟਿੰਗਜ਼ ਐਂਡ ਸਪੀਚਜ਼" ਗ੍ਰੰਥਮਾਲਾ ਦੇ ਖੰਡ ਤਿੰਨ, ਚਾਰ ਅਤੇ ਪੰਜ ਵਿਚ ਸ਼ਾਮਿਲ ਕੀਤਾ ਗਿਆ ਹੈ। ਇਨ੍ਹਾਂ ਸਾਰੀਆਂ ਰਚਨਾਵਾਂ ਤੋਂ ਪਤਾ ਚਲਦਾ ਹੈ ਕਿ ਬਾਬਾ ਸਾਹਿਬ ਦਾ ਹਿੰਦੂ ਧਰਮ ਸ਼ਾਸਤਰ, ਤੱਤ ਗਿਆਨ ਅਤੇ ਇਤਿਹਾਸ ਦਾ ਡੂੰਘਾ ਅਧਿਐਨ ਸੀ। ਉਨ੍ਹਾਂ ਦੇ ਨਿਬੰਧ, 'ਫਿਲਾਸਫੀ ਆਫ ਹਿੰਦੂਇਜ਼ਮ', 'ਟਰਾਇਮਫ ਆਫ ਬ੍ਰਹਮਿਜ਼ਮ', 'ਭਗਵਤ ਗੀਤਾ', 'ਬੁੱਧ ਐਂਡ ਕਾਰਲ ਮਾਰਕਸ' - ਇਨ੍ਹਾਂ ਸਭ ਦਾ ਅਧਿਐਨ ਕਰਨ ਤੇ ਉਨ੍ਹਾਂ ਦੀ ਵਿਦਵਤਾ ਦਾ ਇਕ ਅਨੋਖਾ ਪਹਿਲੂ ਨਜ਼ਰ ਆਉਂਦਾ ਹੈ।[4] ਤਿਲਕ, ਭੰਡਾਰਕਰ,

---

1. ਵਲੀ ਸਿਨਹਾਂ ਨੂੰ ਭੇਜੇ ਗਏ ਪੱਤਰ (7.11.1955) ਹਾਈਕੋਰਟ ਦੇ ਕਾਗਜ਼.
2. ਇਸ ਗ੍ਰੰਥ ਦੇ ਬਾਰੇ ਕੀਰ ਅਤੇ ਵਲੀ - ਇਨ੍ਹਾਂ ਦੋਹਾਂ ਗ੍ਰੰਥਕਾਰਾਂ ਨੇ ਲਿਖਿਆ ਹੈ ਕਿ ਸਿਰਫ਼ ਇਕ ਅਧਿਆਇ ਲਿਖਣਾ ਬਾਕੀ ਰਹਿ ਗਿਆ ਸੀ। ਪਰ ਇਹ ਗ੍ਰੰਥ ਹਾਈਕੋਰਟ ਦੇ ਕਾਗਜ਼ਾਤ ਵਿਚ ਵੀ ਨਹੀਂ ਮਿਲਿਆ। ਜਿਹੜਾ ਨਿਬੰਧ ਤੀਜੇ ਖੰਡ ਵਿਚ ਪ੍ਰਸਿੱਧ ਹੋਇਆ ਹੈ ਉਹ ਨਿਸ਼ਚੇ ਹੀ ਇਹ ਗ੍ਰੰਥ ਨਹੀਂ ਹੈ।
3. ਰਿਵੋਲਿਊਸ਼ਨ ਐਂਡ ਕਾਊਂਟਰ ਰੇਵੋਲਿਊਸ਼ਨ, ਇਸ ਗ੍ਰੰਥ ਦਾ ਮੁਢਲਾ ਰੂਪ ਮਿਲਿਆ ਪਰ ਉਸਦੇ ਸਾਰੇ ਅਧਿਆਇ ਨਹੀਂ ਮਿਲੇ।
4. ਇਨ੍ਹਾਂ ਤੋਂ ਇਲਾਵਾ ਅਛੂਤਾਂ ਦੇ ਸਮਾਜਿਕ, ਰਾਜਨੀਤਿਕ, ਆਰਥਿਕ ਅਤੇ ਧਾਰਮਿਕ ਮਸਲਿਆਂ ਉਤੇ ਵਿਸਤਾਰ ਪੂਰਵਕ ਵਿਚਾਰ ਪ੍ਰਗਟ ਕਰਨ ਵਾਲੇ ਉਨ੍ਹਾਂ ਦੇ ਲਗਭਗ ਤੀਹ ਨਿਬੰਧ ਮਹਾਰਾਸ਼ਟਰ ਰਾਜ ਦੁਆਰਾ ਪ੍ਰਕਾਸ਼ਿਤ ਪੰਜਵੇਂ ਖੰਡ ਵਿਚ ਸ਼ਾਮਲ ਕੀਤੇ ਗਏ ਹਨ। ਉਨ੍ਹਾਂ ਦੀਆਂ ਕਈ ਰਚਨਾਵਾਂ ਅਧੂਰੀਆਂ ਰਹਿ ਗਈਆਂ। ਕੁਝ ਗਾਇਬ ਹੋ ਗਈਆਂ ਹਨ। ਡਾ. ਅੰਬੇਡਕਰ ਦਾ ਸੰਪੂਰਣ ਸਾਹਿਤ ਦਸ ਹਜ਼ਾਰ ਪੰਨਿਆਂ ਤੋਂ ਜ਼ਿਆਦਾ ਹੈ।

ਨਿਆਂ ਮੂਰਤੀ ਤੇਲੰਗ, ਪਾਂ.ਵਾ. ਕਾਣੇ ਆਦਿ ਧਰਮ ਸ਼ਾਸਤਰ ਦਾ ਆਲੋਚਨਾਤਮਕ ਅਧਿਐਨ ਕਰਨ ਵਾਲਿਆਂ ਦੀ ਸ਼੍ਰੇਣੀ ਵਿਚ ਬਾਬਾ ਸਾਹਿਬ ਦਾ ਇਹ ਲੇਖਨ-ਕਾਰਜ ਉਨ੍ਹਾਂ ਨੂੰ ਥਾਂ ਦਿਵਾਉਂਦੇ ਹੋਏ ਧਰਮ-ਪੰਡਤਾਂ ਲਈ ਇਕ ਚੁਣੌਤੀ ਬਣਿਆ ਹੈ।

ਬਾਬਾ ਸਾਹਿਬ ਦਾ ਲਿਖਣ-ਕਾਰਜ ਦਿਨ ਰਾਤ ਚਲਦਾ ਰਹਿੰਦਾ ਸੀ। ਆਪਣੇ ਰੱਤੂ ਨਾਂ ਦੇ ਇਕ ਨਿਜੀ ਸਹਾਇਕ ਨੂੰ ਉਨ੍ਹਾਂ ਨੇ ਸ਼ਨੀਵਾਰ ਰਾਤ ਨੂੰ ਕਿ ਕੰਮ ਖਤਮ ਹੋ ਗਿਆ ਹੈ, ਕਹਿਕੇ ਵਿਦਾ ਕੀਤਾ। ਦੂਜੇ ਦਿਨ ਜਦੋਂ ਉਹ ਕੰਮ 'ਤੇ ਆਇਆ ਤਾਂ ਉਸਨੇ ਵੇਖਿਆ ਕਿ ਬਾਬਾ ਸਾਹਿਬ ਸਾਰੀ ਰਾਤ ਲਗਾਤਾਰ ਲਿਖਦੇ ਰਹੇ ਸਨ। ਰੱਤੂ ਦੇ ਚਲਣ-ਫਿਰਨ ਦੇ ਖੜਾਕ ਨਾਲ ਉਨ੍ਹਾਂ ਦਾ ਲਿਖਣ ਤੋਂ ਧਿਆਨ ਟੁੱਟਿਆ ਅਤੇ ਉਹ ਸਵੇਰ ਦੇ ਨਿਤ ਕਰਮ ਵਿਚ ਲੱਗੇ। 15 ਮਾਰਚ 1959 ਨੂੰ ਉਨ੍ਹਾਂ ਨੇ 'ਬੁੱਧ ਐਂਡ ਹਿਜ ਧੱਮ' ਦੀ ਭੂਮਿਕਾ ਲਿਖੀ ਸੀ।

ਰਾਜ ਸਭਾ ਵਿਚ ਭਾਸ਼ਾਵਾਰ ਪ੍ਰਦੇਸ਼ ਰਚਨਾ ਉਤੇ ਉਨ੍ਹਾਂ ਨੇ 1 ਮਈ 1956 ਨੂੰ ਚਲ ਰਹੀ ਚਰਚਾ ਵਿਚ ਭਾਗ ਲਿਆ। ਉਨ੍ਹਾਂ ਨੇ ਆਪਣੀ ਪੁਸਤਕ 'ਮਹਾਰਾਸ਼ਟਰ ਇਜ਼ ਏ ਲਿੰਗਵਿਸਟਕ ਸਟੇਟ' ਵਿਚ ਆਪਣੇ ਸਾਰੇ ਵਿਚਾਰ ਪੇਸ਼ ਕੀਤੇ ਹਨ। ਉਨ੍ਹਾਂ ਨੇ ਮਹਾਰਾਸ਼ਟਰ ਦੇ ਅਖੰਡ ਹਿੱਸੇ ਦੇ ਰੂਪ ਵਿਚ ਮੁੰਬਈ ਦੀ ਸਥਿਤੀ ਨੂੰ ਸਬੂਤਾਂ ਨਾਲ ਕਾਇਮ ਕੀਤਾ ਹੈ। ਉਨ੍ਹਾਂ ਦੀ ਦਲੀਲ ਸੀ ਕਿ ਮੁੰਬਈ ਦੇ ਮੂਲ ਨਿਵਾਸੀ ਕੋਲੀ ਲੋਕ ਹਨ। ਇਹ ਦੀਪ ਲਕਸ਼ਮੀ ਬਾਈ ਨੂੰ ਵਿਆਹ ਦੀ ਸੁਗਾਤ ਦੇ ਰੂਪ ਵਿਚ ਭੇਂਟ ਕੀਤਾ ਗਿਆ ਸੀ। ਉਨ੍ਹਾਂ ਨੇ ਇਹ ਵੀ ਸੁਝਾਅ ਦਿੱਤਾ ਸੀ ਕਿ ਔਰੰਗਾਬਾਦ ਨੂੰ ਮਹਾਰਾਸ਼ਟਰ ਦੀ ਰਾਜਧਾਨੀ ਬਣਾਇਆ ਜਾਏ।

ਮਈ 1956 ਵਿਚ ਉਨ੍ਹਾਂ ਦਾ ਭਾਸ਼ਣ ਬੀ.ਬੀ.ਸੀ. ਤੋਂ ਪ੍ਰਸਾਰਿਤ ਕੀਤਾ ਗਿਆ। ਉਨ੍ਹਾਂ ਨੇ ਆਪਣੀ ਰੇਡੀਓ ਵਾਰਤਾ ਵਿਚ ਕਿਹਾ, "ਮੈਨੂੰ ਬੁੱਧ ਧਰਮ, ਉਸਦੇ ਤਿੰਨ ਸਿਧਾਂਤਾਂ ਗਿਆਨ, ਦਇਆ ਅਤੇ ਬਰਾਬਰੀ ਦੇ ਕਾਰਨ ਜ਼ਿਆਦਾ ਪਿਆਰਾ ਹੈ। ਪਰਮਾਤਮਾ ਜਾਂ ਆਤਮਾ ਸਮਾਜ ਨੂੰ ਉਸਦੇ ਪਤਨ ਤੋਂ ਨਹੀਂ ਬਚਾ ਸਕਦੇ। ਬੁੱਧ ਧਰਮ ਹੀ ਵਿਅਕਤੀ ਅਤੇ ਸਮਾਜ ਨੂੰ ਡਿੱਗਣ ਤੋਂ ਬਚਾ ਸਕਦਾ ਹੈ। ਬੁੱਧ ਦੀ ਸਿੱਖਿਆ ਹੀ ਬਿਨਾਂ ਖੂਨ ਡੋਲੇ ਕ੍ਰਾਂਤੀ ਦੁਆਰਾ ਸਾਮਵਾਦ ਲਿਆ ਸਕਦੀ ਹੈ।"

ਉਨ੍ਹਾਂ ਨੇ 'ਵਾਇਸ ਆਫ ਅਮਰੀਕਾ' ਦੇ ਰੇਡੀਓ ਪ੍ਰਸਾਰਣ 'ਤੇ 'ਲੋਕਰਾਜ ਦਾ 'ਭਵਿਖ' ਵਿਸ਼ੇ ਉਤੇ ਭਾਸ਼ਣ ਦਿੱਤਾ। ਆਪਣੀ ਇਸ ਵਾਰਤਾ ਵਿਚ ਉਨ੍ਹਾਂ ਨੇ ਕਿਹਾ ਲੋਕਰਾਜ ਦੇ ਟਾਹਣੀ-ਮੁੱਢ ਉਸਦੇ ਰਾਜ ਪ੍ਰਬੰਧ ਨਾਲ ਨਹੀਂ ਬਣਦੇ, ਫੇਰ ਉਹ ਲੋਕਰਾਜ ਰਾਜਸਭਾਈ ਹੋਵੇ ਜਾਂ ਸੰਘ ਰਾਜਸੀ ਹੋਵੇ। ਲੋਕਰਾਜ ਸਮੂਹਿਕ ਜੀਵਨ ਦੀ ਇਕ ਵੰਨਗੀ ਹੈ। ਲੋਕਰਾਜ ਦੀ ਹੋਂਦ ਇਸ ਗੱਲ ਉਤੇ ਟਿਕੀ ਹੈ ਕਿ ਜਿਨ੍ਹਾਂ ਲੋਕਾਂ ਨਾਲ ਸਮਾਜ ਦੀ ਉਸਾਰੀ ਹੁੰਦੀ ਹੈ, ਉਨ੍ਹਾਂ ਲੋਕਾਂ ਦੇ ਆਪਸੀ ਸੰਬੰਧ ਕਿਸ ਤਰ੍ਹਾਂ ਦੇ ਹਨ। ਜਿਹੜੇ ਲੋਕ ਜਾਤੀਵਾਦ ਨੂੰ ਖਤਮ ਕਰਨ ਦਾ ਜ਼ਿੰਮਾ ਲੈ ਚੁਕੇ ਹਨ, ਅਜਿਹੇ ਹੇਠਲੇ ਵਰਗ ਦੇ ਸਮਾਜ ਨੂੰ ਹੀ ਸਰਕਾਰ ਨੂੰ ਸਿੱਖਿਆ ਗ੍ਰਹਿਣ ਕਰਨ ਲਈ ਆਰਥਿਕ ਸਹਾਇਤਾ ਦੇਣੀ ਚਾਹੀਦੀ ਹੈ। ਤਦੇ ਲੋਕਰਾਜ ਦੀਆਂ ਜੜ੍ਹਾਂ ਮਜ਼ਬੂਤ ਹੋ ਸਕਣਗੀਆਂ।

ਬਾਬਾ ਸਾਹਿਬ ਨਵਾਂ ਰਾਜਨੀਤਕ ਦਲ ਕਾਇਮ ਕਰਨ ਦਾ ਵਿਚਾਰ ਕਰ ਰਹੇ ਸਨ। ਪਰ 'ਬੁੱਧ ਅਤੇ ਉਸਦਾ ਧਰਮ' ਗ੍ਰੰਥ ਦਾ ਪ੍ਰਕਾਸ਼ਨ ਬਹੁਤ ਛੇਤੀ ਹੋ ਜਾਏ, ਇਹ ਉਨ੍ਹਾਂ

ਦੀ ਦਿਲੀ ਤਮੰਨਾਂ ਸੀ। ਆਪਣੇ ਇਸ ਗ੍ਰੰਥ ਦੀ ਵਿਸ਼ੈ ਸੂਚੀ ਨੂੰ ਕਿਤਾਬੀ ਰੂਪ ਦੇ ਕੇ, ਉਸਨੂੰ ਬੁੱਧ ਧਰਮ ਦੇ ਪ੍ਰਤੀ ਰੁਚੀ ਰੱਖਣ ਵਾਲੇ ਪੰਡਿਤ ਨਹਿਰੂ ਨੂੰ ਭੇਜ ਕੇ ਗ੍ਰੰਥ ਦੇ ਪ੍ਰਕਾਸ਼ਨ ਲਈ ਮਦਦ ਦੇਣ ਦੀ ਬੇਨਤੀ ਕੀਤੀ।

24 ਮਈ 1965 ਨੂੰ ਨਰੇ ਪਾਰਕ ਵਿਚ ਬੁੱਧ ਜਯੰਤੀ ਉਤੇ ਵਿਸ਼ਾਲ ਸਭਾ ਹੋਈ। ਇਸ ਸਭਾ ਵਿਚ ਉਨ੍ਹਾਂ ਨੇ ਇਹ ਐਲਾਨ ਕੀਤਾ ਕਿ ਉਹ ਅਕਤੂਬਰ 1956 ਵਿਚ ਬੁੱਧ ਧਰਮ ਨੂੰ ਸਵੀਕਾਰ ਕਰਨ ਵਾਲੇ ਹਨ। ਉਨ੍ਹਾਂ ਨੇ ਬੁੱਧ ਧਰਮ ਦੀ ਆਲੋਚਨਾ ਕਰਨ ਵਾਲਿਆਂ ਉਤੇ ਤਿੱਖਾ ਵਾਰ ਕੀਤਾ। ਉਨ੍ਹਾਂ ਨੇ ਕਿਹਾ, "ਜਿਹੜੇ ਲੋਕ ਦਲਿਤ ਸਮਾਜ ਦੀ ਸੇਵਾ ਕਰਨ ਲਈ ਲਗਨ ਨਾਲ ਲੱਗੇ ਹੋਏ ਹਨ, ਉਨ੍ਹਾਂ ਨੂੰ ਹੀ ਉਨ੍ਹਾਂ ਲੋਕਾਂ ਉਤੇ ਵਿਆਖਿਆ ਕਰਨ ਦਾ ਹੱਕ ਹੈ। ਸਾਡੇ ਲੋਕ ਭੋਲੀਆਂ ਭਾਲੀਆਂ ਭੇਡਾਂ ਵਾਂਗ ਹਨ ਅਤੇ ਮੈਂ ਉਨ੍ਹਾਂ ਦੇ ਆਜੜੀ ਵਾਂਗ ਹਾਂ। ਮੇਰੇ ਪਿੱਛੇ ਚੱਲਣ ਵਿਚ ਹੀ ਉਨ੍ਹਾਂ ਦਾ ਕਲਿਆਣ ਹੈ।" ਇਸ ਤੋਂ ਬਾਅਦ ਉਨ੍ਹਾਂ ਨੇ ਬੁੱਧ ਧਰਮ ਦੀਆਂ ਵਿਸ਼ੇਸ਼ਤਾਵਾਂ ਦੀ ਵਿਆਖਿਆ ਕੀਤੀ। "ਜਿਸ ਤਰ੍ਹਾਂ ਮੋਜੇਸ ਨੇ ਆਪਣੇ ਲੋਕਾਂ ਨੂੰ ਇਜਿਪਟ ਵਿਚੋਂ ਕੱਢ ਕੇ ਉਨ੍ਹਾਂ ਨੂੰ ਸੁਤੰਤਰ ਫਲਸਤੀਨ ਵਿਚ ਵਸਾਇਆ, ਉਸੇ ਤਰ੍ਹਾਂ ਮੈਂ ਵੀ ਆਪ ਲੋਕਾਂ ਨੂੰ ਆਜ਼ਾਦੀ ਦਵਾਵਾਂਗਾ।" ਉਨ੍ਹਾਂ ਦੇ ਇਸ ਨਿਡਰ ਦਿਲਾਸੇ ਤੋਂ ਬਾਅਦ ਅਨੇਕਾਂ ਵਕਤਿਆਂ ਨੇ ਮੋਜੇਸ ਅਤੇ ਡਾ. ਅੰਬੇਡਕਰ ਦੇ ਜੀਵਨ ਵਿਚ ਸਮਾਨਤਾ ਦਿਖਾਉਣ ਦਾ ਜਤਨ ਕੀਤਾ।

ਜੂਨ ਤੋਂ ਅਕਤੂਬਰ ਤਕ ਉਹ ਦਿੱਲੀ ਵਿਚ ਨਿਵਾਸ ਕਰ ਰਹੇ ਸਨ। ਉਨ੍ਹਾਂ ਦੀ ਸਿਹਤ ਡਿਗਦੀ ਹੀ ਜਾ ਰਹੀ ਸੀ। ਕੋਈ ਵੀ ਇਲਾਜ ਉਨ੍ਹਾਂ ਉਤੇ ਅਸਰ ਨਹੀਂ ਕਰ ਰਿਹਾ ਸੀ। ਹੁਣ ਉਨ੍ਹਾਂ ਨੂੰ ਧਰਮ ਬਦਲੀ ਕਰਨ ਦੀ ਜਲਦੀ ਸੀ। ਉਨ੍ਹਾਂ ਨੇ 23 ਸਤੰਬਰ ਨੂੰ ਬੈ. ਖੋਬਰਾਗਡੇ ਨੂੰ ਇਕ ਪੱਤਰ ਭੇਜਿਆ। ਉਸ ਵਿਚ ਉਨ੍ਹਾਂ ਨੇ ਇਹ ਲਿਖਿਆ ਸੀ ਕਿ ਉਹ 16 ਅਕਤੂਬਰ ਨੂੰ ਚਾਂਦਾ ਅਵੱਸ਼ ਆ ਰਹੇ ਹਨ।

# 55

ਇਨ੍ਹੀਂ ਦਿਨੀਂ ਬਾਬਾ ਸਾਹਿਬ ਨੇ 'ਬੁੱਧ ਜਨ ਸਮਿਤੀ' ਦੀ ਸਥਾਪਨਾ ਕੀਤੀ। ਇਹ ਸਮਝਿਆ ਜਾਂਦਾ ਹੈ ਕਿ ਨਾਗਪੁਰ ਵਿਚ ਵਾਮਨਰਾਵ ਗੋਡਬੋਲੇ ਅਤੇ ਉਨ੍ਹਾਂ ਦੇ ਸਹਿਯੋਗੀਆਂ ਨੇ ਆਪਣੀ ਸ਼ਾਖਾ ਸ਼ੁਰੂ ਕੀਤੀ ਸੀ। ਨਾਗਪੁਰ ਵਿਚ ਗੋਡਬੋਲੇ ਨੇ 1950 ਤੋਂ ਬੁੱਧ ਧਰਮ ਦਾ ਪ੍ਰਚਾਰ ਕਾਰਜ ਸ਼ੁਰੂ ਕਰ ਦਿੱਤਾ ਸੀ। ਤਦ ਤੋਂ ਹੀ ਸੀਤਾਬਰਡੀ ਵਿਚ ਨੌਜੁਆਨਾਂ ਨੇ ਉਨ੍ਹਾਂ ਦੇ ਮਾਰਗ ਦਰਸ਼ਨ ਵਿਚ ਬੁੱਧ ਧਰਮ 'ਤੇ ਜਮਾਤਾਂ ਚਲਾਈਆਂ ਅਤੇ ਬੁੱਧ ਦੇ ਜੀਵਨ ਉਤੇ ਤਿੰਨ ਅੰਕਾਂ ਵਾਲਾ ਨਾਟਕ 'ਜਗਾਚਿਆ ਕਲਿਆਣਾ' ਰੰਗਮੰਚ ਉਤੇ ਖੇਡਿਆ ਵੀ ਸੀ। ਗੋਡਬੋਲੇ ਇਨ੍ਹਾਂ ਕਾਰਜਕਰਤਿਆਂ ਦੇ ਮਾਰਗ ਦਰਸ਼ਕ ਸਨ। ਡਾਕਟਰ ਸਾਹਿਬ ਨੇ ਪਹਿਲੇ ਇਹ ਜ਼ਾਹਰ ਕੀਤਾ ਸੀ ਕਿ ਧਰਮ ਬਦਲੀ ਸਮਾਰੋਹ ਮੁੰਬਈ ਵਿਚ ਹੋਵੇਗਾ। ਉਸ ਸਮੇਂ ਗੋਡਬੋਲੇ ਨੇ ਬਾਬਾ ਸਾਹਿਬ ਨੂੰ ਇਹ ਜਾਣਕਾਰੀ ਦਿੱਤੀ ਸੀ ਕਿ ਇਤਿਹਾਸਕ ਦ੍ਰਿਸ਼ਟੀ ਤੋਂ ਨਾਗਪੁਰ ਕਿੰਨਾ ਠੀਕ ਥਾਂ ਹੈ।[1] ਉਸ ਤੋਂ ਬਾਅਦ ਬਾਬਾ ਸਾਹਿਬ ਨੇ ਨਾਗਪੁਰ ਵਿਚ ਦੀਕਸ਼ਾ ਗ੍ਰਹਿਣ ਕਰਨ ਦਾ ਨਿਸ਼ਚਾ ਕੀਤਾ ਸੀ। ਬਾਬਾ ਸਾਹਿਬ ਨੇ ਗੋਡਬੋਲੇ ਨੂੰ ਦਿੱਲੀ ਬੁਲਵਾਇਆ ਅਤੇ ਉਨ੍ਹਾਂ ਦੇ ਨਾਲ ਨਾਗਪੁਰ ਵਿਚ ਇਸ ਸਮਾਗਮ ਦਾ ਆਯੋਜਨ ਕਰਨ ਬਾਰੇ ਵਿਸਤਾਰ ਨਾਲ ਗੱਲਬਾਤ ਕੀਤੀ। ਬੁੱਧ ਜਨ ਸਮਿਤੀ ਵਲੋਂ ਇਕ ਬੇਨਤੀ ਪ੍ਰਕਾਸ਼ਿਤ ਕੀਤੀ ਗਈ ਤਾਂ ਜੋ ਜਨਸਾਧਾਰਣ ਨੂੰ ਜਾਣਕਾਰੀ ਮਿਲ ਸਕੇ। ਲੋਕਾਂ ਨੂੰ ਇਹ ਬੇਨਤੀ ਕੀਤੀ ਗਈ ਕਿ ਉਹ ਚਿੱਟੇ ਕਪੜੇ ਪਾ ਕੇ ਦੀਕਸ਼ਾ ਗ੍ਰਹਿਣ ਕਰਨ ਨਾਗਪੁਰ ਆਉਣ।

23 ਸਤੰਬਰ, 1956 ਨੂੰ ਬਾਬਾ ਸਾਹਿਬ ਨੇ ਸਮਾਚਾਰ ਪੱਤਰਾਂ ਨੂੰ ਇਹ ਬੇਨਤੀ ਭੇਜੀ ਕਿ ਉਹ 14 ਅਕਤੂਬਰ, 1956 ਨੂੰ ਵਿਜੈ ਦਸਮੀ ਦੇ ਦਿਨ ਸਵੇਰੇ 9 ਤੋਂ 11 ਦੇ ਵਿਚ ਨਾਗਪੁਰ ਸ਼ਹਿਰ ਵਿਚ ਬੁੱਧ ਧਰਮ ਦੀ ਦੀਖਿਆ ਗ੍ਰਹਿਣ ਕਰਨਗੇ। ਇਸ ਸਮਾਰੋਹ ਵਿਚ ਦੀਖਿਆ ਦੇਣ ਲਈ ਉਨ੍ਹਾਂ ਨੇ ਭਾਰਤ ਦੇ ਸਭ ਤੋਂ ਬਜ਼ੁਰਗ ਅੱਸੀ ਸਾਲ ਦੇ ਭਿਕਸ਼ੂ ਚੰਦਰ ਮਣੀ ਮਹਾਸਥਵਿਰ ਨੂੰ ਕੁਸ਼ੀਨਾਰਾ ਤੋਂ ਬੁਲਾਇਆ ਸੀ। ਮਹਾਬੋਧੀ ਸੋਸਾਇਟੀ ਦੇ ਜਨਰਲ ਸੱਕਤਰ ਸ੍ਰੀ ਡੀ. ਵਲੀ ਸਿਨਹਾ ਨੂੰ ਪੱਤਰ ਭੇਜ ਕੇ ਉਨ੍ਹਾਂ ਨੇ ਮਹਾਂ ਬੋਧੀ ਸੁਸਾਇਟੀ ਦੇ ਸਹਿਯੋਗ ਦੀ ਇੱਛਾ ਜ਼ਾਹਰ ਕੀਤੀ। ਉਨ੍ਹਾਂ ਨੇ ਵਲੀ ਸਿਨਹਾ ਨੂੰ ਸੂਚਿਤ ਕੀਤਾ ਕਿ ਇਸ ਸਮਾਰੋਹ ਵਿਚ ਦੀਖਿਆ ਦੀ ਜਿਹੜੀ ਵਿਧੀ ਅਪਣਾਈ ਜਾਏਗੀ, ਉਸ ਬਾਰੇ ਜੇ ਕੋਈ ਮਤਭੇਦ ਹੋਵੇ ਤਾਂ ਉਸਨੂੰ ਨਾਲ ਬੈਠ ਕੇ ਆਪਸ ਵਿਚ ਵਿਚਾਰ-ਵਟਾਂਦਰੇ ਨਾਲ ਹੱਲ ਕੀਤਾ ਜਾ ਸਕਦਾ ਹੈ।

30 ਸਤੰਬਰ 1956 ਨੂੰ ਦਿੱਲੀ ਵਿਚ ਬਾਬਾ ਸਾਹਿਬ ਦੀ ਸਰਪ੍ਰਸਤੀ ਵਿਚ

---

1. ਗੋਡਬੋਲੇ ਦੇ ਨਾਲ ਕੀਤੀ ਗਈ ਗੱਲਬਾਤ

ਕਾਰਜਕਾਰਿਨੀ ਦੀ ਬੈਠਕ ਹੋਈ। ਇਸ ਸਭਾ ਵਿਚ ਤੈਅ ਕੀਤਾ ਗਿਆ ਕਿ ਇਕ ਦਲ ਦੀ ਹਕੂਮਤ ਤੋਂ ਲੋਕ ਰਾਜ ਦੀ ਰਖਿਆ ਕਰਨ ਲਈ ਇਕ ਸਮਰੱਥ ਵਿਰੋਧੀ ਦਲ ਬਣਾਇਆ ਜਾਵੇ ਅਤੇ ਉਸਨੂੰ 'ਰਿਪਬਲਿਕਨ ਪਾਰਟੀ ਆਫ ਇੰਡੀਆ' ਦਾ ਨਾਂ ਦਿੱਤਾ ਜਾਏ।

11 ਅਕਤੂਬਰ ਨੂੰ ਡਾਕਟਰ ਸਾਹਿਬ ਆਪਣੀ ਪਤਨੀ ਅਤੇ ਆਪਣੇ ਨਿੱਜੀ ਸਹਾਇਕ ਰੱਤੂ ਦੇ ਨਾਲ ਨਾਗਪੁਰ ਪਹੁੰਚੇ। ਉਨ੍ਹਾਂ ਦੇ ਰਹਿਣ ਦਾ ਪ੍ਰਬੰਧ ਸੀਤਾਬਰਡੀ ਦੇ ਸ਼ਾਮ ਹੋਟਲ ਵਿਚ ਹੀ ਕੀਤਾ ਗਿਆ ਸੀ। ਹੋਟਲ ਦੇ ਸਾਹਮਣੇ ਹੀ ਮਹਾਰ ਬਸਤੀ ਦੇ ਸਾਰੇ ਨੌਜੁਆਨ ਕਾਰਜਕਰਤਾ ਗੋਡਬੋਲੇ ਦੀ ਅਗਵਾਈ ਹੇਠ ਦੀਖਿਆ ਸਮਾਰੋਹ ਦੀਆਂ ਤਿਆਰੀਆਂ ਵਿਚ ਲੱਗੇ ਹੋਏ ਸਨ। ਹੋਟਲ ਦੇ ਪਿੱਛੇ ਹੀ ਬੁੱਧ ਜਨ ਸਮਿਤੀ ਦਾ ਦਫਤਰ ਸੀ। ਡਾਕਟਰ ਸਾਹਿਬ ਦੇ ਨਿਵਾਸ ਥਾਂ ਉੱਤੇ ਰਾਤ-ਦਿਨ ਕਰਨਲ ਬਾਗ ਦੀ ਬਸਤੀ ਦੇ ਸਮਤਾ ਸੈਨਿਕ ਦਲ ਦੇ ਫੌਜੀ ਲੋਕ ਉਨ੍ਹਾਂ ਦੀ ਪ੍ਰਾਣ ਰੱਖਿਆ ਲਈ ਪਹਿਰਾ ਦੇ ਰਹੇ ਸਨ।

13 ਅਕਤੂਬਰ, 1956 ਨੂੰ ਸ਼ਾਮ ਸਮੇਂ ਉਨ੍ਹਾਂ ਨੇ ਦੋ ਪ੍ਰੈੱਸ ਕਾਨਫਰੰਸਾਂ ਕੀਤੀਆਂ। ਸਮਾਚਾਰ ਪੱਤਰਾਂ ਦੇ ਨਾਮਾਨਗਾਰਾਂ ਨੂੰ ਉਨ੍ਹਾਂ ਨੇ ਕਿਹਾ, "ਮੈਂ ਗਾਂਧੀ ਜੀ ਨੂੰ ਭਰੋਸਾ ਦਿੱਤਾ ਸੀ ਕਿ ਮੈਂ ਹਿੰਦੂ ਧਰਮ ਨੂੰ ਘੱਟ ਤੋਂ ਘੱਟ ਨੁਕਸਾਨ ਪਹੁੰਚਾਉਣ ਵਾਲਾ ਰਸਤਾ ਅਪਣਾਵਾਂਗਾ। ਬੁੱਧ ਧਰਮ ਭਾਰਤੀ ਸੰਸਕ੍ਰਿਤੀ ਦਾ ਹੀ ਅੰਗ ਹੈ।"[1] ਉਨ੍ਹਾਂ ਨੇ ਜੁਆਬ-ਸੁਆਲ ਵਿਚ ਕਿਹਾ, "ਅਛੂਤ ਸਮਾਜ ਇਨਸਾਨੀਅਤ ਹਾਸਿਲ ਕਰਨ ਦੀ ਕੋਸ਼ਿਸ਼ ਕਰ ਰਿਹਾ ਹੈ। ਸਹੂਲਤਾਂ ਪਾਉਣ ਲਈ ਅਛੂਤ ਬਣੇ ਰਹਿਣਾ ਠੀਕ ਨਹੀਂ ਹੈ। ਬੁੱਧ ਧਰਮ ਸੰਸਾਰ ਧਰਮ ਹੈ।" ਉਨ੍ਹਾਂ ਨੇ ਰਿਪਬਲਿਕਨ ਪਾਰਟੀ ਕਾਇਮ ਕਰਨ ਦਾ ਵੀ ਐਲਾਨ ਕੀਤਾ।

ਉਸੇ ਰਾਤ ਨੂੰ ਫੈਡਰੇਸ਼ਨ ਦੇ ਕਾਰਜਕਰਤਿਆਂ ਦੀ ਸਭਾ ਹੋਈ। ਉਸ ਵਿਚ ਉਨ੍ਹਾਂ ਨੇ ਕਾਰਜਕਰਤਿਆਂ ਨੂੰ ਤਾਕੀਦ ਕੀਤੀ, "ਜਿਨ੍ਹਾਂ ਨੇ ਧਰਮ ਬਦਲੀ ਨਾ ਕਰਨੀ ਹੋਵੇ, ਉਹ ਰੁਕਾਵਟਾਂ ਪੈਦਾ ਨਾ ਕਰਨ।"

ਬਾਬਾ ਸਾਹਿਬ ਨੇ ਇਸ਼ਨਾਨ ਵਗੈਰਾ ਖਤਮ ਕੀਤਾ। ਫਿਰ ਉਹ ਚਿੱਟਾ ਬੰਗਾਲੀ ਕੁੜਤਾ ਅਤੇ ਵਧੀਆ ਬਰੀਕ ਧੋਤੀ ਪਾ ਕੇ, ਮਹਾਸਥਵਿਰ ਚੰਦਰਮਣੀ ਅਤੇ ਮਾਈ ਸਾਹਿਬ ਅੰਬੇਡਕਰ ਦੇ ਨਾਲ ਠੀਕ ਨੌਂ ਵਜੇ ਸਮਾਰੋਹ ਦੀ ਥਾਂ ਤੇ ਪਹੁੰਚੇ। ਚਿਤਰਕਾਰ ਰਾਮ ਤਿਰਪੁਡੇ ਨੇ ਮੰਚ ਦੇ ਸਾਹਮਣੇ ਸਾਂਚੀ ਦੇ ਸਤੂਪ ਦਾ ਨਮੂਨਾ ਖੜ੍ਹਾ ਕੀਤਾ ਸੀ। ਸਾਹਮਣੇ ਲਗਭਗ ਪੰਜ ਲੱਖ ਮਰਦ-ਇਸਤਰੀਆਂ ਦਾ ਲੋਕ ਸਮੂਹ ਹਾਜ਼ਰ ਸੀ। ਜੈ ਜੈ ਕਾਰ ਖਤਮ ਹੋਣ ਤੇ ਬਾਬਾ ਸਾਹਿਬ ਨੇ ਪਤਨੀ ਸਮੇਤ ਖੜ੍ਹੇ ਹੋ ਕੇ ਭਿਕਸ਼ੂ ਚੰਦਰਮਣੀ ਤੋਂ ਤ੍ਰਿਸਰਣ-ਪੰਚਸ਼ੀਲ ਗ੍ਰਹਿਣ ਕਰਕੇ ਬੁੱਧ ਧਰਮ ਦੀ ਦੀਖਿਆ ਲਈ।

ਮਾਲੋਜੀ ਦੀ ਯਾਦ ਨੂੰ ਪਹਿਲੀ ਨਮਸਕਾਰ ਕਰਨ ਲਈ ਸੰਪੂਰਣ ਲੋਕ-ਇਕੱਠ ਦੋ ਮਿੰਟਾਂ ਤਕ ਸ਼ਾਂਤ ਖੜ੍ਹਾ ਰਿਹਾ। ਉਸ ਤੋਂ ਬਾਅਦ ਬੁੱਧ ਦੀ ਮੂਰਤੀ ਨੂੰ ਚਿੱਟੇ ਸਫ਼ੈਦ ਕਮਲਾਂ ਦਾ ਫੁੱਲਾਂ ਦਾ ਹਾਰ ਪਾ ਕੇ ਬਾਬਾ ਸਾਹਿਬ ਨੇ ਸੀਸ ਝੁਕਾਅ ਕੇ ਤਿੰਨ ਵਾਰੀ ਨਮਸਕਾਰ ਕੀਤੀ। ਉਸ ਤੋਂ ਬਾਅਦ ਉਨ੍ਹਾਂ ਨੇ ਮਰਾਠੀ ਭਾਸ਼ਾ ਵਿਚ ਤ੍ਰਿਸਰਣ-ਪੰਚਸ਼ੀਲ ਨੂੰ ਦੁਬਾਰਾ ਗ੍ਰਹਿਣ ਕੀਤਾ ਅਤੇ ਆਪ ਤਿਆਰ ਕੀਤੇ ਹੋਏ ਬਾਈ ਪ੍ਰਣ ਕੀਤੇ। ਲਗਭਗ ਦਸ ਵਜੇ ਬਾਬਾ ਸਾਹਿਬ ਦੇ ਸਾਹਮਣੇ ਹਾਜ਼ਰ ਲੋਕ-ਇਕੱਠ ਨੂੰ ਖੜ੍ਹੇ ਹੋਣ ਦੀ ਬੇਨਤੀ ਕਰਕੇ ਬਾਬਾ

1. ਸਿਘਰਕੀਗਣ, ਪੰਨਾ 70.

ਸਾਹਿਬ ਨੇ 22 ਪ੍ਰਣ ਮਰਾਠੀ ਵਿਚ ਆਪ ਪੜ੍ਹ ਕੇ ਸਾਰੇ ਦੀਖਿਆਰਥੀਆਂ ਤੋਂ ਬੁਲਵਾਏ ਅਤੇ ਉਨ੍ਹਾਂ ਨੂੰ ਬੁੱਧ ਧਰਮ ਦੀ ਦੀਖਿਆ ਦਿੱਤੀ। ਇਹ ਦੀਖਿਆ ਵਿਧੀ ਲਗਭਗ 11 ਵਜੇ ਖਤਮ ਹੋਈ। ਸ੍ਰੀ ਵਲੀ ਸਿਨਹਾ ਨੇ ਬਾਬਾ ਸਾਹਿਬ ਨੂੰ ਬੁੱਧ ਦੀ ਇਕ ਮੂਰਤੀ ਭੇਂਟ ਕੀਤੀ। ਸਾਰੀਆਂ ਬਾਈ ਪ੍ਰਤਿੱਗਿਆਵਾਂ ਪੜ੍ਹਦੇ ਸਮੇਂ ਬਾਬਾ ਸਾਹਿਬ ਨੇ ਚਸ਼ਮਾ ਨਹੀਂ ਲਗਾਇਆ ਸੀ, ਇਸ ਲਈ ਸਭਨਾਂ ਨੇ ਹੈਰਾਨੀ ਪ੍ਰਗਟ ਕੀਤੀ।

15 ਤਰੀਕ ਨੂੰ ਸਵੇਰੇ ਚੌਂਦ੍ਹਾਂ ਏਕੜ ਦੇ ਉਸ ਵਿਸ਼ਾਲ ਮੈਦਾਨ ਵਿਚ ਬਾਬਾ ਸਾਹਿਬ ਨੇ ਦੋ ਘੰਟਿਆਂ ਤਕ ਇਤਿਹਾਸਕ, ਜੋਸ਼ ਨਾਲ ਭਰਿਆ ਭਾਸ਼ਣ ਦਿੱਤਾ। ਚਾਰੇ ਪਾਸੇ ਇੰਨੀ ਸ਼ਾਂਤੀ ਸੀ ਕਿ ਜੇ ਜ਼ਰ੍ਹਾ ਵੀ ਖਟਕਾ ਹੋਵੇ ਤਾਂ ਸੁਣਾਈ ਦੇ ਜਾਵੇ। ਆਪਣੀ ਗੰਭੀਰ ਸਹਿਜ ਭਰੀ ਆਵਾਜ਼ ਵਿਚ ਉਨ੍ਹਾਂ ਨੇ ਬੁੱਧ ਧਰਮ ਦੀ ਦੀਖਿਆ ਗ੍ਰਹਿਣ ਕਰਨ ਦੇ ਕਾਰਣਾਂ ਦੀ ਵਿਆਖਿਆ ਕੀਤੀ। ਉਨ੍ਹਾਂ ਨੇ ਕਿਹਾ, ''ਨਾਗਪੁਰ ਵਿਭਾਗ ਵਿਚ ਵਸੇ ਹੋਏ ਨਾਗਲੋਕ ਬੁਧ ਧਰਮ ਦੇ ਕੱਟੜ ਪ੍ਰਚਾਰਕ ਸਨ। ਮੈਨੂੰ ਅੰਨ੍ਹੀ ਭਗਤੀ ਨਹੀਂ ਚਾਹੀਦੀ। ਜਿਨ੍ਹਾਂ ਨੇ ਬੁੱਧ ਧਰਮ ਵਿਚ ਆਉਣਾ ਹੋਵੇ ਉਹ ਸੋਚ ਸਮਝ ਕੇ ਆਉਣ। ਜਿਵੇਂ ਇਨਸਾਨ ਦਾ ਸਰੀਰ ਅਰੋਗ ਹੋਣਾ ਚਾਹੀਦਾ ਹੈ ਉਸੇ ਤਰ੍ਹਾਂ ਉਸਦਾ ਮਨ ਵੀ ਸੰਸਕਾਰਮਈ ਹੋਣਾ ਚਾਹੀਦਾ ਹੈ। ਵਿਅਕਤੀ ਇਸ ਉਚਾਈ ਤਕ ਪਹੁੰਚ ਜਾਏ ਕਿ ਉਸਨੂੰ ਰਾਜ ਭਵਨ ਵੀ ਛੋਟਾ ਨਜ਼ਰ ਆਏ। ਧਰਮ ਦੀ ਗਰੀਬ ਵਿਅਕਤੀ ਨੂੰ ਜ਼ਰੂਰਤ ਹੈ।'' ਦਰਸ਼ਕਾਂ ਨੂੰ ਉਨ੍ਹਾਂ ਨੇ ਸੌਖੀ ਮਰਾਠੀ ਭਾਸ਼ਾ ਵਿਚ ਅਜਿਹੀਆਂ ਅਨੇਕ ਗੱਲਾਂ ਸਮਝਾ ਕੇ ਕਹੀਆਂ। ਸਦਾ ਟਿਕਣ ਵਾਲੇ ਅਮਰ ਸਿਧਾਂਤ, ਵਿਦਵਾਨ ਧਰਮ ਪ੍ਰਚਾਰਕ ਅਤੇ ਆਮ ਲੋਕ ਧਰਮ ਦੇ ਪ੍ਰਚਾਰ ਲਈ ਜ਼ਰੂਰੀ ਆਧਾਰ ਹਨ। ਇਹ ਸਭ ਸਮਝਾਉਂਦੇ ਹੋਏ ਉਨ੍ਹਾਂ ਨੇ ਬੁੱਧ ਧਰਮ ਦੀ ਮਹਾਨਤਾ ਦਾ ਵਰਣਨ ਕੀਤਾ।

ਸਵੇਰੇ 6 ਤੋਂ 8 ਵਜੇ ਦੇ ਦਰਮਿਆਨ ਨਾਗਪੁਰ ਨਗਰ ਪਾਲਿਕਾ ਵਲੋਂ ਡਾ. ਅੰਬੇਡਕਰ ਨੂੰ ਮਾਨ-ਪੱਤਰ ਅਰਪਿਤ ਕੀਤਾ ਗਿਆ। ਉੱਤਰ ਵਿਚ ਦਿੱਤੇ ਗਏ ਭਾਸ਼ਣ ਵਿਚ ਡਾਕਟਰ ਸਾਹਿਬ ਨੇ ਰਾਜਨੀਤੀ ਵਿਚ ਦਿਖਾਈ ਦੇਣ ਵਾਲੀ ਗਿਰਾਵਟ ਪ੍ਰਤੀ ਰੋਸ ਪ੍ਰਗਟ ਕੀਤਾ। ਇਸ ਸਮਾਰੋਹ ਤੋਂ ਪਹਿਲੀ ਸ਼ਾਮ ਹੋਟਲ ਵਿਚ ਦਲਿਤ ਫੈਡਰੇਸ਼ਨ ਦੇ ਕਾਰਜ-ਕਰਤਿਆਂ ਵਲੋਂ ਡਾ. ਅੰਬੇਡਕਰ ਨੂੰ ਚਾਹ-ਪਾਰਟੀ ਦਿੱਤੀ ਗਈ। ਇਸ ਮੌਕੇ ਉਤੇ ਕਾਰਜਕਰਤਿਆਂ ਨੂੰ ਸੰਬੋਧਿਤ ਕਰਦੇ ਹੋਏ ਉਨ੍ਹਾਂ ਨੇ ਸਿੱਖਿਆ ਦੇ ਦੋ ਸ਼ਬਦ ਕਹੇ, ''ਹੋਰਨਾਂ ਲੋਕਾਂ ਨੂੰ ਸਾਨੂੰ ਆਪਣੇ ਨੇੜੇ ਲਿਆ ਕੇ ਉਨ੍ਹਾਂ ਨੂੰ ਨਵੇਂ ਦਲ ਵਿਚ ਸ਼ਾਮਲ ਕਰਨਾ ਚਾਹੀਦਾ ਹੈ ਅਤੇ ਆਪਣੀ ਏਕਤਾ ਕਾਇਮ ਰਖਣੀ ਚਾਹੀਦੀ ਹੈ।''

6 ਅਕਤੂਬਰ, 1956 ਨੂੰ ਸਵੇਰੇ ਬਾਬਾ ਸਾਹਿਬ ਚੰਦਰਪੁਰ ਗਏ। ਉਥੋਂ ਬੈ. ਖੋਬਰਾਗੜੇ ਨੇ ਦੀਖਿਆ ਸਮਾਰੋਹ ਦਾ ਆਯੋਜਨ ਕੀਤਾ ਸੀ। ਲਗਭਗ ਇੱਕ ਲੱਖ ਲੋਕਾਂ ਨੇ ਉੱਥੇ ਬੁੱਧ ਧਰਮ ਦੀ ਦੀਖਿਆ ਗ੍ਰਹਿਣ ਕੀਤੀ। ਉਥੋਂ ਰੇਲਗੱਡੀ ਦੁਆਰਾ ਡਾਕਟਰ ਸਾਹਿਬ ਦਿੱਲੀ ਲਈ ਰਵਾਨਾ ਹੋਏ।

## 56

25 ਅਕਤੂਬਰ 1956 ਨੂੰ ਵਲੀ ਸਿਨਹਾ ਨੇ ਜਿਹੜਾ ਪੱਤਰ ਭੇਜਿਆ ਸੀ, 30 ਤਰੀਖ਼ ਨੂੰ ਉਸਦਾ ਉੱਤਰ ਦਿੰਦੇ ਹੋਏ ਡਾਕਟਰ ਸਾਹਿਬ ਨੇ ਲਿਖਿਆ, "ਇਹ ਇਕ ਮਹਾਨ ਮੌਕਾ ਸੀ। ਉਮੀਦ ਤੋਂ ਜ਼ਿਆਦਾ ਲੋਕ ਧਰਮ ਬਦਲੀ ਲਈ ਪਹੁੰਚੇ। ਆਮ ਜਨਤਾ ਨੂੰ ਬੁੱਧ ਧਰਮ ਦੀ ਸਿੱਖਿਆ ਦੇਣ ਦੇ ਲਈ ਕੀ ਵਿਵਸਥਾ ਕੀਤੀ ਜਾਏ, ਇਸ ਉਤੇ ਸਾਨੂੰ ਵਿਚਾਰ ਕਰਨਾ ਚਾਹੀਦਾ ਹੈ। ਭਿਕਸ਼ੂ ਸੰਘ ਨੂੰ ਆਪਣਾ ਦ੍ਰਿਸ਼ਟੀਕੋਣ ਬਦਲਣਾ ਪਵੇਗਾ। ਉਨ੍ਹਾਂ ਨੇ ਈਸਾਈ ਮਿਸ਼ਨਰੀਆਂ ਵਾਂਗ ਸਮਾਜਿਕ ਕਾਰਜਕਰਤਾ ਅਤੇ ਪ੍ਰਚਾਰਕ ਦੀ ਭੂਮਿਕਾ ਨਿਭਾਉਣੀ ਹੋਵੇਗੀ।"

ਅਲਿੰਫਸਟਨ ਕਾਲਜ ਦੇ ਸ਼ਤਾਬਦੀ ਸਮਾਰੋਹ ਲਈ ਪ੍ਰਾਚਾਰੀਆ ਨੇ ਡਾ. ਅੰਬੇਡਕਰ ਨੂੰ ਸਮਾਰੋਹ ਵਿਚ ਹਾਜ਼ਰ ਰਹਿਣ ਅਤੇ ਯਾਦਗਾਰ ਲਈ ਇਕ ਲੇਖ ਪ੍ਰਕਾਸ਼ਨ ਲਈ ਭਿਜਵਾਉਣ ਦੀ ਬੇਨਤੀ ਕੀਤੀ। ਡਾਕਟਰ ਸਾਹਿਬ ਨੇ "ਲੋਕ ਰਾਜ ਕੀ ਹੈ ਅਤੇ ਭਾਰਤ ਵਿਚ ਉਸਦਾ ਕੀ ਭਵਿੱਖ ਹੈ?" ਵਿਸ਼ੇ ਉਤੇ ਬੋਲਣ ਦੀ ਇੱਛਾ ਦੱਸਦੇ ਹੋਏ ਸੱਦਾ ਮਨਜ਼ੂਰ ਕੀਤਾ। ਪਰ ਉਨ੍ਹਾਂ ਦੀ ਸਿਹਤ ਬਹੁਤ ਖਰਾਬ ਰਹਿਣ ਕਾਰਣ ਉਨ੍ਹਾਂ ਨੇ ਉਨ੍ਹਾਂ ਨੂੰ ਸੂਚਿਤ ਕੀਤਾ, "ਇਸਦੇ ਲਈ ਮੈਨੂੰ ਦਿੱਲੀ ਤੋਂ ਖ਼ਾਸ ਸਫ਼ਰ ਕਰਨਾ ਪਵੇਗਾ।"

ਬਾਬਾ ਸਾਹਿਬ ਨੂੰ ਇਨ੍ਹੀਂ ਦਿਨੀਂ ਕਾਠਮੰਡੂ ਵਿਚ ਹੋ ਰਹੀ ਵਿਸ਼ਵ ਬੁੱਧ ਸਭਾ ਦਾ ਸੱਦਾ ਮਿਲਿਆ। ਬਾਬਾ ਸਾਹਿਬ 14 ਨਵੰਬਰ 1956 ਨੂੰ ਪਟਨਾ ਤੋਂ ਰਵਾਨਾ ਹੋਏ।

15 ਨਵੰਬਰ ਨੂੰ ਕਾਠਮੰਡੂ ਸ਼ਹਿਰ ਦੇ ਸਿੰਘ ਦਰਬਾਰ ਹਾਲ ਵਿਚ ਨੇਪਾਲ ਨਰੇਸ਼ ਰਾਜਾ ਮਹੇਂਦ੍ਰ ਨੇ ਸਭਾ ਦਾ ਉਦਘਾਟਨ ਕੀਤਾ। ਸ੍ਰੀਲੰਕਾ ਦੇ ਪ੍ਰਸਿੱਧ ਵਿਦਵਾਨ ਡਾ. ਮੱਲਸ਼ੇਖਰ ਇਸ ਸਭਾ ਦੇ ਮੁਖੀ ਸਨ। ਬਾਬਾ ਸਾਹਿਬ ਨੇ ਹਾਜ਼ਰ ਵਿਦਵਾਨਾਂ ਨੂੰ ਸੰਬੋਧਿਤ ਕਰਦੇ ਹੋਏ ਕਿਹਾ, "ਬੁੱਧ ਧਰਮ ਸਿਰਫ਼ ਧਾਰਮਿਕ ਵਿਧੀ ਦਾ ਧਰਮ ਨਾ ਹੋ ਕੇ ਸਮਾਜਿਕ ਜੀਵਨ ਦਾ ਤੱਤ ਗਿਆਨ ਹੈ।"

20 ਨਵੰਬਰ ਨੂੰ ਉਨ੍ਹਾਂ ਨੂੰ ਭਾਸ਼ਣ ਦੇਣ ਦੀ ਬੇਨਤੀ ਕੀਤੀ ਗਈ। ਪ੍ਰਤੀਨਿਧੀਆਂ ਦੀ ਬੇਨਤੀ ਉਤੇ ਉਨ੍ਹਾਂ ਨੇ "ਬੁੱਧ ਅਤੇ ਕਾਰਲ ਮਾਰਕਸ" ਵਿਸ਼ੇ ਉਤੇ ਬੋਲਣਾ ਆਰੰਭ ਕੀਤਾ। ਉਨ੍ਹਾਂ ਨੇ ਕਿਹਾ, "ਮਾਰਕਸ ਅਤੇ ਬੁੱਧ ਦੋਨਾਂ ਦਾ ਅੰਤਿਮ ਉਦੇਸ਼ ਸਮਾਜ ਹੈ। ਮਾਰਕਸ ਨੇ ਨਿੱਜੀ ਜਾਇਦਾਦ ਨੂੰ ਦੁੱਖ ਦਾ ਮੂਲ ਕਾਰਣ ਮੰਨਿਆ ਹੈ, ਬੁੱਧ ਨੇ ਵੀ ਦੁੱਖ ਸ਼ਬਦ ਦੀ ਵਰਤੋਂ ਜਾਇਦਾਦ ਦੇ ਅਰਥ ਵਿਚ ਹੀ ਕੀਤੀ ਹੈ।" ਬੁੱਧ ਧਰਮ ਸਹੀ ਮਾਅਨਿਆਂ ਵਿਚ ਕਿਸ ਤਰ੍ਹਾਂ ਸਾਮਵਾਦੀ ਹੈ, ਇਸਦਾ ਵਿਸ਼ਲੇਸ਼ਣ ਕਰਦੇ ਹੋਏ ਉਨ੍ਹਾਂ ਨੇ ਸਮਝਾਇਆ ਕਿ ਬੁੱਧ ਦਾ ਮਾਰਗ ਮਾਰਕਸ ਤੋਂ ਅਲੱਗ ਹੈ, ਪਰ ਉਹ ਕਿਸ ਤਰ੍ਹਾਂ ਜ਼ਿਆਦਾ ਹਿਤਕਾਰੀ

ਹੈ। ਉਨ੍ਹਾਂ ਨੇ ਕਿਹਾ, "ਮਾਰਕਸ ਦਾ ਮਾਰਗ ਹਿੰਸਾ ਦਾ ਹੈ, ਤਾਨਾਸ਼ਾਹੀ ਦਾ ਹੈ, ਇਸ ਲਈ ਉਹ ਥੋੜ੍ਹੀ ਦੇਰ ਦਾ ਹੈ। ਬੁੱਧ ਦਾ ਰਸਤਾ ਅਹਿੰਸਕ ਅਤੇ ਲੋਕਰਾਜੀ ਹੈ।"

ਕਾਠਮੰਡੂ ਤੋਂ ਵਾਪਸ ਆਉਂਦੇ ਸਮੇਂ ਬਾਬਾ ਸਾਹਿਬ ਨੇ ਬਨਾਰਸ ਹਿੰਦੂ ਵਿਸ਼ਵ-ਵਿਦਿਆਲੇ ਵਿਚ ਭਾਸ਼ਣ ਦਿੱਤਾ। ਸ਼ੰਕਰਾਚਾਰੀਆ ਦੇ ਸੂਤਰ 'ਬ੍ਰਹਮ ਸੱਤ ਜਗਨਿਮਥਿਆ' ਇਸ ਤੱਤ ਗਿਆਨ ਦਾ ਕ੍ਰਮ ਵਧਾਉਂਦੇ ਹੋਏ ਉਨ੍ਹਾਂ ਨੇ ਕਿਹਾ, "ਜੇ ਬ੍ਰਹਮ ਸਤਿ ਹੈ ਅਤੇ ਸਰਬਵਿਆਪੀ ਹੈ ਤਾਂ ਫਿਰ ਸ਼ੰਕਰਾਚਾਰੀਆ ਬ੍ਰਾਹਮਣ ਅਤੇ ਸ਼ੂਦਰ ਵਿਚ ਭੇਦ ਕਿਉਂ ਕਰਦੇ ਹਨ? ਵੇਦਾਂਤ ਦਾ ਇਹ ਤੱਤ ਵਿਵਹਾਰ ਵਿਚ ਵਰਤੋਂ ਤੋਂ ਰਹਿਤ ਰਿਹਾ ਹੈ।" ਇਸ ਲਈ ਉਨ੍ਹਾਂ ਨੇ ਇਹ ਪ੍ਰਸ਼ਨ ਪੁੱਛਿਆ, "ਕਿ ਕੀ ਅੱਜ ਦੇ ਵਿਦਿਆਰਥੀ ਬਰਾਬਰੀ, ਸੁਤੰਤਰਤਾ, ਸਾਥੀਪਨ - ਇਨ੍ਹਾਂ ਤੱਤਾਂ ਤੇ ਆਧਾਰਿਤ ਸਮਾਜ-ਰਚਨਾ ਅਪਣਾਉਣਾ ਚਾਹੁਣਗੇ ਜਾਂ ਪੁਰਸ਼ ਸੂਕਤ ਵਿਚ ਦਰਸਾਈ ਗਈ ਊਚ-ਨੀਚ ਦਾ ਛਲਾਵਾ ਅਪਣਾਉਣਗੇ?"

ਉਥੋਂ ਡਾ. ਅੰਬੇਡਕਰ ਸਾਰੇ ਬੁੱਧ ਤੀਰਥਾਂ ਨੂੰ ਵੇਖਣ ਗਏ। ਅੰਤ ਵਿਚ ਉਹ ਭਗਵਾਨ ਬੁੱਧ ਦੇ ਕੁਸ਼ੀਨਾਰਾ ਸਥਿਤ ਨਿਰਵਾਣ ਥਾਂ ਨੂੰ ਵੇਖ ਕੇ 30 ਨਵੰਬਰ 1956 ਨੂੰ ਦਿੱਲੀ ਪਰਤੇ।

ਬਾਬਾ ਸਾਹਿਬ ਦੇ ਸਰੀਰ ਤੇ ਬੁਢਾਪੇ ਦੀ ਛਾਂ ਮੰਡਲਾਉਣ ਲੱਗੀ। ਆਪਣੇ ਅਧੂਰੇ ਕੰਮਾਂ ਦੀ ਯਾਦ ਆਉਂਦੇ ਹੀ ਉਨ੍ਹਾਂ ਦਾ ਮਨ ਚਿੰਤਾਵਾਂ ਨਾਲ ਭਰ ਜਾਂਦਾ। ਦਿੱਲੀ ਵਾਪਸ ਆਉਣ ਤਕ ਉਹ ਬਹੁਤ ਥੱਕ ਚੁੱਕੇ ਸਨ। ਉਨ੍ਹਾਂ ਨੇ ਆਪਣੇ ਨਿੱਜੀ ਸਹਾਇਕ ਸ੍ਰੀ ਰੱਤੂ ਨੂੰ ਉਸ ਰਾਤ ਰੁਕਣ ਲਈ ਕਿਹਾ।

1 ਦਸੰਬਰ ਨੂੰ ਉਹ ਮਥੁਰਾ ਰੋਡ ਤੇ ਲੱਗੀ ਬੁੱਧ ਕਲਾ ਪ੍ਰਦਰਸ਼ਨੀ ਵੇਖਣ ਗਏ। ਪ੍ਰਦੱਰਸ਼ਨੀ ਵਿਚ ਰਖੀਆਂ ਗਈਆਂ ਚੀਜ਼ਾਂ ਦਾ ਉਨ੍ਹਾਂ ਨੇ ਸੂਖਮ ਅਧਿਐਨ ਕੀਤਾ। ਉਨ੍ਹਾਂ ਨੂੰ ਕਿਸੇ ਨੇ ਪ੍ਰਸ਼ਨ ਕੀਤਾ ਕਿ, ਬੁੱਧ ਦੇ ਬੁੱਤਾਂ ਵਿਚ ਵਿਭਿੰਨ ਥਾਵਾਂ ਉਤੇ ਅੰਤਰ ਕਿਉਂ ਹੈ। ਉਨ੍ਹਾਂ ਨੇ ਜੁਆਬ ਦਿੱਤਾ, "ਬੁੱਧ ਤੋਂ ਬਾਅਦ ਛੇ ਸੌ ਸਾਲ ਤਕ ਬੁੱਤ ਬਣਾਉਣ ਦੀ ਰਵਾਇਤ ਨਹੀਂ ਸੀ। ਫਿਰ ਸ਼ਾਇਦ ਕਿਸੇ ਨੇ ਉਨ੍ਹਾਂ ਦਾ ਬੁੱਤ ਬਣਾਇਆ। ਉਸ ਤੋਂ ਬਾਅਦ ਹਰ ਦੇਸ਼ ਵਿਚ ਉਥੋਂ ਦੀ ਸੁੰਦਰਤਾ ਦੀ ਕਲਪਨਾ ਦੇ ਅਨੁਸਾਰ ਬੁੱਤ ਬਣਾਏ ਗਏ।"

2 ਦਸੰਬਰ 1956 ਨੂੰ ਅਸ਼ੋਕ ਵਿਹਾਰ ਵਿਚ ਦਲਾਈਨਾਮਾ ਦਾ ਸੁਆਗਤ ਕਰਨ ਲਈ ਦਿੱਲੀ ਵਿਚ ਇਕ ਸਮਾਰੋਹ ਆਯੋਜਿਤ ਕੀਤਾ ਗਿਆ। ਇਸ ਵਿਚ ਬਾਬਾ ਸਾਹਿਬ ਵੀ ਹਾਜ਼ਰ ਹੋਏ। ਸ਼ਾਮ ਤਕ ਉਨ੍ਹਾਂ ਨੂੰ ਖ਼ਾਸੀ ਥਕਾਵਟ ਹੋ ਗਈ ਸੀ। ਤਿੰਨ ਤਰੀਕ ਨੂੰ ਉਨ੍ਹਾਂ ਨੇ ਆਪਣੇ ਨਜ਼ਦੀਕੀ ਵਿਅਕਤੀਆਂ ਨਾਲ ਫੋਟੋਆਂ ਖਿਚਵਾਈਆਂ। ਰਾਤ ਨੂੰ ਉਹ ਆਪਣੇ ਬੰਗਲੇ ਦੇ ਬਗ਼ੀਚੇ ਦੀ ਦੇਖ-ਭਾਲ ਕਰਨ ਵਾਲੇ ਮਾਲੀ ਦੀ ਤਬੀਅਤ ਦੇਖਣ ਆਪ ਉਸਦੇ ਘਰ ਗਏ ਅਤੇ ਉਸ ਨਾਲ ਸਿਹਤ ਬਾਰੇ ਗੱਲਬਾਤ ਕੀਤੀ। ਉਸਦੀ ਚਿੰਤਾਮਈ ਹਾਲਤ ਵਿਚ ਉਸਨੂੰ ਮੌਤ ਦੇ ਡਰ ਨਾਲ ਰੋਂਦੇ ਦੇਖ ਕੇ ਬਾਬਾ ਸਾਹਿਬ ਨੇ ਰੱਤੂ ਨੂੰ ਕਿਹਾ, "ਦੇਖੋ ਇਹ ਮੌਤ ਦੀ ਕਲਪਨਾ ਨਾਲ ਹੀ ਕਿਵੇਂ ਡਰ ਰਿਹਾ ਹੈ। ਮੈਂ ਮੌਤ ਤੋਂ ਨਹੀਂ ਡਰਦਾ। ਮੌਤ ਜਦੋਂ ਆਉਣਾ ਚਾਹੇ ਆਏ, ਮੈਂ ਉਸਦਾ ਸੁਆਗਤ ਕਰਨ ਲਈ ਤਿਆਰ ਹਾਂ।"

19 ਦਸੰਬਰ ਨੂੰ ਬਾਬਾ ਸਾਹਿਬ ਮੁੰਬਈ ਵਿਚ ਲੋਕਾਂ ਨੂੰ ਦੀਖਿਆ ਦੇਣ ਜਾਣ ਵਾਲੇ ਸਨ, ਇਸ ਲਈ ਉਨ੍ਹਾਂ ਨੇ ਰੱਤੂ ਨੂੰ 14 ਤਰੀਖ਼ ਲਈ ਰੇਲਵੇ ਦੀ ਸੀਟ ਬੁੱਕ ਕਰਵਾਉਣ ਲਈ ਕਿਹਾ।

4 ਦਸੰਬਰ ਨੂੰ ਉਹ ਕੁਝ ਸਮਾਂ ਰਾਜ ਸਭਾ ਵਿਚ ਵੀ ਹਾਜ਼ਰ ਰਹੇ। ਸ਼ਾਮ ਨੂੰ ਉਨ੍ਹਾਂ ਨੇ ਆਪਣੇ ਸਟੈਨੋ ਨੂੰ ਦੋ ਚਿੱਠੀਆਂ ਵੀ ਲਿਖਵਾਈਆਂ। ਮਹਾਰਾਸ਼ਟਰ ਦੇ ਵਿਰੋਧੀ ਦਲ ਦੇ ਦੋ ਪ੍ਰਮੁਖ ਨੇਤਾਵਾਂ, ਸ੍ਰੀ ਐੱਸ. ਐੱਮ. ਜੋਸ਼ੀ ਅਤੇ ਸ੍ਰੀ ਪ੍ਰ. ਕੇ. ਅਤਰੇ ਨੂੰ ਲਿਖੇ ਹੋਏ ਇਨ੍ਹਾਂ ਪੱਤਰਾਂ ਵਿਚ ਉਨ੍ਹਾਂ ਨੂੰ ਬੇਨਤੀ ਕੀਤੀ ਸੀ ਕਿ ਉਹ ਉਨ੍ਹਾਂ ਦੀ ਨਵੀਂ ਬਣਨ ਵਾਲੀ ਰਿਪਬਲਿਕਨ ਪਾਰਟੀ ਵਿਚ ਆਉਣ। ਸਟੈਨੋ ਨੇ ਇਨ੍ਹਾਂ ਪੱਤਰਾਂ ਨੂੰ ਰਾਤ 1.30 ਤਕ ਤਿਆਰ ਕੀਤਾ ਅਤੇ ਉਹ ਉਥੇ ਰੁਕਿਆ। ਦੂਜੀ ਸਵੇਰ 5 ਤਰੀਕ ਨੂੰ ਉਹ ਉਥੋਂ ਸਿੱਧਾ ਆਪਣੇ ਦਫਤਰ ਗਿਆ।

ਸ਼ਾਮ 5.30 ਰੱਤੂ ਦੇ ਆਉਂਦੇ ਹੀ ਡਾਕਟਰ ਸਾਹਿਬ ਨੇ ਉਨ੍ਹਾਂ ਨੂੰ ਕੁਝ ਕੰਮ ਟਾਈਪ ਕਰਨ ਲਈ ਦਿੱਤਾ। ਰਾਤ ਕੁਝ ਜੈਨ ਮੁਨੀ ਬਾਬਾ ਸਾਹਿਬ ਨੂੰ ਮਿਲਣ ਆਏ। ਉਨ੍ਹਾਂ ਨੇ ਜੈਨ ਅਤੇ ਬੁੱਧ ਧਰਮ ਉੱਤੇ ਬਾਬਾ ਸਾਹਿਬ ਨਾਲ ਚਰਚਾ ਕੀਤੀ, ਉਨ੍ਹਾਂ ਨੂੰ 'ਜੈਨ ਅਤੇ ਬੁੱਧ' ਨਾਂ ਦੀ ਕਿਤਾਬ ਭੇਂਟ ਕੀਤੀ। ਅਗਲੇ ਦਿਨ ਦੇ ਇਕ ਪ੍ਰੋਗਰਾਮ ਦਾ ਸੱਦਾ ਦੇ ਕੇ ਜੈਨ ਮੁਨੀ ਵਿਦਾ ਹੋਏ।

ਉਸ ਤੋਂ ਬਾਅਦ ਬਾਬਾ ਸਾਹਿਬ 'ਬੁਧਮ ਸ਼ਰਣਮ ਗਛਾਮਿ' ਦਾ ਜਾਪ ਗੁਣਗੁਣਾਉਂਦੇ ਰਹੇ। ਉਨ੍ਹਾਂ ਦੇ ਨਿਜੀ ਸਹਾਇਕ ਰੱਤੂ ਉਨ੍ਹਾਂ ਦੀ ਸੇਵਾ ਕਰਦੇ ਰਹੇ। ਰਾਤ ਨੂੰ ਡਾਕਟਰ ਸਾਹਿਬ ਨੇ ਹਲਕਾ ਭੋਜਨ ਕੀਤਾ। ਜਦੋਂ ਰਾਤ ਨੂੰ 11.15 ਤੇ ਰੱਤੂ ਘਰ ਜਾਣ ਲੱਗੇ ਤਦ ਬਾਬਾ ਸਾਹਿਬ ਨੇ ਉਨ੍ਹਾਂ ਨੂੰ ਬੁਲਾ ਕੇ 'ਬੁੱਧ ਐਂਡ ਹਿਜ਼ ਧਮ' ਗ੍ਰੰਥ ਦੀ ਭੂਮਿਕਾ ਅਤੇ ਅਰਪਣ ਦੀ ਟਾਈਪਡ ਕਾਪੀ ਲਿਆਉਣ ਲਈ ਕਿਹਾ। ਨਾਲ ਹੀ ਉਨ੍ਹਾਂ ਨੇ ਅਤਰੇ ਅਤੇ ਐੱਸ.ਐੱਮ. ਜੋਸ਼ੀ ਅਤੇ ਬਰਮਾ ਸਰਕਾਰ ਨੂੰ ਲਿਖੇ ਪੱਤਰਾਂ ਨੂੰ ਵੀ ਮੰਗਵਾਇਆ। ਉਨ੍ਹਾਂ ਨੇ ਰੱਤੂ ਨੂੰ ਕਿਹਾ, "ਮੈਂ ਰਾਤ ਨੂੰ ਇਨ੍ਹਾਂ ਸਾਰਿਆਂ ਨੂੰ ਪੜ੍ਹ ਲਵਾਂਗਾ। ਕਲ੍ਹ ਤੁਸੀਂ ਇਨ੍ਹਾਂ ਨੂੰ ਭਿਜਵਾ ਦੇਣਾ।"

ਸਵੇਰੇ 6.30 ਵਜੇ ਜਦੋਂ ਮਾਈ ਸਾਹਿਬ ਬਾਬਾ ਸਾਹਿਬ ਦੇ ਅਭਿਆਸ ਕਮਰੇ ਵਿਚ ਉਨ੍ਹਾਂ ਨੂੰ ਜਗਾਉਣ ਗਈ ਤਾਂ ਉਨ੍ਹਾਂ ਨੂੰ ਪਤਾ ਚਲਿਆ ਕਿ ਬਾਬਾ ਸਾਹਿਬ ਹੁਣ ਇਸ ਦੁਨੀਆ ਵਿਚ ਨਹੀਂ ਰਹੇ। ਉਨ੍ਹਾਂ ਨੇ ਰੱਤੂ ਨੂੰ ਲਿਆਉਣ ਲਈ ਫ਼ੌਰਨ ਮੋਟਰ ਭਿਜਵਾਈ।

ਰੱਤੂ ਨੇ ਆਉਂਦੇ ਹੀ ਫ਼ੌਰਨ ਸਾਰੇ ਜਾਣ-ਪਛਾਣ ਵਾਲਿਆਂ ਕਾਰਜਕਰਤਿਆਂ ਅਤੇ ਕੇਂਦਰੀ ਮੰਤਰੀਆਂ ਨੂੰ ਇਹ ਦੁੱਖ ਭਰੀ ਖ਼ਬਰ ਦਿੱਤੀ। ਪੰਡਿਤ ਨਹਿਰੂ ਆਪ ਬੰਗਲੇ 'ਤੇ ਆਏ ਅਤੇ ਉਨ੍ਹਾਂ ਨੇ ਹੌਸਲਾ ਦਿੰਦੇ ਹੋਏ ਖਬਰ ਸੁਰਤ ਲਈ। ਅਨੇਕ ਮੰਤਰੀ ਬੰਗਲੇ 'ਤੇ ਆ ਕੇ ਆਪਣਾ ਦੁੱਖ ਪ੍ਰਗਟ ਕਰ ਗਏ। ਇਕ ਖ਼ਾਸ ਹਵਾਈ ਜਹਾਜ਼ 'ਤੇ ਬਾਬਾ ਸਾਹਿਬ ਦੇ ਪਵਿੱਤਰ ਸਰੀਰ ਨੂੰ ਮੁੰਬਈ ਲੈ ਜਾਣ ਦਾ ਫ਼ੈਸਲਾ ਹੋਇਆ।

ਬਾਬਾ ਸਾਹਿਬ ਦੀ ਮੌਤ ਦੀ ਖ਼ਬਰ ਤੂਫ਼ਾਨ ਦੀ ਤਰ੍ਹਾਂ ਸਾਰੇ ਭਾਰਤ ਵਿਚ ਫੈਲ ਗਈ। ਹਜੂਮ ਦੇ ਹਜੂਮ ਦਿੱਲੀ-ਮੁੰਬਈ ਲਈ ਰਵਾਨਾ ਹੋ ਗਏ। ਬਾਬਾ ਸਾਹਿਬ ਦੇ ਰਾਜ ਸਭਾ ਦਾ ਮੈਂਬਰ ਹੋਣ ਕਾਰਣ, ਰਾਜ ਸਭਾ ਦੀ ਬੈਠਕ ਮੁਲਤਵੀ ਕੀਤੀ ਗਈ।

ਸਵੇਰੇ 10 ਵਜੇ ਤੋਂ ਬਾਬਾ ਸਾਹਿਬ ਦੇ ਅੰਤਿਮ ਦਰਸ਼ਨਾਂ ਦੇ ਲਈ 26 ਅਲੀਪੁਰ ਰੋਡ 'ਤੇ ਉਨ੍ਹਾਂ ਦੇ ਬੰਗਲੇ ਉਤੇ ਲੰਬੀਆਂ ਪਾਲਾਂ ਲੱਗੀਆਂ ਹੋਈਆਂ ਸਨ। ਦੁਪਹਿਰ 2-3 ਵਜੇ ਬਾਬਾ ਸਾਹਿਬ ਦੇ ਮ੍ਰਿਤਕ ਸਰੀਰ ਨੂੰ ਮੁੰਬਈ ਲੈ ਜਾਣਾ ਤੈਅ ਹੋਇਆ ਸੀ, ਪਰ ਹਵਾਈ

ਜਹਾਜ਼ ਦਾ ਇੰਤਜ਼ਾਮ ਹੋਣ ਵਿਚ ਵਕਤ ਲੱਗਾ। ਤਦ ਲੋਕਾਂ ਦੀ ਇੱਛਾ ਅਨੁਸਾਰ ਸ਼ਾਮ ਛੇ ਵਜੇ ਬਾਬਾ ਸਾਹਿਬ ਦਾ ਸਰੀਰ ਟਰੱਕ 'ਤੇ ਰਖਿਆ ਗਿਆ। ਉਸਨੂੰ ਫੁੱਲਾਂ ਨਾਲ ਸਜਾਇਆ ਗਿਆ। ਹਜ਼ਾਰਾਂ ਲੋਕ ਉਸ ਅੰਤਿਮ ਯਾਤਰਾ ਵਿਚ ਸ਼ਾਮਲ ਹੋਏ। 26 ਅਲੀਪੁਰ ਰੋਡ ਤੋਂ ਇਹ ਅੰਤਿਮ ਯਾਤਰਾ ਦਿੱਲੀ ਦੇ ਪ੍ਰਮੁਖ ਰਸਤਿਆਂ ਤੋਂ ਹੁੰਦੀ ਹੋਈ ਪਾਰਲੀਮੈਂਟ ਭਵਨ ਤਕ ਪਹੁੰਚੀ। ਤਦ ਤਕ ਰਾਤ ਦੇ ਦਸ ਵਜ ਚੁੱਕੇ ਸਨ। ਲੋਕਾਂ ਦੀ ਭੀੜ ਵਧਦੀ ਜਾ ਰਹੀ ਸੀ, ਲੋਕ ਭਜਦੇ-ਦੌੜਦੇ ਨਾਲ ਵਧ ਰਹੇ ਸਨ। ਕਿਉਂਕਿ ਡਕੋਟਾ ਹਵਾਈ ਜਹਾਜ਼ ਰਾਤ ਦਸ ਵਜੇ ਉਡਣਾ ਸੀ, ਇਸ ਲਈ ਦੇਰੀ ਨੂੰ ਵੇਖਦੇ ਹੋਏ, ਲੋਕਾਂ ਅੱਗੇ ਬੇਨਤੀ ਕਰਨੀ ਪਈ ਅਤੇ ਟਰੱਕ ਨੂੰ ਪੂਰੀ ਰਫ਼ਤਾਰ ਨਾਲ ਚਲਾ ਕੇ ਹਵਾਈ ਅੱਡੇ 'ਤੇ ਪਹੁੰਚਾਉਣਾ ਪਿਆ। ਉਥੇ ਵੀ ਹਜ਼ਾਰਾਂ ਦੀ ਗਿਣਤੀ ਵਿਚ ਭੀੜ ਜਮ੍ਹਾਂ ਸੀ।

ਬਾਬਾ ਸਾਹਿਬ ਦੇ ਮ੍ਰਿਤਕ ਸਰੀਰ ਨਾਲ ਰੱਤੂ, ਸੋਹਨ ਲਾਲ ਸ਼ਾਸਤਰੀ, ਆਨੰਦ ਕੌਸਲਿਆਇਣ, ਯਸ਼ਵੰਤਰਾਵ, ਮਾਈ ਸਾਹਿਬ - ਸਭ ਮਿਲਾ ਕੇ ਗਿਆਰਾਂ ਜਣੇ ਸਨ ਜਿਹੜੇ ਹਵਾਈ ਜਹਾਜ਼ ਵਿਚ ਮੁੰਬਈ ਰਵਾਨਾ ਹੋਏ।

ਅੱਧੀ ਰਾਤ ਤੋਂ ਬਾਅਦ 2.30-3.00 ਵਜੇ ਹਵਾਈ ਜਹਾਜ਼ ਮੁੰਬਈ ਹਵਾਈ ਅੱਡੇ 'ਤੇ ਪਹੁੰਚਿਆ। ਰਾਜ ਗ੍ਰਿਹਿ ਤੋਂ ਸ਼ਾਂਤਾ ਕਰੂਜ ਹਵਾਈ ਅੱਡੇ ਤਕ ਲੋਕ ਦੁਪਹਿਰ ਦੇ 1.30 ਤੋਂ ਰਾਹ ਵੇਖਦੇ ਬੈਠੇ ਸਨ। ਦੁਖੀ ਲੋਕ ਰੋ ਰਹੇ ਸਨ, ਜ਼ੋਰ-ਜ਼ੋਰ ਨਾਲ ਵਿਰਲਾਪ ਕਰ ਰਹੇ ਸਨ। ਸ਼ਾਂਤਾ ਕਰੂਜ ਤੋਂ ਦੇਰ-ਰਾਤ ਨਿਕਲੀ ਅੰਤਿਮ ਯਾਤਰਾ ਸ਼ਾਂਤੀ ਨਾਲ ਚਲੀ ਜਾ ਰਹੀ ਸੀ। ਰਾਜਗ੍ਰਿਹਿ ਤਕ ਪਹੁੰਚਦੇ-ਪਹੁੰਚਦੇ ਸੂਰਜ ਨਿਕਲ ਆਇਆ। ਬਾਬਾ ਸਾਹਿਬ ਦਾ ਮ੍ਰਿਤਕ ਸਰੀਰ ਲੋਕਾਂ ਦੇ ਅੰਤਿਮ ਦਰਸ਼ਨਾਂ ਲਈ ਉਥੇ ਰਖਿਆ ਗਿਆ। ਲੱਖਾਂ ਲੋਕਾਂ ਨੂੰ ਉਨ੍ਹਾਂ ਦੇ ਅੰਤਿਮ ਦਰਸ਼ਨ ਕਰਨ ਲਈ ਦਸ-ਦਸ ਘੰਟਿਆਂ ਤਕ ਉਥੇ ਖੜੋਣਾ ਪਿਆ। ਸੱਤ ਤਰੀਕ ਨੂੰ ਸਾਰੀ ਮੁੰਬਈ ਬੰਦ ਸੀ। ਸਾਰਾ ਮਹਾਰਾਸ਼ਟਰ ਹੀ ਦੁਖੀ ਹੋ ਕੇ ਉਸ ਦਿਨ ਬੰਦ ਦਾ ਪਾਲਣ ਕਰ ਰਿਹਾ ਸੀ। ਦੁਖ ਭਰੀ ਖ਼ਬਰ ਸੁਣ ਕੇ ਬੇਹੋਸ਼ ਹੋ ਜਾਣ ਵਾਲਿਆਂ ਦੀਆਂ ਵੀ ਕਈ ਖ਼ਬਰਾਂ ਮਿਲੀਆਂ। ਮੁੰਬਈ ਦੇ ਇਤਿਹਾਸ ਵਿਚ ਸੰਤਾਪ ਅਤੇ ਦੁੱਖ ਦਾ ਅਜਿਹਾ ਸਮੁੰਦਰ ਪਹਿਲਾਂ ਕਦੀ ਨਹੀਂ ਚੜ੍ਹਿਆ ਸੀ।

ਦੁਪਹਿਰ ਤੋਂ ਬਾਅਦ ਲਗਭਗ ਤਿੰਨ ਅਤੇ ਚਾਰ ਵਜੇ ਦੇ ਵਿਚਕਾਰ ਡਾ. ਅੰਬੇਡਕਰ ਦੀ ਅੰਤਿਮ ਯਾਤਰਾ ਸ਼ੁਰੂ ਹੋਈ। ਬਾਬਾ ਸਾਹਿਬ ਦਾ ਮ੍ਰਿਤਕ ਸਰੀਰ ਸਜੇ ਹੋਏ ਟਰੱਕ ਤੇ ਫੁੱਲਾਂ ਨਾਲ ਢੱਕਿਆ ਹੋਇਆ ਸੀ। ਸਿਰਹਾਣੇ ਵੱਲ ਬੁੱਧ ਦੀ ਮੂਰਤੀ ਰੱਖੀ ਹੋਈ ਸੀ। ਚਾਰੋਂ ਪਾਸੇ ਮੋਮਬੱਤੀਆਂ ਅਤੇ ਅਗਰਬੱਤੀਆਂ ਜਲ ਰਹੀਆਂ ਸਨ। ਜਲੂਸ ਸ਼ਾਂਤੀ ਨਾਲ ਅੱਗੇ ਵਧ ਰਿਹਾ ਸੀ। ਉੱਤਰ ਮੁੰਬਈ ਦਾ ਜਨ ਜੀਵਨ ਠੱਪ ਹੋ ਗਿਆ ਸੀ। ਬਾਹਰ ਪਿੰਡਾਂ ਤੋਂ ਲੱਖਾਂ ਲੋਕ ਜਿਵੇਂ ਕਿਵੇਂ ਮੁੰਬਈ ਪਹੁੰਚੇ ਸਨ। ਰਸਤੇ ਦੇ ਦੋਨਾਂ ਪਾਸਿਆਂ ਦੀਆਂ ਇਮਾਰਤਾਂ ਤੋਂ ਲੋਕ ਫੁੱਲ ਵਰਸਾ ਰਹੇ ਸਨ। ਸਾਰਾ ਵਾਤਾਵਰਣ ਸ਼ੋਕਮਈ ਸੀ। ਇਹ ਅੰਤਿਮ ਯਾਤਰਾ ਚਾਰ ਘੰਟਿਆਂ ਬਾਅਦ ਦਾਦਰ ਦੀ ਸ਼ਮਸ਼ਾਨ ਭੂਮੀ ਪਹੁੰਚੀ। ਇਥੇ ਲਗਭਗ ਦੱਸ ਲੱਖ ਲੋਕਾਂ ਨੇ[1] ਅੰਤਿਮ ਦਰਸ਼ਨ ਕੀਤੇ। ਰਾਤ ਦੇ 7.30 ਵਜੇ ਜਦੋਂ ਯਸ਼ਵੰਤਰਾਵ ਅੰਬੇਡਕਰ

1. ਨਵਸ਼ਕਤੀ, 9.12.1956.

ਨੇ ਚਿਤਾ ਨੂੰ ਅਗਨੀ ਦਿੱਤੀ ਤਾਂ ਹਜ਼ਾਰਾਂ ਲੋਕ ਫੁਟ-ਫੁਟ ਕੇ ਰੋ ਪਏ। ਮੁੰਬਈ ਦੇ ਇਤਿਹਾਸ ਵਿਚ ਅਜਿਹਾ ਅੰਤਿਮ ਸਮਾਰੋਹ ਲੋਕਾਂ ਨੇ ਨਹੀਂ ਵੇਖਿਆ ਸੀ। ਚਿਤਾ ਦੇ ਸਾਹਮਣੇ ਪੰਜਾਹ ਹਜ਼ਾਰ ਲੋਕਾਂ ਨੇ ਬੁੱਧ ਧਰਮ ਦੀ ਦੀਖਿਆ ਲਈ।

ਭਾਰਤ ਦੇ ਸਾਰੇ ਪ੍ਰਮੁੱਖ ਦਲਾਂ ਦੇ ਨੇਤਾਵਾਂ ਅਤੇ ਮੰਨੇ-ਪਰਮੰਨੇ ਲੋਕਾਂ ਨੇ ਬਾਬਾ ਸਾਹਿਬ ਨੂੰ ਸ਼ਰਧਾ ਦੇ ਫੁੱਲ ਅਰਪਿਤ ਕੀਤੇ। ਪੰਡਤ ਨਹਿਰੂ, ਵੀਰ ਸਾਵਰਕਰ, ਮੁੰਬਈ ਉੱਚ ਅਦਾਲਤ ਦੇ ਮੁਖ ਜੱਜ, ਭਾਰਤ ਦੇ ਪਹਿਲੇ ਰਾਸ਼ਟਰਪਤੀ ਡਾ. ਰਾਜੇਂਦ੍ਰ ਪ੍ਰਸਾਦ, ਚੱਕਰਵਰਤੀ ਰਾਜਗੋਪਾਲਚਾਰੀਆ, ਸਭ ਨੇ ਡਾ. ਸਾਹਿਬ ਦੇ ਕੰਮਾਂ ਦੀ ਸਿਫ਼ਤ ਕੀਤੀ। ਭਾਰਤ ਦੇ ਸਮਾਚਾਰ ਪੱਤਰਾਂ ਨੇ ਲੇਖ ਲਿਖ ਕੇ ਬਾਬਾ ਸਾਹਿਬ ਨੂੰ ਸ਼ਰਧਾਂਜਲੀ ਅਰਪਿਤ ਕੀਤੀ। ਬਰ੍ਹਮਾ ਦੇਸ਼ ਦੇ ਪ੍ਰਧਾਨ ਮੰਤਰੀ (ਊ.ਨੂ.) ਨੇ ਵੀ ਪ੍ਰਭਾਵਸ਼ਾਲੀ ਸ਼ਬਦਾਂ ਵਿਚ ਉਨ੍ਹਾਂ ਦਾ ਗੁਣ ਗਾਣ ਕੀਤਾ। ਅਮਰੀਕਾ ਦੇ ਅਖ਼ਬਾਰ 'ਨਿਊਯਾਰਕ ਟਾਈਮਜ਼' ਨੇ ਲਿਖਿਆ, ''ਸਾਰਾ ਸੰਸਾਰ ਉਨ੍ਹਾਂ ਨੂੰ ਅਛੂਤਾਂ ਦੇ ਨੇਤਾ ਦੇ ਰੂਪ ਵਿਚ ਪਛਾਣੇਗਾ ਪਰ ਉਨ੍ਹਾਂ ਨੇ ਭਾਰਤ ਦੇ ਸੰਵਿਧਾਨਿਕ ਨਿਰਮਾਣ ਵਿਚ ਜਿਹੜੀ ਅਮਰ ਛਾਪ ਛੱਡੀ ਹੈ, ਉਸਦੀ ਲੋਕਾਂ ਨੂੰ ਜ਼ਿਆਦਾ ਜਾਣਕਾਰੀ ਨਹੀਂ ਹੈ।'' ਲੰਦਨ ਦੇ 'ਟਾਈਮਜ਼' ਅਖ਼ਬਾਰ ਨੇ ਲਿਖਿਆ, ''ਭਾਰਤ ਵਿਚ ਬ੍ਰਿਟਿਸ਼ ਸ਼ਾਸਨ ਦੇ ਅੰਤਿਮ ਦਿਨਾਂ ਦੇ ਰਾਜਨੀਤਕ ਅਤੇ ਸਮਾਜਿਕ ਇਤਿਹਾਸ ਵਿਚ ਉਨ੍ਹਾਂ ਦਾ ਨਾਂ ਜਗਮਗਾਏਗਾ। ਉਨ੍ਹਾਂ ਦਾ ਧੀਰਜ ਅਤੇ ਦ੍ਰਿੜ੍ਹ ਨਿਸ਼ਚਾ ਉਨ੍ਹਾਂ ਦੇ ਚਿਹਰੇ 'ਤੇ ਸਦਾ ਝਲਕਦਾ ਸੀ। ਉਨ੍ਹਾਂ ਦੇ ਬੁੱਧੀ ਵਿਵੇਕ ਦਾ ਸਾਨੀ ਤਿੰਨਾਂ ਲੋਕਾਂ ਵਿਚ ਨਹੀਂ ਸੀ, ਫੇਰ ਵੀ ਉਨ੍ਹਾਂ ਨੇ ਆਪਣੀ ਬੁੱਧੀ ਦਾ ਕਦੀ ਢੰਡੋਰਾ ਨਹੀਂ ਸੀ ਪਿਟਿਆ। ਇਸਦਾ ਕਾਰਣ ਇਹ ਸੀ ਕਿ ਉਨ੍ਹਾਂ ਨੂੰ ਢੌਂਗ ਕਰਨਾ ਨਹੀਂ ਆਉਂਦਾ ਸੀ।''

# ਅੰਤਿਕਾ

ਭਾਰਤ ਦੇ ਰਾਜਨੀਤਕ ਅਤੇ ਸਮਾਜਿਕ ਗਗਨ ਅੰਦਰ ਚਮਕਦੇ ਗਿਆਨ ਸੂਰਜ ਡਾ. ਅੰਬੇਡਕਰ ਦਾ ਸੂਰਜ ਅਸਤ ਹੋਇਆ। ਉਨ੍ਹਾਂ ਦੇ ਦਿਹਾਂਤ ਨਾਲ ਇਕ ਜੁਗ ਖਤਮ ਹੋਇਆ। ਉਨ੍ਹਾਂ ਨੇ ਜਾਤ ਪਾਤ ਦੇ ਕਾਰਣਾਂ ਦੀ ਤਰਕ ਭਰੀ ਵਿਚਾਰਧਾਰਾ ਪੇਸ਼ ਕੀਤੀ ਅਤੇ ਛੂਤ-ਛਾਤ ਨੂੰ ਕਾਨੂੰਨ ਦੇ ਬਲ 'ਤੇ ਖਤਮ ਕੀਤਾ। ਉਨ੍ਹਾਂ ਨੇ 'ਮਨੂ ਸਮ੍ਰਿਤੀ' ਨੂੰ ਲਲਕਾਰਿਆ ਅਤੇ ਸੰਵਿਧਾਨ ਦੀ ਸੁਰੰਗ ਲਗਾ ਕੇ ਉਸਨੂੰ ਨਸ਼ਟ ਕਰਨ ਦਾ ਜਤਨ ਕੀਤਾ।

ਉਨ੍ਹਾਂ ਦਾ ਗਿਆਨ ਅਸੀਮ ਸੀ। ਉਨ੍ਹਾਂ ਨੇ ਅਰਥ ਸ਼ਾਸਤਰ ਵਿਚ ਪਦਵੀਆਂ ਪ੍ਰਾਪਤ ਕੀਤੀਆਂ। ਉਨ੍ਹਾਂ ਨੇ ਪਾਕਿਸਤਾਨ ਬਣਨ ਦੀ ਭਵਿੱਖਬਾਣੀ ਕੀਤੀ ਅਤੇ ਅਜਿਹੇ ਉਪਾਅ ਵੀ ਸੁਝਾਏ ਸਨ ਜਿਸ ਨਾਲ ਮਨੁੱਖੀ ਹਾਨੀ ਨਾ ਹੋਵੇ। ਉਨ੍ਹਾਂ ਨੇ ਰਾਜ ਸਭਾ ਵਿਚ ਚੀਨੀ ਹਮਲੇ ਦੀ ਭਵਿੱਖਬਾਣੀ ਕੀਤੀ। ਲੋਕਰਾਜ ਦੀ ਰੱਖਿਆ ਲਈ ਉਨ੍ਹਾਂ ਨੇ ਅਨੇਕ ਵਾਰ ਖਤਰੇ ਦੀ ਜਾਣਕਾਰੀ ਦਿੱਤੀ। ਉਹ ਰਾਜਨੀਤੀ ਦੇ ਦੂਰਅੰਦੇਸ਼ੀ ਸਨ।

ਡਾ. ਅੰਬੇਡਕਰ ਗਿਆਨ ਦੇ ਮਹਾਂਰਿਸ਼ੀ ਸਨ। ਵੇਵਰਲੇ ਨਿਕੋਲਸ ਨਾਂ ਦੇ ਪੱਤਰਕਾਰ ਨੇ 1914 ਵਿਚ ਉਨ੍ਹਾਂ ਦੀ ਗਿਣਤੀ ਭਾਰਤ ਦੇ ਪਹਿਲੀ ਸ਼੍ਰੇਣੀ ਦੇ ਵਿਦਵਾਨਾਂ ਵਿਚ ਕੀਤੀ ਸੀ। ਪਰ ਉਨ੍ਹਾਂ ਨੂੰ ਡਾ. ਅੰਬੇਡਕਰ ਦੇ ਧਰਮ ਸ਼ਾਸਤਰ ਦੇ ਡੂੰਘੇ ਅਧਿਐਨ ਦੀ ਕਲਪਨਾ ਹੀ ਨਹੀਂ ਸੀ। ਉਨ੍ਹਾਂ ਦੇ ਅਪ੍ਰਕਾਸ਼ਿਤ ਲੇਖਾਂ ਵਿਚ ਵੀ ਉਨ੍ਹਾਂ ਦੀ ਵਿਦਵਤਾ ਭਰੀ ਉਡਾਣ ਦੇਖ ਕੇ ਮਨ ਹੈਰਾਨ ਹੋ ਜਾਂਦਾ ਹੈ। ਤਿਲਕ, ਰਾਨਾਡੇ, ਭੰਡਾਰਕਰ, ਤੇਲੰਗ ਇਸ ਕ੍ਰਮ ਦੀ ਗਿਆਨਮਾਲਾ ਦੀ ਉਹ ਅੰਤਿਮ ਕੜੀ ਸਨ।

ਉਹ ਨਿਪੁੰਨ ਰਾਜਨੀਤੀ ਮਾਹਿਰ ਸਨ, ਪਰ ਉਨ੍ਹਾਂ ਦੀ ਰਾਜਨੀਤਕ ਯੋਗਤਾ ਨੂੰ ਵਿਦਵਤਾ ਦੀ ਝਾਲਰ ਲੱਗੀ ਹੋਈ ਸੀ। ਰਾਜਨੀਤੀ ਵਿਚ ਪੈਰ-ਪੈਰ ਤੇ ਬੇਈਮਾਨੀ ਦੇਖਣ 'ਤੇ ਵੀ ਉਨ੍ਹਾਂ ਨੇ ਸੱਚ ਦਾ ਰਸਤਾ ਕਦੀ ਨਹੀਂ ਛੱਡਿਆ। ਉਹ ਮਾਣ ਨਾਲ ਕਿਹਾ ਕਰਦੇ ਸਨ ਕਿ ਮੈਂ ਕਦੀ ਗੰਦੀ ਰਾਜਨੀਤੀ ਨਹੀਂ ਕੀਤੀ। ਉਹ ਅਹਿੰਸਾ ਦੇ ਹਿਤੈਸ਼ੀ ਸਨ। ਉਨ੍ਹਾਂ ਦੀ ਇਹ ਸਪਸ਼ਟ ਭੂਮਿਕਾ ਸੀ ਕਿ ਬਿਨਾਂ ਸੱਚ ਦੇ ਅਹਿੰਸਾ ਦਾ ਕੋਈ ਅਰਥ ਨਹੀਂ ਹੈ। ਨੀਂਦ ਵਿਚ ਸੁੰਨ ਪਏ ਰਹਿਣਾ ਅਹਿੰਸਾ ਨਹੀਂ ਕਹਾਉਂਦਾ। ਅਹਿੰਸਾ ਹੋਵੇ ਤਾਂ ਸ਼ੇਰ ਦੀ। ਉਨ੍ਹਾਂ ਨੂੰ ਬਲਵਾਨ ਦੀ ਅਹਿੰਸਾ ਪਸੰਦ ਸੀ। ਇਸ ਲਈ ਉਨ੍ਹਾਂ ਨੇ ਬਰਟਰਾਂਡ ਰਸੇਲ ਦੀ ਅਹਿੰਸਾ ਦਾ ਕੌਤਕ ਕੀਤਾ ਹੈ। ਮਹਾੜ ਸਤਿਆਗ੍ਰਹਿ ਸਮੇਂ ਉਨ੍ਹਾਂ ਦੇ ਨਾਲ ਬਹਾਦਰ ਫੌਜੀ ਹੁੰਦੇ ਹੋਏ ਵੀ ਉਨ੍ਹਾਂ ਨੇ ਆਪਣੇ ਪੈਰੋਕਾਰਾਂ ਨੂੰ ਹਿੰਸਕ ਬਦਲਾ ਲੈਣ ਤੋਂ ਰੋਕਿਆ ਸੀ। ਉਹ ਰਾਜਨੀਤਕ ਤੱਤਵੇਤਾ ਸਨ ਅਤੇ ਨਾਲ ਹੀ ਉਨ੍ਹਾਂ ਨੇ ਤੱਤ ਗਿਆਨ ਵਿਚ ਭਰੀ ਰਾਜਨੀਤੀ ਨੂੰ ਸੁਲਝਾਇਆ ਹੈ।

ਉਨ੍ਹਾਂ ਨੇ ਹਰ ਤਰ੍ਹਾਂ ਲੂਲੇ, ਅਪੰਗ, ਗੁੰਗੇ, ਬੋਲੇ ਅਤੇ ਦ੍ਰਿਸ਼ਟੀਹੀਣ ਅਛੂਤ ਸਮਾਜ ਨੂੰ ਸ੍ਵੈਮਾਨ ਨਾਲ ਜੀਣਾ ਸਿਖਾ ਕੇ ਉਸਨੂੰ ਸ੍ਵੈ-ਨਿਰਭਰ ਬਣਾਇਆ। ਉਨ੍ਹਾਂ ਨੂੰ ਕਿਸੇ ਨੇ

ਮੋਜੇਸ ਕਿਹਾ, ਤਾਂ ਕਿਸੇ ਨੇ ਅਬਰਾਹਿਮ ਲਿੰਕਨ, ਤਾਂ ਕਿਸੇ ਨੇ ਬੂਕਰ ਟੀ. ਵਾਸ਼ਿੰਗਟਨ। ਇਨ੍ਹਾਂ ਸਭਨਾਂ ਦੀ ਕਾਰਯੋਗਤਾ ਅਤੇ ਕਾਬਲੀਅਤ ਉਨ੍ਹਾਂ ਵਿਚ ਇਕ ਰੂਪ ਹੋ ਗਈ ਸੀ। ਸਮਰਾਟ ਅਸ਼ੋਕ ਤੋਂ ਬਾਅਦ ਲੱਖਾਂ ਲੋਕਾਂ ਨੂੰ ਬੁੱਧ ਧਰਮ ਵਿਚ ਦਾਖਲ ਕਰਵਾਉਣ ਵਾਲੇ ਡਾ. ਅੰਬੇਡਕਰ ਇਕੋ ਇਕ ਮਹਾਂਪੁਰਖ ਹਨ। ਉਨ੍ਹਾਂ ਦੀ ਹੈਰਾਨੀਜਨਕ ਬੋਲਣ ਦੀ ਮੁਹਾਰਤ ਦਿਲ ਦੇ ਤਾਰ ਛੇੜ ਦਿੰਦੀ ਸੀ। ਸਾਧਾਰਣ ਵਿਅਕਤੀਆਂ ਨਾਲ ਗੱਲਬਾਤ ਕਰਨ ਦੀ ਉਨ੍ਹਾਂ ਦੀ ਆਮ ਭਾਸ਼ਾ ਅਤੇ ਵਿਦਵਾਨਾਂ ਦੇ ਸਾਹਮਣੇ ਵਿਦਵਤਾਪੂਰਣ ਭਾਸ਼ਾ। ਆਮ ਸਭਾ ਵਿਚ ਬੋਲਣ ਲਈ ਜਦੋਂ ਉਹ ਖੜ੍ਹੇ ਹੁੰਦੇ ਤਾਂ ਲੱਖਾਂ ਲੋਕਾਂ ਨੂੰ ਖਾਮੋਸ਼ ਕਰ ਦੇਣ ਵਾਲੀ ਸ਼ਕਤੀ ਉਨ੍ਹਾਂ ਦੀ ਬਾਣੀ ਵਿਚ ਸੀ। ਪਰ ਜਦ ਉਹ ਸੰਸਦ ਭਵਨ ਵਿਚ ਮੈਂਬਰਾਂ ਦੇ ਸਾਹਮਣੇ ਬੋਲਦੇ ਤਾਂ ਨਿਪੁੰਨ ਸਭਾ-ਚਤੁਰ ਵੀ ਮੋਹਿਤ ਹੋ ਕੇ ਘੰਟਿਆਂ ਬੱਧੀ ਉਨ੍ਹਾਂ ਦਾ ਭਾਸ਼ਣ ਸੁਣਦੇ ਅਤੇ ਉਨ੍ਹਾਂ ਦੀ ਬਾਣੀ ਦੇ ਪ੍ਰਭਾਵ ਕਾਰਣ ਸਿਰ ਹਿਲਾਉਂਦੇ। ਹਿੰਦੂ ਕੋਡ ਬਿਲ 'ਤੇ ਦਿੱਤੇ ਗਏ ਭਾਸ਼ਣ ਸਮੇਂ ਸਾਰੀਆਂ ਗੈਲਰੀਆਂ ਅਤੇ ਦਰਵਾਜ਼ਿਆਂ 'ਤੇ ਲੋਕਾਂ ਦੀ ਖਚਾਖਚ ਭੀੜ ਹੁੰਦੀ। ਇਸਤਰੀਆਂ ਬਹੁਤ ਜ਼ਿਆਦਾ ਸੰਖਿਆ ਵਿਚ ਹਾਜ਼ਰ ਰਹਿੰਦੀਆਂ। ਉਨ੍ਹਾਂ ਦੇ ਭਾਸ਼ਣ ਦੇ ਖਤਮ ਹੁੰਦੇ ਹੀ ਦਰਸ਼ਕ ਬਾਹਰ ਨਿਕਲ ਆਉਂਦੇ। ਉਹ ਮੰਤਰੀ ਦਾ ਉੱਤਰ ਸੁਣਨ ਲਈ ਨਹੀਂ ਰੁਕਦੇ ਸਨ। ਬੈ. ਜੈਕਰ ਦੀ ਉਪਸੂਚਨਾ ਦਾ ਸਮਰਥਨ ਕਰਦੇ ਹੋਏ ਉਨ੍ਹਾਂ ਨੇ ਜਿਹੜਾ ਭਾਸ਼ਣ ਦਿੱਤਾ ਸੀ ਉਸਨੂੰ ਸੁਣ ਕੇ ਤਾਂ ਉਨ੍ਹਾਂ ਦੇ ਵਿਰੋਧੀ ਵੀ ਉਨ੍ਹਾਂ ਦੇ ਮਿੱਤਰ ਬਣ ਗਏ ਸਨ। ਨਿਕੋਲਸ ਨੇ ਤਾਂ ਉਨ੍ਹਾਂ ਦੇ ਗੁੱਸੇ ਨਾਲ ਭਰੇ ਬੋਲਾਂ ਨੂੰ ਪਿਸਤੌਲ ਤੋਂ ਛੁੱਟਣ ਵਾਲੀਆਂ ਗੋਲੀਆਂ ਦੀ ਉਪਮਾ ਦਿੱਤੀ ਸੀ। ਪਰ ਸੰਵਿਧਾਨ ਦੀ ਹਰ ਧਾਰਾ ਨੂੰ, ਉਨ੍ਹਾਂ ਦੀਆਂ ਗੁੱਥੀਆਂ ਨੂੰ ਸੁਲਝਾ ਕੇ, ਉਹ ਵਿਰੋਧੀ ਦਲ ਦੇ ਮੈਂਬਰਾਂ ਦੇ ਨਿਪੁੰਨਤਾ ਨਾਲ ਮਨ ਜਿੱਤਦੇ ਅਤੇ ਉਨ੍ਹਾਂ ਦਾ ਸਮਰਥਨ ਪ੍ਰਾਪਤ ਕਰਦੇ ਸਨ।

ਉਨ੍ਹਾਂ ਦੀ ਸੰਗਠਨ ਸ਼ਕਤੀ ਅਤੇ ਕੁਸ਼ਲਤਾ ਬਾਰੇ ਤਾਂ ਪ੍ਰਸ਼ਨ ਹੀ ਨਹੀਂ ਉਠ ਸਕਦਾ ਸੀ। ਪਹਿਲੇ ਉਨ੍ਹਾਂ ਨੇ ਅਛੂਤਾਂ ਵਿਚ ਸ੍ਵੈ-ਮਾਨ ਜਗਾਉਣ ਅਤੇ ਉਸਦਾ ਬੁੱਧ ਪੈਦਾ ਕਰ ਦੇਣ ਵਾਲੇ ਅੰਦੋਲਨਾਂ ਨੂੰ ਚਲਾਇਆ। ਫੇਰ ਖੇਤੀ, ਹੋਰ ਮਜ਼ਦੂਰਾਂ ਅਤੇ ਮਿਲ ਮਜ਼ਦੂਰਾਂ ਦੇ ਸੰਗਠਨ ਕਾਇਮ ਕੀਤੇ। ਲੋਕਾਂ ਦੇ ਵਿਚਾਰਾਂ ਨੂੰ ਜਗਾਉਣ ਲਈ ਉਨ੍ਹਾਂ ਨੇ ਅਖ਼ਬਾਰ ਚਲਾਏ। ਉਨ੍ਹਾਂ ਨੇ ਵਿਰੋਧੀਆਂ ਦੀਆਂ ਆਲੋਚਨਾਵਾਂ ਦਾ ਸਾਹਮਣਾ ਕੀਤਾ। ਇਹ ਵਿਰੋਧੀ ਵੀ ਸਿਰਫ਼ ਰਾਜਨੀਤਕ ਹੀ ਨਹੀਂ ਹੁੰਦੇ ਸਨ। ਬਲਕਿ ਸਨਾਤਨੀ ਹਿੰਦੂ, ਸਮਾਜ ਸੁਧਾਰਕ, ਅਛੂਤਾਂ ਵਿਚ ਹਰੀਜਨ, ਕਾਂਗਰਸ ਹਿੰਦੂ ਮਹਾਂਸਭਾ ਦੇ ਨੇਤਾ ਅਤੇ ਈਰਖਾ ਰੱਖਣ ਵਾਲੇ ਭਾਰਤੀ ਸਮਾਚਾਰ ਪੱਤਰ - ਇਨ੍ਹਾਂ ਸਭ ਦੀ ਪ੍ਰਵਾਹ ਨਾ ਕਰਕੇ ਉਨ੍ਹਾਂ ਨੇ ਇਕ ਅਭੇਦ ਸੰਗਠਨ ਖੜ੍ਹਾ ਕੀਤਾ। ਇਸ ਸ਼ਕਤੀਸ਼ਾਲੀ ਸੰਗਠਨ ਨੂੰ ਦੇਖ ਕੇ ਸ਼ੌਕਤਅਲੀ ਵਰਗੇ ਮੁਸਲਮਾਨਾਂ ਦੇ ਨੇਤਾ, ਹਿੰਦੂ ਮਹਾਂਸਭਾ ਦੇ ਡਾ. ਮੁੰਜੇ, ਕਾਂਗਰਸ ਦੇ ਬਾਲਾ ਸਾਹਿਬ ਖਰੇ ਅਤੇ ਵਲਭਭਾਈ ਪਟੇਲ, ਕ੍ਰਾਂਤੀਵੀਰ ਸਾਵਰਕਰ, ਇਨ੍ਹਾਂ ਸਭ ਨੇ ਉਨ੍ਹਾਂ ਦੀ ਦਿਲੋਂ ਤਾਰੀਫ਼ ਕੀਤੀ। ਅਛੂਤਾਂ ਦੀ ਏਕਤਾ ਇੰਨੀ ਮਜ਼ਬੂਤ ਸੀ ਕਿ 1946 ਦੀਆਂ ਆਮ ਚੋਣਾਂ ਵਿਚ ਅਛੂਤਾਂ ਦੇ ਮਤਦਾਨ ਦਾ ਅਨੁਪਾਤ ਜਿੱਥੇ 80 ਪ੍ਰਤੀਸ਼ਤ ਸੀ ਉਥੇ ਹਿੰਦੂਆਂ ਦਾ 30 ਪ੍ਰਤੀਸ਼ਤ ਮਤਦਾਨ ਹੋਇਆ, ਇਹ ਅਖ਼ਬਾਰਾਂ ਵਿਚ ਛਪਿਆ ਸੀ।[1]

---

1. ਬਲੇਕ ਕਲਾਰਕ : ਰੀਡਰਜ਼ ਡਾਇਜੇਸਟ, ਮਾਰਚ 1950.

ਡਾ. ਅੰਬੇਡਕਰ ਦੇ ਅੰਦੋਲਨਾਂ ਦੀ ਪ੍ਰਾਪਤੀ ਕੀ ਹੋਈ? ਸ੍ਵੈਮਾਨ ਅਤੇ ਸ੍ਵੈ-ਨਿਰਭਰ, ਇਨਸਾਨੀਅਤ ਦੀ ਜ਼ਿੱਦ, ਲਾਚਾਰੀ ਨਾਲ ਨਾ ਜੀਣ ਦਾ ਨਿਸ਼ਚਾ, ਭਾਰਤੀ ਨਾਤੇ ਸਾਰੇ ਖੇਤਰਾਂ ਵਿਚ ਹੱਕ ਪ੍ਰਾਪਤ ਕਰਨ ਦਾ ਸੱਦਾ, ਆਪਣਾ ਰਸਤਾ ਆਪ ਕੱਢਣ ਦਾ ਫ਼ੈਸਲਾ, ਜਿਹੜੀ ਵੀ ਦਿਸ਼ਾ ਦਿਸੇ ਉਸ ਨਾਲ ਆਪਣੀ ਉਨਤੀ ਕਰਨ ਦਾ ਨਿਸ਼ਚਾ, ਸਿੱਖਿਆ, ਆਰਥਿਕ ਅਤੇ ਸਮਾਜਿਕ ਬਰਾਬਰੀ ਲਈ ਸੰਘਰਸ਼ - ਇਹ ਸਾਰੀਆਂ ਸਫਲਤਾਵਾਂ ਅੰਬੇਡਕਰ ਦੇ ਅੰਦੋਲਨ ਦੀਆਂ ਵਿਸ਼ੇਸ਼ਤਾਵਾਂ ਸਨ। ਉਹ ਹਮੇਸ਼ਾ ਕਿਹਾ ਕਰਦੇ ਸਨ ਕਿ ਤਿਆਗ ਅਤੇ ਸੰਘਰਸ਼ ਤੋਂ ਬਿਨਾਂ ਸਾਰਥਕਤਾ ਕਦੀ ਵੀ ਪ੍ਰਾਪਤ ਨਹੀਂ ਹੁੰਦੀ।

ਡਾ. ਅੰਬੇਡਕਰ ਸਿਰਫ਼ ਗੱਲਾਂ ਦੇ ਵਿਚਾਰਕ ਨਹੀਂ ਸਨ। ਉਹ ਕਿਸੇ ਵੀ ਸੁਧਾਰ ਨੂੰ ਕਿਸੇ ਤਰ੍ਹਾਂ ਅਮਲ ਵਿਚ ਲਿਆਇਆ ਜਾ ਸਕੇ, ਇਸ ਉਤੇ ਵੀ ਖ਼ੂਬ ਸੋਚਦੇ ਸਨ। ਉਹ ਦੇਵਦਾਸੀਆਂ ਨੂੰ ਸਿਰਫ਼ ਬਾਜ਼ਾਰੂ ਪੇਸ਼ਾ ਛੱਡਣ ਦੀ ਸਲਾਹ ਦੇ ਕੇ ਖਾਮੋਸ਼ ਨਹੀਂ ਰਹੇ, ਬਲਕਿ ਜਿਨ੍ਹਾਂ ਨੇ ਸਲਾਹ ਮੰਨਣ ਦੀ ਤਿਆਰੀ ਵਿਖਾਈ, ਉਨ੍ਹਾਂ ਨੇ ਉਨ੍ਹਾਂ ਦੀਆਂ ਸ਼ਾਦੀਆਂ ਵੀ ਕਰਵਾ ਦਿੱਤੀਆਂ।[1] ਉਨ੍ਹਾਂ ਨੇ ਅਛੂਤ ਸਮਾਜ ਵਿਚ ਅੰਤਰਜਾਤੀ ਵਿਆਹ ਨੂੰ ਉਤਸ਼ਾਹ ਦਿੱਤਾ। ਉਨ੍ਹਾਂ ਨੇ ਖ਼ੁਦ ਵੀ ਅੰਤਰਜਾਤੀ ਵਿਆਹ ਕੀਤਾ। ਉਹ ਸਮੂਹ ਭਾਰਤੀ ਅਛੂਤਾਂ ਦੀ ਭਲਾਈ ਬਾਰੇ ਸੋਚਿਆ ਕਰਦੇ ਸਨ। ਕਿਰਤ ਮੰਤਰੀ ਬਣਦੇ ਹੀ ਉਨ੍ਹਾਂ ਨੇ ਇਸ ਮੌਕੇ ਦਾ ਲਾਭ ਲੈ ਕੇ ਸਾਰੇ ਭਾਰਤੀ ਮਜ਼ਦੂਰਾਂ ਦੇ ਕਲਿਆਣ ਲਈ ਕਾਨੂੰਨ ਬਣਵਾਏ। ਇੰਨਾ ਹੀ ਨਹੀਂ, ਉਨ੍ਹਾਂ ਨੇ ਅਛੂਤਾਂ ਦੀ ਸਿੱਖਿਆ ਲਈ ਭਾਰਤ ਸਰਕਾਰ ਤੋਂ ਵਜ਼ੀਫ਼ੇ ਦੁਆਏ ਅਤੇ ਉੱਚ ਸਿੱਖਿਆ ਲਈ ਉਨ੍ਹਾਂ ਵਿਦਿਆਰਥੀਆਂ ਨੂੰ ਵਿਦੇਸ਼ ਭਿਜਵਾਉਣ ਦਾ ਪ੍ਰਬੰਧ ਕੀਤਾ।

ਆਪਣੀ ਜ਼ਿੰਦਗੀ ਦਾ ਇਕ ਵੀ ਪਲ ਫ਼ਜ਼ੂਲ ਨਾ ਗਵਾਉਣ ਵਾਲੇ ਡਾ. ਅੰਬੇਡਕਰ ਆਪਣੇ ਆਖ਼ਰੀ ਸਾਹ ਤੱਕ ਲਿਖਦੇ-ਪੜ੍ਹਦੇ, ਗਿਆਨ ਸਾਧਨਾ ਕਰਦੇ ਰਹੇ। ਬੁੱਧ ਦੀ ਤਰ੍ਹਾਂ ਉਹ ਗਿਆਨ ਦੇ ਪਿਆਸੇ ਰਹੇ।

ਡਾ. ਅੰਬੇਡਕਰ ਆਪਣੇ ਆਪ ਨੂੰ ਪਹਿਲਾਂ ਭਾਰਤੀ ਮੰਨਦੇ ਸਨ ਅਤੇ ਆਖਿਰ ਵਿਚ ਵੀ ਭਾਰਤੀ ਹੀ ਸਮਝਦੇ ਸਨ। ਆਪਣੀ ਇਸ ਭਾਰਤੀਅਤਾ 'ਤੇ ਉਨ੍ਹਾਂ ਨੇ ਧਾਰਮਿਕਤਾ ਦੀ ਪੁੱਠ ਕਦੀ ਨਹੀਂ ਸੀ ਚੜ੍ਹਨ ਦਿੱਤੀ। ਉਨ੍ਹਾਂ ਦੇ ਰੋਮ-ਰੋਮ ਵਿਚ ਲੋਕ ਰਾਜ ਦੀ ਪ੍ਰਕਿਰਤੀ ਸਮਾਈ ਹੋਈ ਸੀ। ਇਸ ਲਈ ਉਨ੍ਹਾਂ ਨੇ ਕਈ ਬੇਨਤੀਆਂ ਆਪ ਤਿਆਰ ਕੀਤੀਆਂ ਸੀ, ਫੇਰ ਵੀ ਉਨ੍ਹਾਂ ਨੂੰ ਪਾਰਟੀ ਦੇ ਨਾਂ 'ਤੇ ਹੀ ਪੇਸ਼ ਕੀਤਾ ਗਿਆ। ਉਹ ਕਿਹਾ ਕਰਦੇ ਸਨ ਕਿ ਵਿਭੂਤੀ ਪੂਜਾ ਲੋਕ ਰਾਜ ਵਿਚ ਬੁਰਾਈ ਪੈਦਾ ਕਰ ਦਿੰਦੀ ਹੈ। ਸੰਸਦ ਵਿਚ ਵੀ ਉਹ ਚੌਕਸ ਰਹਿੰਦੇ ਸਨ ਕਿ ਕਿਤੇ ਵੀ ਲੋਕ ਰਾਜ ਦੇ ਸੰਕੇਤਾਂ ਦੀ ਉਲੰਘਣਾ ਨਾ ਹੋ ਸਕੇ। ਉਨ੍ਹਾਂ ਨੇ ਜਦ ਕਦੀ ਕਿਸੇ ਦਾਅਵਤ ਵਿਚ ਜਾਣਾ ਹੁੰਦਾ ਤਾਂ ਉਹ ਪ੍ਰਧਾਨ ਮੰਤਰੀ ਨਹਿਰੂ ਨੂੰ ਉਸਦੀ ਪੂਰਵ-ਸੂਚਨਾ ਦੇ ਕੇ ਹੀ ਜਾਂਦੇ।[2]

ਕਸ਼ਮੀਰ ਦੇ ਮਸਲੇ ਉੱਤੇ ਉਨ੍ਹਾਂ ਨੇ ਪੰਡਤ ਨਹਿਰੂ ਨੂੰ ਕਿਹਾ, "ਮੇਰੇ ਲੋਕਾਂ ਨੂੰ ਤੁਸੀਂ ਕਸ਼ਮੀਰ ਭਿਜਵਾ ਦੇਵੋ।"

---

1. ਟਿਪਣੀਸ, ਸੁ.ਗੀ., ਮਹਾੜ ਵਿਸ਼ੇਸ਼ ਅੰਕ, ਮਾਰਚ 1962.
2. ਟਿਪਣੀਸ, ਸੁਰਵਾ : ਮਹਾੜ ਵਿਸ਼ੇਸ਼ ਅੰਕ, 1962.

ਡਾ. ਸਾਹਿਬ ਨੂੰ ਕਦੀ ਵੀ ਕਿਸੇ ਪਦ ਦੀ ਲਾਲਸਾ ਨਹੀਂ ਰਹੀ ਅਤੇ ਨਾ ਹੀ ਉਨ੍ਹਾਂ ਨੂੰ ਧਨ ਦੌਲਤ ਦਾ ਮੋਹ ਰਿਹਾ। ਦੇਸ਼ ਦੇ ਉੱਚੇ ਤੋਂ ਉੱਚੇ ਅਹੁਦੇ ਉਨ੍ਹਾਂ ਨੂੰ ਪੇਸ਼ ਕੀਤੇ ਗਏ। ਹਾਈਕੋਰਟ ਜੱਜ ਦਾ ਪਦ ਉਨ੍ਹਾਂ ਨੂੰ ਮਿਲ ਰਿਹਾ ਸੀ। ਰਾਸ਼ਟਰਪਤੀ ਪਦ ਲਈ ਵੀ ਉਨ੍ਹਾਂ ਦੇ ਨਾਂ ਦੀ ਚਰਚਾ ਸੀ, ਪਰ ਉਹ ਕਦੀ ਇਨ੍ਹਾਂ ਪਦਾਂ ਨੂੰ ਹਾਸਿਲ ਕਰਨ ਦੇ ਚਾਹਵਾਨ ਨਹੀਂ ਹੋਏ। ਜਿਨ੍ਹਾਂ ਪਦਾਂ ਦਾ ਪ੍ਰਸਤਾਵ ਆਇਆ, ਉਸਨੂੰ ਉਨ੍ਹਾਂ ਨੇ ਵਿਚਾਰ ਅਧੀਨ ਰਖਿਆ ਅਤੇ ਸਮਾਂ ਆਉਣ 'ਤੇ ਉਨ੍ਹਾਂ ਨੂੰ ਠੁਕਰਾ ਵੀ ਦਿੱਤਾ।

ਭਾਰਤ ਵਿਚ ਸਨਮਾਨ ਦੇ ਉਚ ਸਿੱਖਰ 'ਤੇ ਪਹੁੰਚਣ ਵਾਲੇ ਗ੍ਰਹਿਸਥ ਨੇ ਸਤਹ ਉਤੇ ਰਹਿਣ ਵਾਲੇ ਵਿਅਕਤੀ ਵਲ ਕਦੀ ਬੁਰਾ ਨਿਸ਼ਾਨਾ ਨਹੀਂ ਕੀਤਾ। ਜਦੋਂ ਉਹ ਦਿੱਲੀ ਵਿਚ ਰਹਿੰਦੇ ਸਨ ਤਦ ਆਪਣੇ ਬੰਗਲੇ ਦੇ ਲਾਉਂਜ ਵਿਚ ਆਰਾਮ ਕੁਰਸੀ 'ਤੇ ਬੈਠ ਕੇ ਆਮ ਖਾਣਾ ਖਾਂਦੇ ਅਤੇ ਆਪਣੇ ਮਾਲੀ ਨੂੰ ਵੀ ਨਾਲ ਖਵਾਉਂਦੇ।[1] ਉਹ ਆਪਣੇ ਵਿਹਾਰ ਤੋਂ ਆਪ ਦਿਖਾਉਂਦੇ ਕਿ ਸਭ ਇਨਸਾਨ ਬਰਾਬਰ ਹਨ। ਪਰੇਲ (ਮੁੰਬਈ) ਵਿਚ ਰਹਿੰਦੇ ਸਮੇਂ ਖੁਰਦਰੇ-ਮੋਟੇ ਕੱਪੜੇ ਪਾ ਕੇ, ਉਹ ਬੈਂਚ ਉਤੇ ਲੇਟੇ ਰਹਿੰਦੇ। ਦਮੋਦਰ ਹਾਲ ਦੇ ਵਿਹੜੇ ਵਿਚ ਦੋ ਬੈਂਚਾਂ ਨੂੰ ਜੋੜ ਕੇ ਉਸ 'ਤੇ ਆਪਣੀ ਕਾਲੀ ਕੰਬਲੀ ਵਿਛਾ ਕੇ ਜਾਂ ਕੁਝ ਵਿਛਾਏ ਬਗੈਰ ਹੀ ਉਹ ਸੌਂ ਜਾਂਦੇ। ਮਹਾੜ ਸਭਾ ਵਿਚ ਉਨ੍ਹਾਂ ਨੇ ਆਪਣੇ ਲਈ ਅਲੱਗ ਖਾਣਾ ਪਕਵਾਉਣ ਦੀ ਮਨਾਹੀ ਕਰ ਦਿੱਤੀ ਸੀ।[2]

ਡਾ. ਅੰਬੇਡਕਰ ਦਾ ਵਿਅਕਤਿਤਵ ਤੂਫਾਨ ਵਾਂਗ ਸੀ। ਉਨ੍ਹਾਂ ਨੇ ਹਿੰਦੂ ਸਮਾਜ ਨੂੰ ਸੁਧਾਰਨ ਲਈ ਆਪਣੇ ਵਿਚਾਰਾਂ ਦੁਆਰਾ ਭੂਚਾਲ ਵਾਲੇ ਧੱਕੇ ਦਿੱਤੇ। ਪੰਡਤ ਨਹਿਰੂ ਨੇ ਸੱਚ ਹੀ ਕਿਹਾ ਹੈ, ''ਡਾ. ਅੰਬੇਡਕਰ, ਹਿੰਦੂ ਸਮਾਜ ਦੀਆਂ ਦਮਨਕਾਰੀ ਪ੍ਰਵਿਰਤੀਆਂ ਵਿਰੁੱਧ ਕੀਤੇ ਗਏ ਵਿਦਰੋਹ ਦਾ ਪ੍ਰਤੀਕ ਸਨ।''

ਖਿਝਣਾ ਅਤੇ ਦੁਖੀ ਹੋਣਾ ਉਨ੍ਹਾਂ ਦੇ ਸੁਭਾਅ ਦਾ ਇਕ ਸਥਾਈ ਅੰਗ ਸੀ। ਅਨਿਆਂ, ਅਤਿਆਚਾਰ ਅਤੇ ਅੰਨ੍ਹੀ ਸ਼ਰਧਾ ਵਿਰੁੱਧ ਉਹ ਕ੍ਰੋਧ ਨਾਲ ਭੜਕ ਉੱਠਦੇ। ਉਨ੍ਹਾਂ ਨੇ ਮਹਾਤਮਾ ਗਾਂਧੀ ਦੀਆਂ ਨੀਤੀਆਂ ਉਤੇ ਤਿੱਖੀ ਚੋਟ ਕੀਤੀ। ਫੇਰ ਵੀ ਉਨ੍ਹਾਂ ਦੇ ਪ੍ਰਾਣ ਬਚਾਉਣ ਲਈ ਉਹ ਫ਼ੌਰਨ ਦੌੜੇ। ਕਿਸੇ ਕਿਸੇ ਮੌਕੇ 'ਤੇ ਚੰਡੀ ਰੂਪ ਧਾਰਨ ਕਰਨ ਵਾਲੇ ਡਾ. ਅੰਬੇਡਕਰ ਝੱਟ ਹੀ ਸਭ ਕੁਝ ਭੁਲਾ ਕੇ ਜੀਅ ਭਰ ਕੇ ਹੱਸਣ ਲਗਦੇ ਸਨ। ਉਹ ਕਿਹਾ ਕਰਦੇ ਕਿ ਇਨਸਾਨ ਨੂੰ ਦਿਲ ਖੋਲ੍ਹ ਕੇ ਖੂਬ ਹੱਸਣਾ ਚਾਹੀਦਾ ਹੈ।

ਉਨ੍ਹਾਂ ਨੇ ਲੋਕ ਰਾਜ ਨੂੰ ਜੀਵਨ ਦਾ ਮੁੱਲ ਮੰਨ ਕੇ ਸਮਾਜ ਨੂੰ ਬਦਲਣ ਦਾ ਜਤਨ ਕੀਤਾ। ਉਨ੍ਹਾਂ ਨੇ ਬਰਾਬਰੀ, ਸੁਤੰਤਰਤਾ ਅਤੇ ਭਾਈਚਾਰੇ ਦੀ ਪੂਜਾ ਕਰਨ ਵਾਲਾ ਭਾਰਤ ਨਾਲ ਜੁੜਿਆ ਹੋਇਆ ਬੁੱਧ ਧਰਮ ਗ੍ਰਹਿਣ ਕੀਤਾ। ਉਨ੍ਹਾਂ ਨੇ ਰਾਜਨੀਤਕ ਲੋਕ ਰਾਜ ਨੂੰ ਸਮਾਜਿਕ ਲੋਕ ਰਾਜ ਬਣਾਉਣ ਦਾ ਸੁਪਨਾ ਚਿਤਰਿਆ ਸੀ। ਉਨ੍ਹਾਂ ਨੇ ਹਜ਼ਾਰਾਂ ਦਰਾੜਾਂ ਨਾਲ ਭਰੀ ਭਾਰਤ ਰੂਪੀ ਇਮਾਰਤ ਦੀ ਨਵ-ਉਸਾਰੀ ਕਰਨ ਦਾ ਜਤਨ ਕੀਤਾ ਸੀ। ਉਨ੍ਹਾਂ ਨੇ ਭਾਰਤ ਨੂੰ ਸੰਵਿਧਾਨ ਰੂਪੀ ਦੇਵ-ਘਰ ਦਿੱਤਾ ਹੈ। ਉਸ ਮੰਦਰ ਨੂੰ ਸੰਭਾਲਣ ਦੀ ਪੂਰਨ ਜ਼ਿੰਮੇਵਾਰੀ ਸਾਡੀ ਹੈ।

---

1. ਸ਼ਾਸਤਰੀ, ਸੋਹਨ ਲਾਲ, ਪੰਨਾ 24.
2. ਪ੍ਰਧਾਨ, ਡਾ. ਵਿ., ਜਨਤਾ ਵਿਸ਼ੇਸ਼ ਅੰਕ, 1933.

# ਸੰਦਰਭ ਗ੍ਰੰਥਾਂ ਦੀ ਸੂਚੀ


**ਹਿੰਦੀ ਅਤੇ ਮਰਾਠੀ**

1. ਕੀਰ ਧਨੰਜੇ (ਮਰਾਠੀ) ਡਾ. ਬਾਬਾ ਸਾਹਿਬ ਅੰਬੇਡਕਰ, ਪਾਪੂਲਰ ਪ੍ਰਕਾਸ਼ਨ, ਮੁੰਬਈ, ਦੂਜਾ ਸੰਸਕਰਣ, 1977.
   (ਅੰਗਰੇਜ਼ੀ) ਡਾ. ਅੰਬੇਡਕਰ ਲਾਈਫ ਐਂਡ ਮਿਸ਼ਨ, ਪਾਪੂਲਰ ਪ੍ਰਕਾਸ਼ਨ, ਦੂਜਾ ਸੰਸਕਰਣ, ਦਸੰਬਰ, 1962.
2. ਕੇਲੂਸਕਰ ਕ੍ਰਿ.ਅ., ਡਾ. ਭੀਮਰਾਵ ਰਾਮਜੀ ਅੰਬੇਡਕਰ, ਜਨਤਾ, ਵਿਸ਼ੇਸ਼ ਅੰਕ, 1933 ਸੰਪਾਦਕ. ਭਾ. ਰ. ਕਦ੍ਰੇਕਰ
3. ਕੋਸਾਰੇ, ਹਿ. ਲ. ਵਿਦਰ੍ਰਭਾਤੀਲ ਦਲਿਤ ਚਲਵਲੀਚਾ ਇਤਿਹਾਸ, ਗਿਆਨਦੀਪ ਪ੍ਰਕਾਸ਼ਨ, ਨਾਗਪੁਰ, ਨਵੀਂ ਸ਼ੁਕਰਵਾਰੀ, ਨਾਗਪੁਰ, 1984.
4. ਖਰਾਤ, ਸ਼ੰਕਰਰਾਵ, ਦਾਦਾ ਸਾਹਿਬ ਗਾਯਕਵਾੜ ਯਾਨਾਂ ਡਾ. ਬਾਬਾ ਸਾਹਿਬ ਅੰਬੇਡਕਰਾਂਚੀ ਪਤਰੇ, ਠੋਕਲ ਪ੍ਰਕਾਸ਼ਨ, 62 ਬੁੱਧਵਾਰ ਪੇਠ, ਪੁਣੇ 20, 1961.
5. ਖੈਰਮੋਡੇ ਚਾ.ਭ. ਡਾ. ਭੀਮਰਾਵ ਰਾਮਜੀ ਅੰਬੇਡਕਰ ਖੰਡ-1 ਧ.ਭੀ. ਅੰਬੇਡਕਰ, ਭਾਰਤ ਭੂਸ਼ਣ ਪ੍ਰਿੰਟਿੰਗ ਪ੍ਰੈਸ, ਗੋਕੁਲ ਦਾਸ ਪਾਸਤਾ ਰੋਡ ਦਾਦਰ ਮੁੰਬਈ 1952.
   2) ਖੰਡ-2, ਬੋਧਜਨ ਪੰਚਾਇਤ ਸਮਿਤੀ, ਨਾਨਾ ਬਿਲਡਿੰਗ, ਪਹਿਲਾ ਮਣਲਾ, ਪਰੇਲ, ਮੁੰਬਈ ਨੰਬਰ 12, 1958.
   3) ਖੰਡ - 3, ਪ੍ਰਤਾਪ ਪ੍ਰਕਾਸ਼ਨ, 29ਈ ਆਂਬੇਵਾੜੀ, ਗਿਰਗਾਂਵ, ਮੁੰਬਈ 4, 1964.
6. ਗਣਵੀਰ ਰਤਨਾਕਰ, ਵਿਲਾਇਤੇਹੂਨ ਡਾ. ਬਾਬਾ ਸਾਹਿਬਾਂਚੀ ਪੱਤਰੇ, ਰਾਜਗ੍ਰਿਹਿ ਪ੍ਰਕਾਸ਼ਨ, ਸਿਧਾਰਥ ਨਗਰ ਨਾਗਪੁਰ-17, 1976.
7. ਗਾਯਕਵਾੜ, ਭਾ.ਕ੍ਰਿ. ਸਤਿਆਗ੍ਰਹੀ ਡਾ. ਅੰਬੇਡਕਰ, ਜਨਤਾ ਵਿਸ਼ੇਸ਼ ਅੰਕ, ਅਪ੍ਰੈਲ 1942
8. ਚਿਤਰੇ, ਅਨੰਤਰਾਵ, ਆਠਵਣੀਚੀ ਮੋਹਨਮਾਲ ਜਨਤਾ ਵਿਸ਼ੇਸ਼ ਅੰਕ, 1933.
9. ਟਿਪਣੀਸ, ਸੁਰੇਂਦ੍ਰਨਾਥ, ਮਹਾਡਚਿਆ ਸੁਤੰਤਰਅਯੁਚੀ ਮਹੂਰਤ ਤਸੇਦ, ਜਨਤਾ ਵਿਸ਼ੇਸ਼ ਅੰਕ, 1933
10. ਟਿਪਣੀਸ, ਸੁਰੇਂਦ੍ਰ, ਮਾਂਝਾ ਆਦਰਸ਼ ਡਾ. ਅੰਬੇਡਕਰ, ਡਾ. ਬਾਬਾ ਸਾਹਿਬ ਅੰਬੇਡਕਰ ਕਾਲਜ, ਮਹਾੜ-ਮਾਸਿਕ, ਮਾਰਚ 1962
11. ਦੇਸਾਈ, ਹ. ਵਿ., ਮੋਠਯਚਯਾਂ ਮੁਲਾਖਤੀ ਹਿਰਜੀ ਮੋਹਨਜੀ ਪ੍ਰਕਾਸ਼ਨ, ਮੁੰਬਈ-2, 1940

12. ਦੋਂਦੇ, ਐੱਮ.ਬੀ. ਸਾਹਿਤਕ ਡਾ. ਅੰਬੇਡਕਰ, ਜਨਤਾ, ਵਿਸ਼ੇਸ਼ ਅੰਕ, 1942

13. ਪ੍ਰਧਾਨ ਭਾ. ਵਿ. ਡਾ. ਅੰਬੇਡਕਰ ਸਾਹਿਬਾਂਚਯ ਯਸ਼ਾਚੇ ਰਹਸਯ, ਜਨਤਾ ਵਿਸ਼ੇਸ਼ ਅੰਕ, 1933

14. ਪਾਨਤਾਵਣੇ ਗੰਗਾਧਰ, ਪੱਤਰਕਾਰ ਡਾ. ਬਾਬਾ ਸਾਹਿਬ ਅੰਬੇਡਕਰ, ਅਭਿਜੀਤ ਪ੍ਰਕਾਸ਼ਨ ਨਾਗਪੁਰ-22, 1987

15. ਫਡਕੇ, ਯ. ਦਿ. ਰ. ਧੋ. ਕਰਵੇ, ਹ. ਵਿ. ਮੋਟੇ ਪ੍ਰਕਾਸ਼ਨ 3 ਵਰਸ਼ਾ ਗਲੀ ਕ੍ਰ. 5, ਡੇਕਨ ਜਿਮਖਾਨਾ, ਪੁਣੇ-4, 14 ਅਕਤੂਬਰ, 1981.

16. ਬਨੋਧਾ, ਰਾਮਚੰਦਰ, ਅੰਬੇਡਕਰ ਕਾ ਜੀਵਨ ਸੰਘਰਸ਼ (ਹਿੰਦੀ) 325 ਰਾਜਾਪੁਰ, ਇਲਾਹਾਬਾਦ, 1947

17. ਬੋਲੇ, ਸੀ.ਕੇ. ਡਾ. ਅੰਬੇਡਕਰ ਯਾਂਚੀ ਸਾਰਵਜਨਿਕ ਕਾਮਗਿਰੀ, ਜਨਤਾ ਵਿਸ਼ੇਸ਼ ਅੰਕ, 1933.

18. ਮਾਨੇ, ਜੀ.ਬੀ. ਡਾ. ਬਾਬਾ ਸਾਹਿਬ ਅੰਬੇਡਕਰ ਯਾਂਚਾ ਦਲਿਤ ਮੁਕਤੀ ਸੰਗ੍ਰਾਮ (1942-45), ਪੀ.ਈ. ਸੋਸਾਇਟੀ, ਆਨੰਦ ਭਵਨ, ਦਾਦਾ ਭਾਈ ਨਵਰੋਜੀ ਰੋਡ, ਫੋਰਟ, ਮੁੰਬਈ, 6 ਦਸੰਬਰ, 1986

19. ਮੋਟੇ, ਹ. ਵਿ. ਵਿਸ਼ਰਬਦ ਸ਼ਾਰਦਾ ਖੰਡ-ਪਹਿਲਾ, ਹ. ਵਿ. ਮੋਟੇ ਪ੍ਰਕਾਸ਼ਨ, 3 ਵੈਸਟ ਵਿਊ ਦਾਦਰ, ਮੁੰਬਈ-14

20. ਲੱਠੇ, ਅੰਨਾ ਸਾਹਿਬ, ਮਈਆ ਵਿਲਾਇਤੇਚਆ ਆਂਠਵਣੀ, ਜੀ.ਆ. ਤੇਂਡੋਲਕਰ, ਤਰੁਣ ਭਾਰਤ ਪ੍ਰੈੱਸ, ਬੇਲਗਾਂਵ, 1936

21. ਸ਼ਾਸਤਰੀ ਸ਼ੰਕਰਾਨੰਦ, ਪ੍ਰਬੁੱਧ ਭਾਰਤ ਵਿਸ਼ੇਸ਼ ਅੰਕ, 14.4.1957.

22. ਸ਼ਾਸਤਰੀ ਸੋਹਨ ਲਾਲ, ਬਾਬਾ ਸਾਹਿਬ ਬੀ. ਆਰ. ਅੰਬੇਡਕਰ ਕੇ ਸੰਪਰਕ ਮੇਂ ਪੱਚੀਸ ਵਰਸ਼, ਸਿਧਾਰਥ ਸਾਹਿਤਯ ਸਦਨ, 7/54 ਸਾਊਥ ਪਟੇਲ ਨਗਰ, ਨਵੀਂ ਦਿੱਲੀ - 8, 1975

23. ਸਤਬੋਧ ਹੁਦਲੀਕਰ, "ਸਿਧਾਰਥ ਕਾਲੇਜਾਤੀਲ ਸਿਧਾਰਥਤਾ" ਜਨਤਾ, ਅੰਬੇਡਕਰ ਜਯੰਤੀ ਅੰਕ 14.4.1948

24. ਸਤਿਆਗ੍ਰਹੀ, ਗ੍ਰਹਿ ਆਣਿ ਤਾਰੇ, ਰਾ.ਜ਼. ਦੇਸ਼ਮੁਖ, ਦੇਸ਼ਮੁਖ ਆਣਿ ਕੰਪਨੀ, 191, ਸ਼ਨੀਵਾਰ ਪੁਣੇ 2, 15 ਅਕਤੂਬਰ, 1943.

25. ਸਹਸਤਰ ਬੁੱਧੇ, ਗੁ.ਨੀ., ਆਮਚੇ ਅੰਬੇਡਕਰ, ਜਨਤਾ ਵਿਸ਼ੇਸ਼ ਅੰਕ, 1933.

## ਅੰਗ੍ਰੇਜ਼ੀ

**Alva Joachim** **Men and Supermen of Hindustan,** **Thacker & Co. Ltd, Bombay, 1943.**

| | | | |
|---|---|---|---|
| Ambedkar B.R. | (1) | The Evolution of Provincial Finance in British India | P.S. King & Son Ltd. orchard House, 2-4 Great Simith Street, Westminister, 1925. |
| | (2) | Pakistan or partition of India | Thacker & Co. Ltd. Rampart Row, Bombay 3rd Ed. 1946 |
| | (3) | History of Indian Currency and Banking | 1947 |
| | (4) | Untouchables and Indian Constitution Indian Paper No.4 | International Secretariat, Institute of Pacific Relations, 129 East 52 St., New York, 1942 |
| | (5) | Who were the shudras | Thacker & Co, Ltd. Bombay, 1947. |
| | (6) | Administration and Finance of East India Company | Unpublished thesis for the M.A. at Columbia University, 15.5.1915 |
| | (7) | Memorandum to Dr. Roger Luimley | |
| Bhagwan Das (Ed.) | | Thus Spoke Ambedkar Vol.3 | Ambedkar Sahitya Prakashana, Bangalore, CA-2 West of Cord Road 2nd Stage Rajaji Nagar, bangalore-10, 1979 |
| | | –"– Vol.4 | – do –, 1980 |
| Clarke Blake, | | The Victory of an Untcuchable | Readers Digest, March 1950. |
| Durgadas | | India-From Curzon to Nehru & After | Collins, St. James Palace, London, 1969. |
| Edgungi, M.R. | | Social Insurance In India | |
| Hart Dr. Henry C., | | New India's Rivers, | Orient Longman's Pvt. Ltd. Calcutta, 1956 |
| Khare, N.B. | | My political Memories and Biography | J.R. Joshi, Butiwada, Nagpur |

